# ਸਦਾਚਾਰਕ ਲੇਖ

[ਕਰਤਾ ਦੇ ਚੋਣਵੇਂ ਲੇਖਾਂ ਦਾ ਸੰਗ੍ਰਹਿ]

ਪ੍ਰੋ.ਫ਼ੈਸਰ ਸਾਹਿਬ ਸਿੰਘ
ਡੀ.ਲਿਟ.



ਸਿੰਘ ਬ੍ਰਦਰਜ਼
ਅੰਮ੍ਰਿਤਸਰ

ISBN 81-7205-102-6

1971, 1978, 1987, 1993, 2000
ਛੇਵੀਂ ਵਾਰ ਸਤੰਬਰ 2009

ਮੁੱਲ : 50-00 ਰੁਪਏ

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਲੇਖ-ਸੂਚੀ

# ਮੁੱਖ ਸ਼ਬਦ

ਧਰਮ ਤੋਂ ਬਿਨਾ ਸਦਾਚਾਰ ਅਤੇ ਸਦਾਚਾਰ ਤੋਂ ਬਿਨਾ ਧਰਮ ਕਿਸੇ ਅਰਥ ਨਹੀਂ। ਪਰ ਇਹ ਗੱਲ ਪੰਜਾਬੀ ਸਾਹਿੱਤ ਦੇ ਖੇਤਰ ਵਿਚ ਪਹਿਲੀ ਵਾਰ ਸ. ਸਾਹਿਬ ਸਿੰਘ ਨੇ ਆਪਣੇ ਪ੍ਰਸਿੱਧ ਲੇਖ 'ਧਰਮ ਤੇ ਸਦਾਚਾਰ' ਵਿਚ ਸਮਝਾਈ ਹੈ। ਧਰਮ ਮਨੁੱਖ ਨੂੰ ਨਿੱਜੀ (ਵਿਅਕਤੀਗਤ) ਤੌਰ 'ਤੇ ਉੱਚਾ ਕਰਦਾ ਹੈ, ਪਰ ਇਸ ਤੋਂ ਵੱਧ ਉਸ ਨੂੰ ਸਮਾਜਕ ਵਤੀਰੇ ਵਿਚ ਉੱਚਾ ਹੋਣ ਲਈ ਅਗਵਾਈ ਕਰਦਾ ਹੈ। ਏਸੇ ਜਤਨ ਨੂੰ ਸਦਾਚਾਰ ਦਾ ਨਾਂ ਦਿੱਤਾ ਜਾਂਦਾ ਹੈ। ਮਨੁੱਖ ਦੇ ਉੱਚੇ ਜਾਂ ਨੀਵੇਂ ਹੋਣ ਦੀ ਕਸਵੱਟੀ ਧਾਰਮਕ ਰਹੁ-ਰੀਤ ਜਾਂ ਪੂਜਾ-ਪਾਠ ਜਾਂ ਰੱਬੀ ਵਿਸ਼ਵਾਸ, ਭਾਵੇਂ ਇਹ ਸਭ ਕੁਝ ਕਿੰਨਾ ਹੀ ਸ਼ੁੱਧ ਤੇ ਪਵਿੱਤਰ ਹੋਵੇ, ਨਹੀਂ ਹੋ ਸਕਦੇ, ਜਦ ਤਕ ਕਿ ਇਕ ਮਨੁੱਖ ਦਾ ਰੱਬ ਦੇ ਪੈਦਾ ਕੀਤੇ ਦੂਜੇ ਮਨੁੱਖਾਂ ਨਾਲ ਚੰਗਾ ਤੇ ਸੁਖਾਵਾਂ (ਸਦ-ਭਾਵੀ) ਵਤੀਰਾ ਜਾਂ ਚਲਣ ਨਿਸਚਿਤ ਨਹੀਂ ਹੋਵੇਗਾ, ਇਸ ਲਈ ਸਿੱਖ ਧਰਮ ਵਿਚ ਜੋ ਕਰਨੀ, ਰਹਿਤ ਜਾਂ ਆਚਰਨ ਉੱਤੇ ਬਹੁਤ ਜ਼ੋਰ ਦਿੱਤਾ ਗਿਆ ਹੈ, ਉਸ ਨਾਲ ਸਿੱਖ ਧਰਮ ਦੀ ਉੱਤਮਤਾ ਪ੍ਰਮਾਣਿਤ ਹੋ ਜਾਂਦੀ ਹੈ ਅਤੇ ਆਪਣੇ ਲੇਖਾਂ ਵਿਚ ਸ. ਸਾਹਿਬ ਸਿੰਘ ਨੇ ਇਸ ਜ਼ਰੂਰੀ ਪੱਖ ਨੂੰ ਬਹੁਤ ਸੁਚੱਜੇ ਢੰਗ ਨਾਲ ਉਘਾੜਿਆ ਹੈ।

ਸਦਾਚਾਰਕ ਲੇਖਾਂ ਦਾ ਮੇਰੀ ਜਾਚੇ ਪੰਜਾਬੀ ਵਾਰਤਕ ਵਿਚ ਇਹ ਪਹਿਲਾ ਸੰਗ੍ਰਹਿ ਹੈ। ਸ. ਲਾਲ ਸਿੰਘ ਕਮਲਾ ਅਕਾਲੀ ਦੀ ਪੁਸਤਕ *ਜੀਵਨ ਨੀਤੀ* ਜਾਂ ਸ. ਗੁਰਬਖ਼ਸ਼ ਸਿੰਘ ਪ੍ਰੀਤਲੜੀ ਦੇ ਲੇਖਾਂ ਦੇ ਸੰਗ੍ਰਹਿ ਬਹੁ-ਪੱਖੀ ਸਮਾਜਕ ਵਿਸ਼ਿਆਂ ਨਾਲ ਸੰਬੰਧਤ ਕਹੇ ਜਾ ਸਕਦੇ ਹਨ। ਨਿਰੋਲ ਸਦਾਚਾਰਕ ਆਸ਼ੇ ਦੇ ਲੇਖ ਲਿਖਣ ਦੀ ਰੁਚੀ ਬਹੁਤ ਕਰਕੇ ਸ. ਸਾਹਿਬ ਸਿੰਘ ਨੇ ਹੀ ਅਪਣਾਈ ਹੈ। ਇਸ ਦਾ ਕਾਰਨ ਸਿੱਖ ਧਰਮ ਦੀ ਅਸਲੀਅਤ ਨੂੰ ਠੀਕ ਠੀਕ

ਸਮਝ-ਘੋਖ ਕੇ ਹੋਰਨਾਂ ਦੇ ਭਲੇ ਲਈ ਸੌਖੀ ਬੋਲੀ ਵਿਚ ਪਰਗਟ ਕਰਨ ਦਾ ਸ. ਸਾਹਿਬ ਸਿੰਘ ਦਾ ਉਚੇਚਾ ਜਤਨ 'ਤੇ ਸਾਹਸ ਹੀ ਮੰਨਿਆ ਜਾ ਸਕਦਾ ਹੈ। ਨਿਰਸੰਦੇਹ ਸਦਾਚਾਰਕ ਆਸ਼ੇ ਨੂੰ ਅਪਣਾ ਕੇ ਹੀ ਸੰਸਾਰ ਦੇ ਵੱਡੇ ਧਰਮ ਉੱਚੇ ਉੱਠੇ ਅਤੇ ਏਸੇ ਮਹਾਨ ਆਸ਼ੇ ਨੂੰ ਛੱਡ ਕੇ ਇਹ ਧਰਮ ਆਪਣੀ ਕੀਮਤ ਗਵਾ ਬੈਠੇ। ਗੁਰੂ ਨਾਨਕ ਸਾਹਿਬ ਨੇ ਆਪਣੇ ਆਗਮਨ ਦੇ ਸਮੇਂ ਇਹੋ ਗੱਲ ਅਨੁਭਵ ਕਰ ਕੇ ਫ਼ੁਰਮਾਇਆ ਸੀ: "ਨਾ ਕੋਈ ਹਿੰਦੂ ਨਾ ਮੁਸਲਮਾਨ" ਅਰਥਾਤ ਹਿੰਦੂ ਤੇ ਮੁਸਲਮਾਨ ਸਦਾਚਾਰ ਨੂੰ ਛੱਡ ਕੇ ਆਪਣਾ ਧਰਮ ਹੀ ਗਵਾ ਬੈਠੇ ਸਨ। ਸਿੱਖ ਧਰਮ ਦੇ ਸਾਹਮਣੇ ਜੋ ਨਿਸ਼ਾਨਾ ਰਖਿਆ ਗਿਆ ਸੀ, ਉਹ ਅਵੱਸ਼ ਉੱਚੇ ਸਦਾਚਾਰ ਦਾ ਸੀ, 'ਸੱਚ' ਨੂੰ ਅਪਣਾਉਣ ਦਾ ਸੀ। ਸਦਾਚਾਰਕ ਉੱਚਤਾ ਹੀ ਸੱਚਾਈ ਹੈ ਤੇ ਅਨ-ਸਦਾਚਾਰਕ ਹੋ ਜਾਣਾ ਹੀ ਕੂੜ ਹੈ। ਇਕ ਰੌਸ਼ਨੀ ਹੈ, ਇਕ ਹਨੇਰਾ ਹੈ। ਸ. ਸਾਹਿਬ ਸਿੰਘ ਦੇ ਇਨ੍ਹਾਂ ਚੋਣਵੇਂ ਲੇਖਾਂ ਦੇ ਉਦੇਸ਼ ਨੂੰ ਗ੍ਰਹਿਣ ਕਰਨ ਨਾਲ ਹਰ ਮਨੁੱਖ ਸੁਤੇ-ਸਿਧ ਸਿੱਖ ਧਰਮ ਦਾ ਮੂਲ ਆਸ਼ਾ ਅਤੇ ਮੁੱਢਲਾ ਰਹੱਸ ਪ੍ਰਤੀਤ ਕਰ ਲੈਂਦਾ ਹੈ। ਇਹੋ ਇਨ੍ਹਾਂ ਲੇਖਾਂ ਦੀ ਅਦੁੱਤੀ ਮਹੱਤਤਾ ਤੇ ਕੀਮਤ ਹੈ।

ਕਾਨੂੰਨ ਦੀ ਸਜ਼ਾ ਅਤੇ ਸਮਾਜ ਦੀ ਭੰਡੀ ਤੇ ਅਪਮਾਨ ਤੋਂ ਡਰ ਕੇ ਵੀ ਲੋਕ ਸਦਾਚਾਰ ਦਾ ਪੱਲਾ ਫੜਦੇ ਹਨ, ਪਰ ਅਸਲ ਵਿਚ ਸਦਾਚਾਰ ਇਹ ਨਹੀਂ ਹੁੰਦਾ, ਕਿਉਂਕਿ ਕਾਨੂੰਨ ਤੇ ਸਮਾਜ ਦੀ ਪਹੁੰਚ ਤੋਂ ਪਰੇ ਹੋ ਕੇ, ਲੁਕ ਛਿਪ ਕੇ ਜਾਂ ਬੇਕਿਰਕ ਤੇ ਅੱਤ-ਭਾਵੀ (desperate) ਹੋ ਕੇ ਵੀ ਲੋਕ, ਦੰਭ-ਪਰਪੰਚ ਕਰ ਕੇ ਮੰਦੇ ਕਰਮ ਕਰ ਲੈਂਦੇ ਹਨ ਤੇ ਦਿਖਾਵੇ ਵਜੋਂ ਲੋਕਾਂ ਸਾਹਮਣੇ 'ਭੱਦਰ ਪੁਰਸ਼' ਬਣੇ ਰਹਿੰਦੇ ਹਨ। ਸਦਾਚਾਰ ਉਹ ਜੋ ਅੰਦਰਲੀਆਂ ਆਤਮਕ ਕੀਮਤਾਂ ਉਤੇ ਉਸਰੇ, ਜੋ ਅੰਦਰੋਂ ਉਪਜੇ। ਅੰਦਰੋਂ ਸੱਚ ਗ੍ਰਹਿਣ ਕਰਨ ਨਾਲ ਅਜਿਹਾ ਸਦਾਚਾਰ ਆਪਣੇ ਆਪ ਪੈਦਾ ਹੋ ਜਾਂਦਾ ਹੈ, ਪਰਮਾਤਮਾ ਨਾਲ ਜੁੜਨ ਨਾਲ। ਸਾਧ ਸੰਗਤ ਵਿਚ ਬੈਠਣ-ਉਠਣ ਨਾਲ, ਲੋਕਾਂ ਦੀ ਅਮਲੀ ਸੇਵਾ ਕਰਨ ਨਾਲ ਨਿਮਰਤਾ ਤੇ ਮਿਠਾਸ ਧਾਰਨ ਕਰਨ ਨਾਲ, ਗੁਰਮਤ ਅਨੁਸਾਰ ਇਹੋ ਸਦਾਚਾਰ ਹੈ।

ਸਿੱਖ ਧਰਮ ਦਾ ਆਦਰਸ਼ ਮੂਲ ਰੂਪ ਵਿਚ ਸਾਰੀ ਮਨੁੱਖਤਾ ਨੂੰ ਪਿਆਰ ਕਰਨ 'ਤੇ ਨਿਰਭਰ ਹੈ। 'ਆਈ ਪੰਥੀ ਸਗਲ ਜਮਾਤੀ', 'ਸਗਲ ਸੰਗਿ ਹਮ

ਕਉ ਬਨਿ ਆਈ', 'ਸਰਬੱਤ ਦਾ ਭਲਾ', 'ਹਿਆਉ ਨ ਕੈਹੀ ਠਾਹਿ', 'ਮਨਿ ਜੀਤੈ ਜਗੁ ਜੀਤੁ'—ਇਹ ਹਨ ਸਿੱਖ ਧਰਮ ਦੇ ਬੁਨਿਆਦੀ ਵਿਚਾਰ। ਸਦਾਚਾਰ ਦੀ ਆਵੱਸ਼ਕਤਾ ਤਾਂ ਗੁਰੂ ਨਾਨਕ ਸਾਹਿਬ ਨੇ ਜਪੁਜੀ ਵਿਚ ਹੀ ਸਥਾਪਤ ਕਰ ਦਿੱਤੀ। "ਵਿਣੁ ਗੁਣ ਕੀਤੇ ਭਗਤਿ ਨ ਹੋਇ"।

ਇਸ ਤਰ੍ਹਾਂ ਸਮਝਿਆਂ ਸਦਾਚਾਰ ਕੋਈ ਦਰਸ਼ਨ ਫ਼ਿਲਾਸਫ਼ੀ ਨਹੀਂ, ਜਿਵੇਂ ਈਥਿਕਸ (Ethics) ਜਾਂ ਨੀਤੀ-ਸ਼ਾਸਤਰ। ਇਹ ਤਾਂ ਇਕ ਵਿਹਾਰਕ ਤੇ ਸਮਾਜਕ ਕਰਮ ਹੈ। ਇਕ ਜੀਵਨ-ਜਾਚ ਹੈ, ਅਮਲੀ ਵਤੀਰਾ ਹੈ। ਸਿੱਖ ਧਰਮ ਏਸੇ ਲਈ ਇਕ ਜੀਵਨ-ਜਾਚ ਹੈ, ਜੀਵਨ-ਮਾਰਗ ਹੈ।

ਸ. ਸਾਹਿਬ ਸਿੰਘ ਨੇ ਵੀ ਇਨ੍ਹਾਂ ਲੇਖਾਂ ਵਿਚ ਸਦਾਚਾਰ ਦੇ ਅਮਲੀ ਪੱਖ ਨੂੰ ਉਜਾਗਰ ਕੀਤਾ ਹੈ। ਫ਼ਰਜ਼ੀ ਤੇ ਹਵਾਈ ਗੱਲਾਂ ਕਰਨਾ ਤਾਂ ਸੌਖਾ ਹੈ, ਪਰ ਠੋਸ ਤੇ ਨਿੱਗਰ ਜੀਵਨ-ਅਨੁਭਵ ਵਿਚੋਂ ਨਿਕਲੇ ਹੋਏ ਵਿਚਾਰ ਅਲੱਭ ਹੁੰਦੇ ਹਨ। ਸ. ਸਾਹਿਬ ਸਿੰਘ ਦੇ ਵਿਚਾਰ ਇਸ ਪੱਖੋਂ ਅਤਿ ਕੀਮਤੀ ਹਨ, ਕਿਉਂਕਿ ਉਹ ਆਪ ਅਨੁਭਵੀ ਪੁਰਸ਼ ਹਨ ਅਤੇ ਵਿਚਾਰ ਵੀ ਸਦਾ ਅਨੁਭਵ 'ਤੇ ਆਧਾਰਿਤ ਕਰਦੇ ਹਨ। ਇਸ ਗੱਲ ਦੀ ਗਿਆਤ ਮੈਨੂੰ ਨਿੱਜੀ ਪੱਧਰ 'ਤੇ ਹੈ, ਇਸ ਲਈ ਮੈਂ ਤਸੱਲੀ ਨਾਲ ਕਹਿ ਰਿਹਾ ਹਾਂ।

ਕਈ ਸਾਲ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਸਹਿ-ਅਧਿਆਪਕ ਅਤੇ ਗਵਾਂਢੀ ਦੇ ਤੌਰ 'ਤੇ ਰਹੇ ਹੋਣ ਕਰਕੇ ਮੈਂ ਸ. ਸਾਹਿਬ ਸਿੰਘ ਨੂੰ ਬਹੁਤ ਨੇੜੀਉਂ ਤੱਕਿਆ ਅਤੇ ਕਈ ਅਸਾਧਾਰਨ ਤੇ ਕੀਮਤੀ ਗੁਣ ਉਨ੍ਹਾਂ ਵਿਚ ਦੇਖੇ। ਰਸਮੀਪਨ ਅਤੇ ਅਖੌਤੀ ਧਾਰਮਕ ਕਾਰਜਾਂ ਤੋਂ ਉਹ ਏਨੇ ਸੁਤੰਤਰ ਤੇ ਨਾਬਰ ਸਨ ਕਿ ਝਟ ਹਰ ਕਿਸੇ ਦੀ ਫੋਕੀ ਰਸਮੀ, ਕੱਚੀ ਧਾਰਮਕ ਰੁਚੀ ਨੂੰ ਕੁਝ ਸਪਸ਼ਟ ਸ਼ਬਦਾਂ ਵਿਚ ਹੀ ਕੱਟ ਕੇ ਰੱਖ ਦਿੰਦੇ। ਉਨ੍ਹਾਂ ਦੀ ਸ਼ਖ਼ਸੀਅਤ, ਬੋਲੀ, ਚਾਲ ਢਾਲ ਸਭ ਕੁਝ ਤਲਵਾਰ ਦੀ ਧਾਰ ਵਾਂਗ ਤਿੱਖਾ ਸੀ। ਕਈ ਲੋਕ, ਸਗੋਂ 'ਪਤਵੰਤੇ' ਤੇ 'ਉੱਚ-ਅਧਿਕਾਰੀ' ਪੁਰਸ਼ ਇਨ੍ਹਾਂ ਗੱਲਾਂ 'ਤੇ ਖਿੱਝਦੇ ਰਹਿੰਦੇ, ਪਰ ਸ. ਸਾਹਿਬ ਸਿੰਘ ਨੇ ਸ. ਗੁਰਬਖ਼ਸ਼ ਸਿੰਘ ਪ੍ਰੀਤਲੜੀ ਵਾਂਗ ਕਿਸੇ ਦੀ ਕਦੀ ਪਰਵਾਹ ਨਾ ਕੀਤੀ, ਕਦੀ ਆਪਣਾ ਟੀਚਾ ਨਾ ਛੱਡਿਆ। ਇਸ ਤਰ੍ਹਾਂ ਉਨ੍ਹਾਂ ਦੀ ਮੌਲਿਕਤਾ ਅਤੇ ਤਿੱਖੇਪਨ ਦੀ ਧਾਕ ਬੈਠ ਗਈ ਅਤੇ ਕੱਚੇ ਪਿੱਲੇ

ਵਿਚਾਰਾਂ ਵਾਲੇ, ਫੋਕਟ ਧਰਮੀ ਲੋਕ ਉਨ੍ਹਾਂ ਤੋਂ ਭੈ-ਭੀਤ ਹੋਏ ਰਹਿੰਦੇ। ਕਈ ਉਨ੍ਹਾਂ ਉੱਤੇ ਖਰ੍ਹਵੇਪਨ ਤੇ ਰੁੱਖੇਪਨ ਦਾ ਇਲਜ਼ਾਮ ਲਗਾਂਦੇ, ਕਈ ਨਾਸਤਕ ਕਹਿੰਦੇ, ਕਈ ਬਾਗ਼ੀ ਤੇ ਕੁਰਾਹੀਆ ਕਹਿੰਦੇ, ਕਈ ਕਮਿਊਨਿਸਟ ਆਖਦੇ, ਪਰ ਉਹ ਸਦਾ ਚਟਾਨ ਵਾਂਗ ਆਪਣੇ ਅਸਲੀ ਤੇ ਅਮਲੀ ਧਾਰਮਕ ਵਿਸ਼ਵਾਸ ਵਿਚ ਦ੍ਰਿੜ੍ਹ ਰਹੇ।

ਸਿਆਲਕੋਟ ਜ਼ਿਲ੍ਹੇ ਵਿਚ ਮੇਰਾ ਪਿਛਲਾ ਪਿੰਡ (ਸੌਂਕਣ-ਵਿੰਡ) ਅਤੇ ਸ. ਸਾਹਿਬ ਸਿੰਘ ਦਾ ਪਿੰਡ ਫਤੇਵਾਲੀ ਨੇੜੇ ਨੇੜੇ ਹੋਣ ਕਰਕੇ ਵੀ ਸਾਡੀ ਇਕ ਦੂਜੇ ਨਾਲ ਸਭਿਆਚਾਰਕ ਤੇ ਸਥਾਨਕ ਸਾਂਝ ਇਸਥਿਤ ਸੀ। ਇਸ ਲਈ ਮੈਨੂੰ ਉਨ੍ਹਾਂ ਦਾ ਸੁਭਾ, ਉਨ੍ਹਾਂ ਦੇ ਉੱਚੇ ਗੁਣ ਅਤੇ ਅਸਲੋਂ ਵਖਰੇ ਕਿਸਮ ਦੀ ਮੌਲਿਕ ਸ਼ਖ਼ਸੀਅਤ ਕਈ ਸਾਲਾਂ ਤਕ ਨਿਰੰਤਰ ਪ੍ਰਭਾਵਿਤ ਕਰਦੀ ਰਹੀ। ਸ. ਸਾਹਿਬ ਸਿੰਘ ਦਾ ਸਤਿਗੁਰੂ ਦੀ ਮਿਹਰ ਨਾਲ ਹਿੰਦੂ ਤੋਂ ਸਿੱਖ ਬਣੇ ਹੋਣਾ ਵੀ ਮੈਨੂੰ ਉਨ੍ਹਾਂ ਦੇ ਠੀਕ ਅਰਥਾਂ ਵਿਚ ਸਿੱਖ ਹੋਣ ਦਾ ਪ੍ਰਮਾਣ ਜਾਪਦਾ ਸੀ, ਕਿਉਂਕਿ ਬਹੁਤੇ ਸਿੱਖ ਤਾਂ ਪਿਤਾ-ਪੁਰਖੀ ਅਤੇ ਵਿਰਸੇ ਦੇ ਅਧਾਰ 'ਤੇ ਹੀ ਬਣੇ ਹੁੰਦੇ ਹਨ। ਇਸ 'ਅੰਦਰਲੀ ਸਚਾਈ' ਨਾਲ, ਜੋ ਉਨ੍ਹਾਂ ਨੂੰ ਸਿੱਧੇ ਤੌਰ 'ਤੇ ਮਿਲੀ, ਸਨੱਦਬੱਧ ਹੋ ਕੇ ਸ. ਸਾਹਿਬ ਸਿੰਘ ਦਾ ਬਣਿਆ ਸਿੱਖੀ ਕਟਰਪਨ ਤੇ ਸ਼ੁੱਧੀ ਮੈਨੂੰ ਬਹੁਤ ਪਸੰਦ ਸੀ। ਮੇਰਾ ਇਹ ਵਿਸ਼ਵਾਸ ਹੈ ਕਿ ਸਿੱਖ ਉਹ ਹੈ ਜੋ ਗੁਰੂ ਨਾਲ ਸਿੱਧਾ ਸੰਬੰਧ ਜੋੜੇ, ਅਰਥਾਤ ਵਿਦਰੋਹੀ ਹੋਵੇ, ਨਾ ਕਿ ਇਸ ਲਈ ਸਿੱਖ ਅਖਵਾਏ ਕਿ ਉਸ ਦਾ ਬਾਪ ਦਾਦਾ ਸਿੱਖ ਸਨ। ਸਿੱਖੀ ਦੀ ਜੋ ਕਦਰ ਇਸ ਨਵੇਂ ਬਣੇ ਸਿੱਖ ਵਿਚ ਮੈਂ ਦੇਖੀ, ਉਹ ਆਮ ਸਿੱਖਾਂ ਵਿਚ ਕਿਵੇਂ ਹੋ ਸਕਦੀ ਹੈ ? ਮਾਸਟਰ ਤਾਰਾ ਸਿੰਘ ਦੇ ਦ੍ਰਿੜ੍ਹ ਸਿੱਖੀ ਵਿਸ਼ਵਾਸ ਅਤੇ ਵਤੀਰੇ ਦੀ ਤਹਿ ਵਿਚ ਵੀ ਤਾਂ ਇਹੋ ਮੌਲਿਕ ਸਿੱਖੀ-ਤੱਤ ਸੀ। ਸ. ਸਾਹਿਬ ਸਿੰਘ ਨੇ ਆਪਣੇ ਜੀਵਨ ਬਾਰੇ ਲਿਖਦਿਆਂ ਬੜੇ ਵਿਸਥਾਰ ਨਾਲ ਲਿਖਿਆ ਹੈ ਕਿ ਉਹ ਕਿਵੇਂ ਤੇ ਕਿਉਂ ਸਿੱਖ ਬਣੇ। ਸੋ, ਸਿੱਖੀ ਤਕ ਉਨ੍ਹਾਂ ਦੀ ਪਹੁੰਚ ਬੜੇ ਨਿੱਜੀ ਤੇ ਨਾਟਕੀ ਢੰਗ ਨਾਲ ਹੋਈ। ਮੈਂ ਤਾਂ ਇਸ ਨੂੰ ਰਹੱਸਮਈ ਘਟਨਾ ਕਹਾਂਗਾ, ਭਾਵੇਂ ਮੈਨੂੰ ਇਹਸਾਸ ਹੈ ਕਿ ਸ. ਸਾਹਿਬ ਸਿੰਘ ਰਹੱਸਵਾਦੀ ਗੱਲਾਂ ਬਾਰੇ ਚੁੱਪ ਰਹਿਣਾ ਹੀ ਉਚਿਤ ਸਮਝਦੇ ਹਨ।

ਸ. ਸਾਹਿਬ ਸਿੰਘ ਨੂੰ ਮੈਂ ਸਵੇਰੇ ਕੀਰਤਨ ਸੋਹਿਲਾ ਅਤੇ ਰਾਤੀਂ ਜਪੁਜੀ

ਸਾਹਿਬ ਪੜ੍ਹਦੇ ਸੁਣਿਆ, ਕਿਉਂਕਿ ਉਹ ਰਸਮੀ ਅਤੇ ਧਰਮੀ ਪਾਠ ਵਿਚ ਯਕੀਨ ਨਹੀਂ ਰਖਦੇ। ਇਹ ਇਕ ਢੰਗ, ਤਜਰਬੇ ਵਜੋਂ, ਉਨ੍ਹਾਂ ਰਸਮੀ ਅਕੇਵੇਂ ਨੂੰ ਤੋੜਨ ਲਈ ਅਪਣਾਇਆ ਸੀ। ਗੁਰੂ ਨਾਨਕ ਸਾਹਿਬ ਨੇ ਵੀ ਤਾਂ ਪਹਿਲਾ ਜ਼ਰੂਰੀ ਉਪਦੇਸ਼ 'ਹਜ਼ੂਰੀ ਨਮਾਜ਼' ਪੜ੍ਹਨ ਦਾ ਹੀ ਸੁਲਤਾਨਪੁਰ ਲੋਧੀ ਵਿਚ ਦਿੱਤਾ ਸੀ। ਰਸਮੀ ਨਮਾਜ਼ ਨੂੰ ਜਦ ਗੁਰੂ ਸਾਹਿਬ ਨੇ ਰੱਦ ਕੀਤਾ ਤਾਂ ਰਸਮੀ ਪਾਠ ਕਿਵੇਂ ਉੱਚਿਤ ਹੈ?

ਏਸੇ ਤਰ੍ਹਾਂ ਬੜੀ ਸਖ਼ਤੀ ਨਾਲ ਸ. ਸਾਹਿਬ ਸਿੰਘ ਨੇ ਗ਼ਰੀਬਾਂ ਹਰੀਜਨਾਂ ਦੇ ਹੱਕ ਵਿਚ ਅਵਾਜ਼ ਉਠਾਈ, ਉਨ੍ਹਾਂ ਨੂੰ ਗਲ ਨਾਲ ਲਗਾਇਆ, ਫੋਕੀ ਲਫ਼ਜ਼ੀ ਹਮਦਰਦੀ ਨਹੀਂ ਕੀਤੀ। ਆਪਣੇ ਘਰ ਦਾ ਗੰਦ ਚੁੱਕਣ ਵਾਲੀ ਔਰਤ ਪਾਸੋਂ ਭਾਂਡੇ ਮੰਜਵਾਏ, ਜਿਸ ਨਾਲ ਕਈ 'ਸਾਊ ਤੇ ਸਨਾਤਨੀ' ਪੁਰਸ਼ਾਂ ਇਸਤ੍ਰੀਆਂ ਨੂੰ ਖੇਦ ਹੋਇਆ। ਪਰ ਸੋਚਣ ਵਾਲੀ ਗੱਲ ਇਹ ਹੈ ਕਿ ਗੁਰਬਾਣੀ ਦੀਆਂ ਤੁਕਾਂ "ਨੀਚਾ ਅੰਦਰਿ ਨੀਚ ਜਾਤਿ" ਪੜ੍ਹਨ ਵਾਲਾ ਸਿੱਖ ਕਿਵੇਂ ਗ਼ਰੀਬਾਂ ਨੂੰ ਘਿਰਣਾ ਤੇ ਤ੍ਰਿਸਕਾਰ ਕਰ ਸਕਦਾ ਹੈ? ਕੀ ਅਸੀਂ ਗੁਰੂ ਦੇ ਸਿੱਖ ਹਾਂ ਕਿ ਆਪਣੀ ਮਰਜ਼ੀ ਦੇ, ਜਾਂ ਮਨੂੰ ਸ਼ਾਸਤਰ ਦੇ ਪਿਛੇ ਚੱਲਣ ਵਾਲੇ ਸਿੱਖ ਹਾਂ? ਇਹ ਗੱਲ ਸ. ਸਾਹਿਬ ਸਿੰਘ ਨੇ ਸਮਝਾਈ।

ਮੇਰੇ ਪਾਸ ਆਏ (ਸਰਗੋਧੇ ਵਾਲੇ ਮੇਰੇ ਪਿੰਡ ਤੋਂ) ਇਕ ਈਸਾਈ ਨੂੰ ਉਨ੍ਹਾਂ ਸਹਿਜੇ ਹੀ ਆਪਣੇ ਨਾਲ ਕੌਚ 'ਤੇ ਬਿਠਾ ਲਿਆ, ਹਾਲਾਂਕਿ ਉਹ ਮੇਰੇ ਸਾਹਮਣੇ ਅਵੱਸ਼ ਜ਼ਮੀਨ 'ਤੇ ਬੈਠਦਾ ਸੀ। ਮੈਨੂੰ ਆਪਣੇ ਆਪ ਉੱਤੇ ਬਹੁਤ ਸ਼ਰਮ ਆਈ।

ਇਕ ਹੋਰ ਘਟਨਾ ਇਹ ਹੋਈ ਕਿ ਮੇਰੇ ਨਾਨਾ ਜੀ ਕਿਸੇ ਯਾਤਰਾ-ਗੱਡੀ 'ਤੇ ਸਾਰੇ ਭਾਰਤ ਦੇ ਹਿੰਦੂ-ਸਿੱਖ ਤੀਰਥਾਂ ਦੀ ਯਾਤਰਾ ਮੁਕਾ ਕੇ ਮੇਰੇ ਪਾਸ ਪੁੱਜੇ। ਸ. ਸਾਹਿਬ ਸਿੰਘ ਪਾਸੋਂ ਉਨ੍ਹਾਂ ਪੁੱਛਿਆ ਕਿ ਮੈਂ ਹੱਜ ਕਰ ਆਇਆ ਹਾਂ, ਹੁਣ ਤਾਂ ਸੁਰਗਾਂ ਵਿਚ ਜਾਵਾਂਗਾ, ਹੋਰ ਕੁਝ ਕਰਨ ਦੀ ਲੋੜ ਤਾਂ ਨਹੀਂ? ਸ. ਸਾਹਿਬ ਸਿੰਘ ਨੇ ਸਾਫ਼ ਸ਼ਬਦਾਂ ਵਿਚ ਕਹਿ ਦਿੱਤਾ ਕਿ ਭਾਵੇਂ ੨੦ ਵਾਰੀ ਹੱਜ ਕਰੋ, ਨਾਮ ਤੋਂ ਬਿਨਾ ਛੁਟਕਾਰਾ ਨਹੀਂ ਹੋਣਾ। ਇਸ ਗੱਲ ਤੋਂ ਮੇਰੇ ਨਾਨਾ ਜੀ ਨਾਰਾਜ਼ ਹੋ ਗਏ, ਪਰ ਸਾਹਿਬ ਸਿੰਘ ਹੁਰੀਂ ਬੇਪਰਵਾਹ ਰਹੇ।

ਮੈਂ ਉਨ੍ਹਾਂ ਦੇ ਰਸਮੀਪਨ ਤੋਂ ਸੁਤੰਤਰ ਹੋਣ ਦੀ ਸਭ ਤੋਂ ਵੱਡੀ ਮਿਸਾਲ ਇਹ ਦੇਖੀ ਕਿ ਉਨ੍ਹਾਂ ਆਪਣੇ ਲੜਕਿਆਂ ਦੀ ਸ਼ਾਦੀ 'ਤੇ ਵੀ ਕੋਈ ਰਸਮ ਨਹੀਂ ਕੀਤੀ, ਆਪ ਵੀ ਜੰਞ ਨਾਲ ਨਾ ਗਏ। ਸਭ ਸ਼ਾਦੀਆਂ ਕੂਕਿਆਂ ਨਾਲੋਂ ਵੱਧ ਸਾਦਗੀ ਨਾਲ ਕੀਤੀਆਂ। ਏਨਾ ਹੌਸਲਾ ਕੇਵਲ ਸ. ਸਾਹਿਬ ਸਿੰਘ ਵਿਚ ਹੀ ਦੇਖਿਆ। ਬਾਕੀ ਸਭ ਲੋਕ ਤਾਂ ਰਸਮੀ ਕੈਦਾਂ ਵਿਚ ਫਸੇ ਹੀ ਦੇਖੇ; ਹਰ ਕੋਈ ਲਕੀਰ ਪਿੱਟਦਾ ਹੀ ਦੇਖਿਆ।

ਸ. ਸਾਹਿਬ ਸਿੰਘ ਅਮਰੀਕਨ ਫ਼ਿਲਾਸਫ਼ਰ ਥੋਰੋ (Thoreau) ਵਾਂਗ ਜ਼ਿੰਦਗੀ ਨਾਲ ਦੂਬਦੂ ਹੋਏ ਹੋਏ ਪੁਰਸ਼ ਹਨ; ਜ਼ਿੰਦਗੀ ਦੀ ਤਹਿ ਤਕ ਪੁੱਜੇ ਹੋਏ, [ਥੋਰੋ ਕਹਿੰਦਾ ਹੈ ਕਿ ਮੈਂ ਜ਼ਿੰਦਗੀ ਦੀਆਂ ਹੱਡੀਆਂ ਵਿਚ ਮਗ਼ਜ਼ (marrow) ਚੂਸਣ ਦੀ ਹੱਦ ਤਕ ਜਾਂਦਾ ਹਾਂ] ਇਸ ਲਈ ਹਰ ਵੇਲੇ ਆਪਣੇ ਅਸਲੀ ਜੀਵਨ-ਮਕਸਦ ਨਾਲ ਜੁੜੇ ਰਹਿੰਦੇ ਮੈਂ ਦੇਖੇ। ਹਰ ਵੇਲੇ ਲਿਖਦੇ ਪੜ੍ਹਦੇ ਰਹਿੰਦੇ, ਜਾਂ ਸੈਰ ਵਰਜ਼ਿਸ਼ ਕਰਦੇ, ਜਾਂ ਆਪਣੀ ਮਰਜ਼ੀ ਦਾ ਮੌਲਿਕ ਨਿਤਨੇਮ। ਸਵੇਰੇ ਤਿੰਨ ਵਜੇ ਉਠਦੇ, ਰਾਤੀਂ ਅਠ ਨੌਂ ਵਜੇ 'ਮਾਰਸ਼ਲ ਲਾ' ਲਗਾ ਕੇ ਸੌਂ ਜਾਂਦੇ। ਅਜਿਹਾ ਸੰਜਮੀ, ਪੁਰ-ਮਨੋਰਥ (purposeful) ਜੀਵਨ ਮੈਂ ਸਿਵਾਏ ਭਾਈ ਜੋਧ ਸਿੰਘ ਦੇ ਕਿਸੇ ਸਿੱਖ ਵਿਦਵਾਨ ਦਾ ਨਹੀਂ ਦੇਖਿਆ।

ਅਜਿਹੇ ਜੀਵਨ ਵਿਚੋਂ ਹੀ ਸਿੱਧੇ, ਸਪਸ਼ਟ ਤੇ ਕਾਟਵੇਂ ਅਮਲੀ ਵਿਚਾਰਾਂ ਨਾਲ ਗੁਧੇ ਹੋਏ ਸਦਾਚਾਰਕ ਲੇਖ ਸ. ਸਾਹਿਬ ਸਿੰਘ ਦੇ ਹਨ, ਜੋ ਇਸ ਸੰਗ੍ਰਹਿ ਦੇ ਰੂਪ ਵਿਚ ਪੇਸ਼ ਹੋਏ ਦੇਖ ਕੇ ਮੈਨੂੰ ਬਹੁਤ ਖ਼ੁਸ਼ੀ ਹੋਈ ਹੈ। ਹਰ ਪੰਜਾਬੀ, ਹਰ ਸਿੱਖ ਅਤੇ ਹਰ ਮਨੁੱਖ ਇਨ੍ਹਾਂ ਤੋਂ ਅਥਾਹ ਪ੍ਰੇਰਨਾ ਲੈ ਸਕਦਾ ਹੈ।

ਗੁਰੂ ਨਾਨਕ ਯੂਨੀਵਰਸਿਟੀ, — **ਦੀਵਾਨ ਸਿੰਘ**
ਅੰਮ੍ਰਿਤਸਰ — (ਪ੍ਰੋਫ਼ੈਸਰ)
23.3.71

# ਜੀਵਨ-ਸੰਗਰਾਮ

ਜਦੋਂ ਬਾਬਰ ਨੇ ਸੰਨ ੧੫੨੧ ਵਿਚ ਐਮਨਾਬਾਦ 'ਤੇ ਹਮਲਾ ਕੀਤਾ, ਤਦੋਂ ਸਤਿਗੁਰੂ ਨਾਨਕ ਦੇਵ ਜੀ ਐਮਨਾਬਾਦ ਪਹੁੰਚੇ ਹੋਏ ਸਨ। ਬਾਬਰ ਦੀ ਫ਼ੌਜ ਨੇ ਜੋ ਅੱਤਿਆਚਾਰ ਉਸ ਸ਼ਹਿਰ ਦੇ ਵਾਸੀ ਨਰ-ਨਾਰੀਆਂ ਉੱਤੇ ਕੀਤੇ, ਸਤਿਗੁਰੂ ਜੀ ਨੇ ਉਹ ਸਭ ਆਪਣੀ ਅੱਖੀਂ ਵੇਖੇ ਸਨ, ਤੇ ਗ਼ਰੀਬ ਜਨਤਾ ਨੂੰ ਇਸ ਤਰ੍ਹਾਂ ਬੇ-ਬਸੀ ਵਿਚ ਕੁਰੀਂਦਿਆਂ ਵੇਖ ਕੇ ਹਜ਼ੂਰ ਨੇ ਪਰਮਾਤਮਾ ਦੀ ਦਰਗਾਹ ਵਿਚ ਇਉਂ ਪੁਕਾਰ ਕੀਤੀ ਸੀ :

**ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ॥**

*(ਆਸਾ ਮ: ੧, ਪੰਨਾ ੩੬੦)*

ਐਮਨਾਬਾਦ ਦੇ ਮਾਰੋਂ ਬੱਚ ਕੇ ਕੈਦ ਹੋਏ ਦੁਖੀ ਲੋਕਾਂ ਨੂੰ ਬਾਬਰ ਦੀ ਕੈਦ ਤੋਂ ਛੁਡਾ ਕੇ ਹਜ਼ੂਰ ਸੰਨ ੧੫੨੧ ਵਿਚ ਮੁੜ ਕਰਤਾਰਪੁਰ ਵਾਪਸ ਆ ਗਏ, ਤੇ ਜੀਵਨ-ਸਫ਼ਰ ਦੇ ਬਾਕੀ ਅਖ਼ੀਰਲੇ ੧੮ ਸਾਲ ਸਤਿਗੁਰੂ ਜੀ ਨੇ ਇਸੇ ਸੁਭਾਗ ਥਾਂ ਗੁਜ਼ਾਰੇ ਸਨ।

ਜੁੱਧਾਂ-ਜੰਗਾਂ ਸਮੇਂ ਸੂਰਮਿਆਂ-ਜੋਧਿਆਂ ਦੇ ਕੀਤੇ ਬਹਾਦਰੀ ਦੇ ਕਾਰਨਾਮਿਆਂ ਨੂੰ ਦਿਲ-ਉਭਾਰਵੀਂ ਕਵਿਤਾ ਵਿਚ ਲਿਖਣ ਦਾ ਰਿਵਾਜ ਮਨੁੱਖ-ਇਤਿਹਾਸ ਵਿਚ ਬਹੁਤ ਪੁਰਾਣਾ ਤੁਰਿਆ ਆ ਰਿਹਾ ਹੈ, ਪੰਜਾਬ ਵਿਚ ਇਹਨਾਂ ਕਵਿਤਾਵਾਂ ਨੂੰ 'ਵਾਰਾਂ' ਆਖਦੇ ਹਨ। ਐਮਨਾਬਾਦ ਦੇ ਜੰਗ ਪਿਛੋਂ ਕਰਤਾਰਪੁਰ ਪਹੁੰਚ ਕੇ ਸਤਿਗੁਰੂ ਜੀ ਨੇ ਭੀ ਇਕ 'ਵਾਰ' ਲਿਖੀ, ਜੋ ਗੁਰੂ ਗ੍ਰੰਥ ਸਾਹਿਬ ਦੇ ਮਲਾਰ ਰਾਗ ਵਿਚ ਦਰਜ ਹੈ। ਇਸ 'ਵਾਰ' ਵਿਚ ਹਜ਼ੂਰ ਨੇ ਦੱਸਿਆ ਹੈ ਕਿ ਜਗਤ ਇਕ ਰਣਭੂਮੀ ਹੈ, ਇਕ ਅਖਾੜਾ ਹੈ, ਜੋ ਮਹਾਂ-ਸੂਰਮੇ ਸਿਰਜਨਹਾਰ ਪਰਮਾਤਮਾ ਨੇ ਰਚਿਆ ਹੈ। ਇਸ ਜਗਤ-ਅਖਾੜੇ ਵਿਚ ਉਸ ਦੇ ਭੇਜੇ ਹੋਏ ਜੀਅ-ਜੰਤ ਅਖਾੜੇ ਦੇ ਮਲ ਹਨ, ਭਲਵਾਨ ਹਨ। ਛਿੰਝ ਪੈ ਰਹੀ ਹੈ, ਮਾਇਆ ਦੇ ਭਲਵਾਨ ਕਾਮ

ਕ੍ਰੋਧ ਲੋਭ ਮੋਹ ਅਹੰਕਾਰ ਆਦਿਕ ਕਈ ਵਿਰੋਧੀਆਂ ਨਾਲ ਜੀਵਾਂ ਦੇ ਘੋਲ ਹੋ ਰਹੇ ਹਨ। ਜੋ ਜੀਵ ਆਪਣੇ ਮਨ ਦੇ ਪਿੱਛੇ ਤੁਰਦੇ ਹਨ ਉਹ ਇਹਨਾਂ ਤੋਂ ਤਕੜੀ ਕੁੱਟ ਖਾਂਦੇ ਹਨ, ਪਰ ਜੋ ਬੰਦੇ ਗੁਰੂ ਦੇ ਦੱਸੇ ਰਾਹੇ ਤੁਰਦੇ ਹਨ, ਉਹ ਗੱਜ-ਵੱਜ ਕੇ ਟਾਕਰਾ ਕਰਦੇ ਹਨ ਤੇ ਇਹਨਾਂ ਵੈਰੀਆਂ ਨੂੰ ਭਾਂਜ ਪਾ ਦੇਂਦੇ ਹਨ। ਆਪ ਫ਼ੁਰਮਾਂਦੇ ਹਨ:

**ਆਪੇ ਛਿੰਝ ਪਵਾਇ, ਮਲਾਖਾੜਾ ਰਚਿਆ॥**
**ਲਥੇ ਭੜਥੂ ਪਾਇ, ਗੁਰਮੁਖਿ ਮਚਿਆ॥**
**ਮਨਮੁਖ ਮਾਰੇ ਪਛਾੜਿ, ਮੂਰਖ ਕਚਿਆ॥**
**ਆਪਿ ਭਿੜੈ, ਮਾਰੇ ਆਪਿ, ਆਪਿ ਕਾਰਜੁ ਰਚਿਆ॥੪॥**

*(ਵਾਰ ਮਲਾਰ, ਮ: ੧, ਪੰਨਾ ੧੨੮੦)*

ਫਿਰ, ਸੁਆਦਲੀ ਗੱਲ ਇਸ ਅਖਾੜੇ ਦੀ ਇਹ ਹੈ ਕਿ ਮਾਇਆ ਦੇ ਕਾਮ ਕ੍ਰੋਧ ਆਦਿਕ ਬਲੀ ਭੀ ਪਰਮਾਤਮਾ ਨੇ ਆਪ ਹੀ ਪੈਦਾ ਕੀਤੇ ਹਨ। ਹਜ਼ੂਰ ਉਸ 'ਵਾਰ' ਦੀ ਅਗਲੀ ਹੀ ਪਉੜੀ ਵਿਚ ਲਿਖਦੇ ਹਨ:

**ਦੋਵੈ ਤਰਫਾ ਉਪਾਇ, ਇਕੁ ਵਰਤਿਆ॥**
**ਬੇਦ ਬਾਣੀ ਵਰਤਾਇ, ਅੰਦਰਿ ਵਾਦੁ ਘਤਿਆ॥**
**ਪਰਵਿਰਤਿ ਨਿਰਵਿਰਤਿ ਹਾਠਾ ਦੋਵੈ,**
**ਵਿਚਿ ਧਰਮੁ ਫਿਰੈ ਰੈਬਾਰਿਆ॥**
**ਮਨਮੁਖ ਕਚੇ ਕੂੜਿਆਰ, ਤਿਨ੍ਹੀ ਨਿਹਚਉ ਦਰਗਹ ਹਾਰਿਆ॥੫॥**

*(ਵਾਰ ਮਲਾਰ, ਮ: ੧, ਪੰਨਾ ੧੨੮੦)*

ਇਹ ਜਗਤ ਸਿਰਜਨਹਾਰ ਦੀ ਤਾਂ ਭਾਵੇਂ ਇਕ ਖੇਡ ਹੀ ਹੈ, ਪਰ ਜੀਵਾਂ ਵਾਸਤੇ ਰਣ-ਭੂਮੀ ਹੈ, ਜੰਗ ਦਾ ਮੈਦਾਨ ਹੈ। ਜਿਨ੍ਹਾਂ ਸੁਭਾਗ ਬੰਦਿਆਂ ਨੂੰ ਇਹ ਸੂਝ ਆ ਗਈ, ਉਹਨਾਂ ਲਈ ਜੀਵਨ ਇਕ ਦੌੜ-ਭੱਜ ਹੈ, ਇਕ ਜੁੱਧ ਹੈ। ਜੁੱਧ ਜਿੱਤਣ ਦੀ ਖ਼ੁਸ਼ੀ ਤਾਂ ਜੁੱਧ ਦੇ ਮੁੱਕਣ 'ਤੇ ਹੀ ਹੋ ਸਕਦੀ ਹੈ, ਉਸ ਤੋਂ ਪਹਿਲਾਂ ਵੈਰੀ ਦਾ ਟਾਕਰਾ ਕਰਨ ਲਈ ਔਖਿਆਈਆਂ ਸਹਾਰਨੀਆਂ ਜ਼ਰੂਰੀ ਹਨ।

ਭਗਤ ਕਬੀਰ ਜੀ ਨੇ ਜੀਵਨ ਨੂੰ ਇਸ ਸਹੀ ਸਰੂਪ ਵਿਚ ਵੇਖਿਆ ਤੇ ਆਖਣ ਲੱਗੇ ਕਿ ਜਿਨ੍ਹਾਂ ਨੇ ਮਾਇਆ ਅਗੇ ਹਥਿਆਰ ਸੁੱਟ ਦਿੱਤੇ, ਉਹ ਤਾਂ ਬੇ-ਫ਼ਿਕਰੀ ਵਿਚ ਉਸ ਦੀ ਰਈਅਤ ਹੋ ਕੇ ਦਿਨ ਗੁਜ਼ਾਰਨ ਲਗ ਪਏ, ਪਰ ਮੈਨੂੰ

ਸਮਝ ਆ ਗਈ ਹੈ ਕਿ ਇਸ ਦਾ ਦਾਅ ਨਹੀਂ ਖਾਣਾ, ਸੋ ਮੈਂ ਦਿਨ-ਰਾਤ ਹਰ ਵੇਲੇ ਦੀ ਲੜਾਈ ਸਹੇੜ ਲਈ ਹੈ। ਆਪ ਲਿਖਦੇ ਹਨ:

**ਕਬੀਰ ਜਿਨਹੁ ਕਿਛੂ ਜਾਨਿਆ ਨਹੀ, ਤਿਨ ਸੁਖ ਨੀਦ ਬਿਹਾਇ॥**
**ਹਮਹੁ ਜੁ ਬੂਝਾ ਬੂਝਨਾ, ਪੂਰੀ ਪਰੀ ਬਲਾਇ॥੧੮੧॥**

*(ਸਲੋਕ ਕਬੀਰ, ਪੰਨਾ ੧੩੭੪)*

ਲਫ਼ਜ਼ 'ਪੂਰੀ ਪਰੀ ਬਲਾਇ' ਤੋਂ ਇਹ ਨਾ ਸਮਝ ਲੈਣਾ ਕਿ ਕਬੀਰ ਜੀ ਇਸ ਰਾਹੇ ਤੁਰਨ ਨੂੰ ਪਸੰਦ ਨਹੀਂ ਸਨ ਕਰਦੇ। ਕਬੀਰ ਜੀ ਦਾ ਭਾਵ ਇਹ ਹੈ ਕਿ ਲੋਕ ਤਾਂ ਇਹਨਾਂ ਕਾਮਾਦਿਕਾਂ ਦੀਆਂ ਸੱਟਾਂ ਖਾਂਦੇ ਹੋਏ ਤੇ ਹਾਏ ਹਾਏ ਕਰਦੇ ਹੋਏ ਭੀ ਬੇ-ਪਰਵਾਹ ਬਣ ਰਹੇ ਹਨ, ਪਰ ਮੈਂ ਦਿਨ ਰਾਤ ਇਹਨਾਂ ਦਾ ਟਾਕਰਾ ਕਰ ਰਿਹਾ ਹਾਂ, ਉਂਵ ਇਹ ਕੰਮ ਹੈ ਬੜਾ ਹੀ ਔਖਾ। ਅਗਲੇ ਨਾਲ-ਦੇ ਹੀ ਦੋ ਸਲੋਕਾਂ ਵਿਚ ਆਖਦੇ ਹਨ ਕਿ ਜਿਸ ਮਨੁੱਖ ਨੂੰ 'ਦਾਝਨ-ਸੰਸੇ' ਆਦਿਕ ਦੀ ਮਾਰ ਪੈਂਦੀ ਹੈ ਉਹ ਬਹੁਤ ਹਾਹਾਕਾਰ ਕਰਦਾ ਹੈ, ਜਿਉਂ ਜਿਉਂ ਪੀੜ ਉਠਦੀ ਹੈ, ਤਿਉਂ ਤਿਉਂ ਉਹ ਹੋਰ ਦੁਖੀ ਹੁੰਦਾ ਹੈ, ਪਰ ਫਿਰ ਭੀ ਮਾਇਆ ਦਾ ਖਹਿੜਾ ਨਹੀਂ ਛੱਡਦਾ। ਮੈਨੂੰ ਗੁਰੂ ਦੇ ਸ਼ਬਦ ਦੀ ਚੋਟ ਵੱਜੀ ਹੈ, ਜਿਸ ਨੇ ਮੇਰਾ ਦਿਲ ਵਿੰਨ੍ਹ ਲਿਆ ਹੈ, ਹੁਣ ਮੈਂ ਥਾਂ-ਸਿਰ ਟਿਕ ਗਿਆ ਹਾਂ, ਮੈਨੂੰ ਇਹ ਦਾਝਨ-ਸੰਸੇ ਆਦਿਕ ਦੁਖੀ ਨਹੀਂ ਕਰ ਸਕਦੇ। ਗੁਰੂ ਦੇ ਸ਼ਬਦ-ਰੂਪ ਨੇਜ਼ੇ ਦੀ ਸੱਟ ਹੈ ਭੀ ਸੁਖ ਹੀ ਦੇਣ ਵਾਲੀ। ਜਿਸ ਮਨੁੱਖ ਨੂੰ ਇਹ ਸੱਟ ਵੱਜਦੀ ਹੈ, ਬਿਰਹਣੀ ਨਾਰ ਵਾਂਗ ਉਸ ਦੇ ਅੰਦਰ ਪਤੀ-ਪ੍ਰਭੂ ਨੂੰ ਮਿਲਣ ਦੀ ਤਾਂਘ ਪੈਦਾ ਹੋ ਜਾਂਦੀ ਹੈ। ਜੋ ਭਾਗਾਂ ਵਾਲਾ ਮਨੁੱਖ ਗੁਰ-ਸ਼ਬਦ ਦੀ ਚੋਟ ਖਾਂਦਾ ਰਹਿੰਦਾ ਹੈ, ਉਸ ਪੂਜਣ-ਯੋਗ ਮਨੁੱਖ ਦਾ ਮੈਂ ਹਰ ਵੇਲੇ ਦਾਸ ਬਣਨ ਨੂੰ ਤਿਆਰ ਹਾਂ। ਆਪ ਲਿਖਦੇ ਹਨ:

**ਕਬੀਰ ਮਾਰੇ ਬਹੁਤੁ ਪੁਕਾਰਿਆ, ਪੀਰ ਪੁਕਾਰੈ ਅਉਰ॥**
**ਲਾਗੀ ਚੋਟ ਮਰੰਮ ਕੀ, ਰਹਿਓ ਕਬੀਰਾ ਠਉਰ॥੧੮੨॥**
**ਕਬੀਰ ਚੋਟ ਸੁਹੇਲੀ ਸੇਲ ਕੀ, ਲਾਗਤ ਲੇਇ ਉਸਾਸ॥**
**ਚੋਟ ਸਹਾਰੈ ਸਬਦ ਕੀ, ਤਾਸੁ ਗੁਰੂ ਮੈ ਦਾਸ॥੧੮੩॥**

*(ਸਲੋਕ ਕਬੀਰ, ਪੰਨਾ ੧੩੭੪)*

ਸੋ, ਇਹ ਜੰਗ ਲੜਨ-ਜੋਗ ਹੀ ਹੈ, ਇਹ ਜੰਗ ਲੜਿਆਂ ਹੀ ਆਤਮਕ ਜੀਵਨ ਬਣਦਾ ਹੈ। ਇਸੇ ਜੀਵਨ-ਸੰਗਰਾਮ ਵਿਚ ਅਗਾਂਹ ਅਗਾਂਹ ਪੈਰ ਰੱਖਣ ਲਈ ਸਤਿਗੁਰੂ ਅਰਜਨ ਸਾਹਿਬ ਜੀਵ ਨੂੰ ਪ੍ਰੇਰਨਾ ਕਰਦੇ ਹਨ ਤੇ ਆਖਦੇ ਹਨ

ਕਿ ਵੇਖੀਂ! ਮੋਢਾ ਪਿਛਾਂਹ ਨਾ ਮੋੜੀਂ, ਬੱਸ! ਹੰਭਲਾ ਮਾਰ, ਇਸੇ ਹੀ ਵਾਰੀ ਜੀਵਨ-ਜੁੱਧ ਵਿਚ ਕਾਮਯਾਬ ਹੋ ਜਾ, ਤਾਕਿ ਮੁੜ ਮੁੜ ਆ ਕੇ ਇਹ ਲੜਾਈ ਲੜਨੀ ਨਾ ਪਏ। ਹਜ਼ੂਰ ਫ਼ੁਰਮਾਂਦੇ ਹਨ:

**ਆਗਾਹਾ ਕੂ ਤ੍ਰਾਘਿ, ਪਿਛਾ ਫੇਰਿ ਨ ਮੁਹਡੜਾ॥**
**ਨਾਨਕ ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ॥੧॥**

*(ਮਾਰੂ ਵਾਰ, ਮ: ੫, ਪੰਨਾ ੧੦੯੬)*

ਪਰ ਦੁਨੀਆ ਵਿਚ ਐਸੇ ਬੰਦੇ ਬਹੁਤ ਹੀ ਥੋੜੇ ਹੋਇਆ ਕਰਦੇ ਹਨ ਜੋ ਜ਼ਿੰਦਗੀ ਦੇ ਘੋਲ ਨੂੰ ਉਸ ਨੁੱਕਰੋਂ ਵੇਖਦੇ ਹਨ, ਜਿਸ ਨੁੱਕਰੋਂ ਕਬੀਰ ਜੀ ਨੇ ਵੇਖਿਆ ਸੀ। ਆਮ ਤੌਰ 'ਤੇ ਲੋਕ ਜੀਵਨ ਬਾਰੇ ਅਜਿਹੀ ਵਿਚਾਰ ਨੂੰ ਬੇ-ਲੋੜਵੀਆਂ ਘੁੰਤਰਾਂ ਆਖ ਕੇ ਰੱਦ ਕਰ ਦੇਂਦੇ ਹਨ। ਆਪੋ-ਆਪਣੇ ਧੰਦਿਆਂ ਵਿਚ ਰੁੱਝੇ ਹੋਏ ਅਸੀਂ ਇਹ ਕਹਿ ਦਿਆ ਕਰਦੇ ਹਾਂ—"ਮੈਨੂੰ ਇਸ ਵਿਚਾਰ ਤੋਂ ਕੀ ਖੱਟੀ ਹੋਵੇਗੀ? ਸਭ ਤੋਂ ਪਹਿਲਾਂ, 'ਪੇਟ ਨ ਪਈਆਂ ਰੋਟੀਆਂ ਤੇ ਸਭੇ ਗੱਲਾਂ ਖੋਟੀਆਂ'। ਕਈ ਅਵਤਾਰ ਮਹਾਂ-ਪੁਰਖ ਧਰਤੀ 'ਤੇ ਆਉਂਦੇ ਰਹੇ ਪਰ ਦੁਨੀਆ ਇਸ ਵੇਲੇ ਭੀ ਉਹੋ ਜਿਹੀ ਹੈ ਜਿਹੋ ਜਿਹੀ ਅੱਜ ਤੋਂ ਸਦੀਆਂ ਪਹਿਲਾਂ ਸੀ। ਨਾਲੇ, 'ਬੰਦਾ ਜੋੜੇ ਪਲੀ ਪਲੀ, ਰਾਮ ਰੁੜ੍ਹਾਵੇ ਕੁੱਪਾ'। ਸਾਇੰਸ ਦੀਆਂ ਸਦੀਆਂ ਦੀਆਂ ਕੱਢੀਆਂ ਕਾਢਾਂ ਨੂੰ ਕੁਦਰਤ ਘੜੀਆਂ-ਪਲਾਂ ਵਿਚ ਮੁਕਾ ਕੇ ਰੱਖ ਦੇਂਦੀ ਹੈ। ਖ਼ਬਰੇ ਕਿਤਨੇ ਸਾਲਾਂ ਦੀ ਘਾਲ-ਕਮਾਈ ਨਾਲ ਕੋਇਟਾ ਸ਼ਹਿਰ ਬਣਿਆ ਸੀ, ਲੋਕਾਂ ਨੇ ਉਮਰਾਂ ਗਾਲ ਕੇ ਲੱਖਾਂ ਕਰੋੜਾਂ ਰੁਪਇਆਂ ਦੀ ਜਾਇਦਾਦ ਬਣਾਈ ਤੇ ਭੁਚਾਲ ਨੇ ਦੋ ਹੀ ਮਿੰਟਾਂ ਵਿਚ ਸਭ ਕੁਝ ਢਾਹ ਕੇ ਢੇਰੀ ਕਰ ਦਿੱਤਾ। ਧਰਮ ਦੇ ਪਰਚਾਰਕਾਂ ਨੇ ਭੀ ਕੀ ਸੁਆਰ ਦਿੱਤਾ? ਅਗਸਤ ੧੯੪੭ ਦੀ ਹਿੰਦੁਸਤਾਨ ਤੇ ਪਾਕਿਸਤਾਨ ਦੀ ਵੰਡ ਨੇ ਪੰਜਾਬ ਵਿਚ ਕੀ ਚੰਨ ਚਾੜ੍ਹੇ ਸਨ? ਸਭ ਧਰਮਾਂ ਦੇ ਪਰਚਾਰਕਾਂ ਦੀਆਂ ਅੱਖਾਂ ਦੇ ਸਾਹਮਣੇ ਹੀ ਬੇਅੰਤ ਬੇਦਰਦੀ ਨਾਲ ਲੱਖਾਂ ਬੱਚਿਆਂ ਔਰਤਾਂ ਤੇ ਮਨੁੱਖਾਂ ਦਾ ਲਹੂ ਡੋਲ੍ਹਿਆ ਗਿਆ ਸੀ, ਪੰਜਾਬ ਦੇ ਸਭ ਤੋਂ ਵੱਡੇ ਦੋਵੇਂ ਸ਼ਹਿਰ ਲਾਹੌਰ ਤੇ ਅੰਮ੍ਰਿਤਸਰ ਮਸਾਣ-ਭੂਮੀ ਬਣੇ ਦਿੱਸ ਰਹੇ ਸਨ, ਲੱਖਾਂ ਕਾਰੀਗਰਾਂ ਤੇ ਮਜ਼ਦੂਰਾਂ ਦੀ ਮਿਹਨਤ ਚਾਰ ਪੰਜ ਮਹੀਨਿਆਂ ਦੇ ਅੰਦਰ ਹੀ ਮਿੱਟੀ ਵਿਚ ਮਿਲਾ ਦਿੱਤੀ ਗਈ। ਤੁਹਾਡੀਆਂ ਜੀਵਨ-ਸੰਗਰਾਮ ਦੀਆਂ ਵਿਚਾਰਾਂ ਨੇ ਉਸ ਵੇਲੇ ਸਦੀਆਂ ਦੀ ਬਣੀ ਸਭਿਅਤਾ ਨੂੰ ਢਹਿਣ ਤੋਂ ਬਚਾਣ ਲਈ ਕੋਈ ਉਪਰਾਲਾ

ਨਾ ਕੀਤਾ। ਫਿਰ ਅਗਾਂਹ ਦੀਆਂ ਗੱਲਾਂ ਕੌਣ ਸੋਚੇ ? ਪਤਾ ਨਹੀਂ ਅਗਾਂਹ ਕੀ ਹੈ ? ਕੁਝ ਹੈ ਭੀ ਕਿ ਨਹੀਂ।"

ਆਮ ਤੌਰ 'ਤੇ ਧੰਦਿਆਂ ਵਿਚ ਫਸੀ ਦੁਨੀਆ ਇਸੇ ਕਿਸਮ ਦੇ ਢੁੱਚਰ ਪੇਸ਼ ਕਰ ਕੇ ਜੀਵਨ-ਘੋਲ ਦੀ ਇਸ ਅਣ-ਟਲਵੀਂ ਹੋਣੀ ਨੂੰ ਟਾਲਣ ਦੇ ਯਤਨ ਕਰਦੀ ਹੈ। ਇਸ ਸ਼ਰੇਣੀ ਵਿਚ ਕਈ ਉਹ ਹੁੰਦੇ ਹਨ ਜਿਨ੍ਹਾਂ ਪਾਸ ਧਨ-ਜਾਇਦਾਦ ਅਮੁੱਕ ਹੋਣ ਕਰਕੇ ਕੰਮ-ਕਾਰ ਵਲੋਂ ਨਿਰੀ ਵੇਹਲ ਹੀ ਵੇਹਲ ਹੁੰਦੀ ਹੈ ਤੇ ਉਹ ਸੁਖ-ਰਹਿਣੇ ਬਣ ਚੁੱਕੇ ਹੁੰਦੇ ਹਨ। ਕਈ ਧਨ-ਪਦਾਰਥ ਦੀ ਬਹੁਲਤ ਦੇ ਕਾਰਨ ਕਾਮ-ਵਾਸ਼ਨਾ ਵਿਚ ਇਤਨੇ ਡੁੱਬਦੇ ਹਨ ਕਿ ਉਹਨਾਂ ਨੂੰ ਦੀਨ-ਦੁਨੀਆ ਦੀ ਹੋਰ ਕੋਈ ਹੋਸ਼ ਨਹੀਂ ਰਹਿੰਦੀ। ਕਈ ਉਂਝ ਹੀ ਗਏ-ਗੁਜ਼ਰੇ ਹੋਏ ਕਰਤਾਰ-ਦਾਤਾਰ ਦੀ ਹੋਂਦ ਤੋਂ ਨਮੁੱਕਰ ਹੋ ਜਾਂਦੇ ਹਨ ਤੇ ਕਈ ਲੋਕ ਹੋਰ ਹੋਰ ਮਾਇਆ ਇਕੱਠੀ ਕਰਨ ਦੀ ਖ਼ਾਤਰ ਰੱਤ ਪੀਣੇ ਸੁਭਾਵ ਦੇ ਬਣ ਕੇ ਦਿਨ-ਰਾਤ, ਵੱਢੀ-ਰਿਸ਼ਵਤ, ਚੋਰ-ਬਜ਼ਾਰੀ, ਚੋਰੀ-ਡਾਕੇ-ਧਾੜੇ ਆਦਿਕ ਵਿਚ ਹੀ ਰੁੱਝੇ ਰਹਿੰਦੇ ਹਨ।

ਜਿਸ ਸਮਾਜ ਵਿਚ ਇਸ ਨੀਵੇਂ ਆਚਰਨ ਵਾਲੇ ਬੰਦਿਆਂ ਦੀ ਬਹੁ-ਗਿਣਤੀ ਹੋ ਜਾਏ, ਉਹ ਸਮਾਜ ਗਿਰਾਵਟ ਦੀ ਚੋਟੀ 'ਤੇ ਅੱਪੜ ਰਿਹਾ ਸਮਝੋ। ਸਦੀਆਂ ਦੀਆਂ ਬਣੀਆਂ ਬਾਦਸ਼ਾਹੀਆਂ ਦਿਨਾਂ ਵਿਚ ਹੀ ਮੁੱਕ ਜਾਂਦੀਆਂ ਹਨ, ਜੇ ਉਹਨਾਂ ਦੇ ਨੇਤਾ ਅਜਿਹੀ ਨਿੱਘਰੀ ਆਤਮ ਦਸ਼ਾ ਵਿਚ ਆ ਅੱਪੜਨ।

ਹਿੰਦੁਸਤਾਨ ਵਿਚੋਂ ਪਠਾਣਾਂ ਦੀ ਬਾਦਸ਼ਾਹੀ ਇਹੋ ਜਿਹੇ ਰੰਗੀਲੇ ਬਾਦਸ਼ਾਹਾਂ ਤੇ ਹਾਕਮਾਂ ਦਾ ਸਦਕਾ ਹੀ ਖ਼ਤਮ ਹੋਈ ਸੀ। ਬਾਬਰ ਨੇ ਕਾਬਲੋਂ ਚੱਲ ਕੇ ਭੇਰਾ ਆ ਸਰ ਕੀਤਾ, ਫਿਰ ਸਿਆਲਕੋਟ ਤੋਂ ਈਨ ਮਨਾਈ। ਐਮਨਾਬਾਦ ਦੇ ਪਠਾਣ ਹਾਕਮਾਂ ਤਕ ਖ਼ਬਰਾਂ ਪਹੁੰਚ ਰਹੀਆਂ ਸਨ ਕਿ ਸਿਆਲਕੋਟ ਤੋਂ ਬਾਬਰ ਉਹਨਾਂ ਵੱਲ ਭੀ ਧਾਈ ਕਰੇਗਾ, ਪਰ ਵਿਸ਼ਿਆਂ ਦੀਆਂ ਰੰਗ-ਰਲੀਆਂ ਵਿਚ ਉਹਨਾਂ ਦੀ ਸੁਧ-ਬੁਧ ਟਿਕਾਣੇ ਨਹੀਂ ਸੀ। ਆਖ਼ਰ ਜਿਸ ਵੇਲੇ ਮੁਗ਼ਲ-ਜਮ ਸਿਰ 'ਤੇ ਹੀ ਆ ਗੱਜਿਆ, ਤਾਂ ਜੀਵਨ-ਬਾਜ਼ੀ ਹਾਰ ਚੁੱਕੇ ਹੋਏ ਉਹਨਾਂ ਪਠਾਣਾਂ ਨੇ ਪੀਰਾਂ ਫ਼ਕੀਰਾਂ ਦਾ ਆਸਰਾ ਲੈਣਾ ਸ਼ੁਰੂ ਕੀਤਾ ਕਿ ਕਲਾਮ ਦੇ ਜ਼ੋਰ ਮੁਗ਼ਲ ਅੰਨ੍ਹੇ ਕੀਤੇ ਜਾਣ। ਜਿਨ੍ਹਾਂ ਨੂੰ ਪਹਿਲਾਂ ਵੇਲੇ-ਸਿਰ ਕਦੇ ਚਾਂਦ-ਮਾਰੀ ਦਾ ਅਭਿਆਸ ਨਾ ਕਰਾਇਆ, ਅੱਜ ਉਹ ਬੰਦੂਕਾਂ ਕਿਵੇਂ ਚਲਾਣ ? ਪਠਾਣਾਂ ਦੀਆਂ ਬੰਦੂਕਾਂ ਹੱਥਾਂ ਵਿਚ ਹੀ

ਚਿੜ-ਚਿੜ ਕਰਦੀਆਂ ਰਹੀਆਂ, ਤੇ ਮੁਗ਼ਲ ਤੱਕ ਤੱਕ ਕੇ ਨਿਸ਼ਾਨੇ ਬੰਨ੍ਹਦੇ ਰਹੇ। ਇਹ ਸਾਰੀ ਬਰਬਾਦੀ ਕਿਵੇਂ ਹੋਈ ? ਹਕੂਮਤ ਦੇ ਨਸ਼ੇ ਤੋਂ, ਧਨ ਦੀ ਬਹੁਲਤਾ ਤੋਂ। ਜੀਵਨ-ਜਾਚ ਭੁੱਲ ਗਏ।

ਐਸ਼ਵਰਜ ਦੇ ਨਸ਼ੇ ਵਿਚ ਜਿਹੜੀਆਂ ਭੀ ਕੌਮਾਂ ਜੀਵਨ-ਸੰਗਰਾਮ ਦੀ ਅਸਲੀਅਤ ਨੂੰ ਸਮਝਣ ਵਲੋਂ ਮੂੰਹ ਮੋੜ ਲੈਂਦੀਆਂ ਹਨ, ਉਹ ਮੂੰਹ ਭਾਰ ਜਾ ਪੈਂਦੀਆਂ ਹਨ। ਐਮਨਾਬਾਦ ਦੇ ਪਠਾਣਾਂ ਦੀ ਅੱਖੀਂ ਵੇਖੀ ਹਾਸੋ-ਹੀਣੀ ਹਾਲਤ ਦਾ ਬਿਆਨ ਸਤਿਗੁਰੂ ਨਾਨਕ ਸਾਹਿਬ ਨੇ ਇਉਂ ਕੀਤਾ ਸੀ :

**ਇਸੁ ਜਰ ਕਾਰਣਿ ਘਣੀ ਵਿਗੁਤੀ, ਇਨਿ ਜਰ ਘਣੀ ਖੁਆਈ ॥**
**ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ ॥**
**ਜਿਸ ਨੋ ਆਪਿ ਖੁਆਏ ਕਰਤਾ, ਖੁਸਿ ਲਏ ਚੰਗਿਆਈ ॥੩॥**
**ਕੋਟੀ ਹੂ ਪੀਰ ਵਰਜਿ ਰਹਾਏ, ਜਾ ਮੀਰੁ ਸੁਣਿਆ ਧਾਇਆ ॥**
**ਥਾਨ ਮੁਕਾਮ ਜਲੇ ਬਿਜ ਮੰਦਰ, ਮੁਛਿ ਮੁਛਿ ਕੁਇਰ ਰੁਲਾਇਆ ॥**
**ਕੋਈ ਮੁਗਲੁ ਨ ਹੋਆ ਅੰਧਾ, ਕਿਨੈ ਨ ਪਰਚਾ ਲਾਇਆ ॥੪॥**
**ਮੁਗਲ ਪਠਾਣਾ ਭਈ ਲੜਾਈ, ਰਣ ਮਹਿ ਤੇਗ ਵਗਾਈ ॥**
**ਓਨ੍ਹੀ ਤੁਪਕ ਤਾਣਿ ਚਲਾਈ, ਓਨ੍ਹੀ ਹਸਤਿ ਚਿੜਾਈ ॥**
**ਜਿਨ੍ ਕੀ ਚੀਰੀ ਦਰਗਹ ਪਾਟੀ, ਤਿਨ੍ਾ ਮਰਣਾ ਭਾਈ ॥੫॥**

*(ਆਸਾ ਮ: ੧, ਪੰਨਾ ੪੧੭)*

ਜੀਵਨ-ਘੋਲ ਦੀ ਹੋਣੀ ਨੂੰ ਵਿਚਾਰਨ ਵਲੋਂ ਅਵੇਸਲਾ-ਪਨ ਤੇ ਤਬਾਹੀ ਲਿਆਉਣ ਵਾਲਾ ਇਹ ਨੀਵਾਂ ਆਚਰਨ ਰੰਗ-ਰਲੀਆਂ ਦੀ ਗੋਦ ਵਿਚ ਹੀ ਪਲਦਾ-ਪਲੁਰਦਾ ਹੈ, ਸੌਖੇ ਤੇ ਆਪਣੇ ਵਲੋਂ ਸਭਯ ਲੋਕ ਹੀ ਇਸ ਦਾ ਸ਼ਿਕਾਰ ਛੇਤੀ ਹੁੰਦੇ ਹਨ, ਗ਼ਰੀਬ ਅਨਪੜ੍ਹ ਬੰਦਿਆਂ ਉੱਤੇ ਇਸ ਦਾ ਜ਼ੋਰ ਕੁਝ ਘੱਟ ਪੈਂਦਾ ਹੈ।

ਪਰ ਗੁਰੂ ਨਾਨਕ ਪਾਤਿਸ਼ਾਹ ਦੇ ਦਰ 'ਤੇ ਆਇਆਂ ਇਥੋਂ ਮੁੜ-ਮੁੜ ਚਿਤਾਵਨੀ ਮਿਲਦੀ ਹੈ ਕਿ :

**ਕਵਨ ਕਾਜ ਸਿਰਜੇ ਜਗ ਭੀਤਰਿ ਜਨਮਿ ਕਵਨ ਫਲੁ ਪਾਇਆ ?**
**ਕਵਨ ਕਾਜ ਸਿਰਜੇ ਜਗ ਭੀਤਿਰ ਜਨਮਿ ਕਵਨ ਫਲੁ ਪਾਇਆ ?**

ਤੇ **ਪ੍ਰਾਣੀ ਤੂੰ ਆਇਆ ਲਾਹਾ ਲੈਣਿ॥**
**ਲਗਾ ਕਿਤੁ ਕੁਫਕੜੇ ?**
**ਸਭ ਮੁਕਦੀ ਚਲੀ ਰੈਣਿ॥**

ਅਗਸਤ ੧੯੪੭ ਵਿਚ ਪੂਰਬੀ ਤੇ ਪੱਛਮੀ ਪੰਜਾਬ ਦੀ ਵੰਡ ਨੇ ਲੱਖਾਂ ਬੰਦਿਆਂ ਨੂੰ ਬੇ-ਘਰ ਕਰ ਦਿੱਤਾ, ਹਜ਼ਾਰਾਂ ਬੱਚੇ ਭੁੱਖ ਨਾਲ ਹੀ ਤੜਫ਼-ਤੜਫ਼ ਕੇ ਮਾਵਾਂ ਦੇ ਕੁੱਛੜ ਪਏ ਜਿੰਦਾਂ ਦੇ ਗਏ, ਦੇਸ਼ ਦੀਆਂ ਹਜ਼ਾਰਾਂ ਬੱਚੀਆਂ ਦੀ ਬੜੀ ਬੇਰਹਿਮੀ ਨਾਲ ਬੇਪਤੀ ਹੋਈ, ਸਾਰੇ ਪੰਜਾਬ ਵਿਚ ਕਈ ਮਹੀਨੇ ਚਾਰ-ਚੁਫੇਰੇ, 'ਮਾਰੋ-ਵੱਢੋ' ਦੀਆਂ ਕੂਕਾਂ ਦਿਨ-ਰਾਤ ਸੁਣੀਂਦੀਆਂ ਰਹੀਆਂ। ਜਿਨ੍ਹਾਂ ਨੇ ਇਹ ਸਭ ਕੁਝ ਅੱਖੀਂ ਵੇਖਿਆ, ਜਿਨ੍ਹਾਂ ਨੇ ਮਹੀਨਿਆਂ-ਬੱਧੀ ਇਹ ਬਿਪਤਾ ਸਿਰ 'ਤੇ ਝੱਲੀ, ਜਿਨ੍ਹਾਂ ਨੂੰ ਆਪਣੇ ਸਹਿ-ਧਰਮੀਆਂ ਦੇ ਵਤਨ ਅੱਪੜ ਕੇ ਭੀ ਅਜੇ ਗੋਡੇ ਹੀ ਰਗੜਨੇ ਪਏ, ਤਰਲੇ ਹੀ ਲੈਣੇ ਪਏ, ਉਹਨਾਂ ਵਿਚ ਹੁਣ ਹਜ਼ਾਰਾਂ ਬੰਦੇ ਐਸੇ ਹੋ ਗਏ ਹਨ ਜਿਨ੍ਹਾਂ ਦੇ ਅੰਦਰੋਂ ਇਸ ਭਾਰੇ ਸਹਿਮ ਨਾਲ ਆਤਮਕ ਜੀਵਨ ਦਾ ਚਸ਼ਮਾ ਸੁੱਕ ਗਿਆ ਜਾਪਦਾ ਹੈ। ਉਹਨਾਂ ਨਾਲ ਕਦੇ ਇਨਸਾਨੀ ਜੀਵਨ ਬਾਰੇ ਕੋਈ ਵਿਚਾਰ-ਮਈ ਗੱਲ ਕਰੋ, ਤਾਂ ਉਹ ਅੱਗੋਂ ਡੂੰਘਾ ਹਉਕਾ ਲੈ ਕੇ ਆਖਦੇ ਹਨ—ਜੀਵਨ ਕੀ ਹੈ ? ਜੀਵਨ ਹੈ ਦੁੱਖਾਂ ਦੀ ਅਮੁੱਕ ਕਹਾਣੀ। ਜੀਵਨ ਹੈ ਇਕ ਲੰਮੀ ਬਿਪਤਾ, ਜਿਸ ਤੋਂ ਸਿਰਫ਼ ਮੌਤ ਹੀ ਛੁਟਕਾਰਾ ਦੇ ਸਕਦੀ ਹੈ। ਬੱਸ ! ਭਾਈ, ਜਿਤਨੀ ਛੇਤੀ ਮੌਤ ਆਵੇ, ਉਤਨਾ ਹੀ ਚੰਗਾ ਹੈ। ਹੋਰ ਕੀ ਜੀਵਨ ਹੈ ? ਅਸਾਂ ਤਾਂ ਇਹੀ ਵੇਖਿਆ ਹੈ ਕਿ ਜੀਵਨ ਹੈ—ਹਉਕੇ, ਤਰਲੇ, ਲਿੱਲੀਆਂ, ਧੱਕੇ, ਭੁੱਖ-ਨੰਗ, ਸਹਿਮ ਤੇ ਨਿਰਾਦਰੀ।

ਇਹ ਢਹਿੰਦੀ-ਡਿੱਗਦੀ-ਨਿੱਘਰਦੀ ਹਾਲਤ ਰੰਗ-ਰਲੀਆਂ ਦੇ ਘੁਰਾੜਿਆਂ ਨਾਲੋਂ ਭੀ ਵਧੀਕ ਖ਼ਤਰੇ-ਭਰੀ ਹੈ। ਨਿਰਾਸਤਾ ਦੀ ਇਹ ਡੂੰਘੀ ਤੋਂ ਡੂੰਘੀ ਖੱਡ ਹੈ, ਜਿਸ ਵਿਚ ਡਿੱਗ ਕੇ ਮਨੁੱਖ ਨੂੰ ਮਨੁੱਖਤਾ ਦੇ ਆਤਮਕ ਜੀਵਨ ਵਾਸਤੇ ਕੋਈ ਦਿਲਚਸਪੀ ਨਹੀਂ ਰਹਿ ਜਾਂਦੀ। ਪੰਜਾਬ ਉੱਤੇ ਆਏ ਬਿਪਤਾ ਦੇ ਇਸ ਭਿਆਨਕ ਹੜ੍ਹ ਨੇ ਜੀਵਨ-ਨਦੀ ਦੇ ਕੰਢੇ ਢਾਹ ਢਾਹ ਕੇ ਸ਼ਰਧਾ ਦੀਆਂ ਢਿੱਗਾਂ ਆਪਣੇ ਵਿਚ ਹੜੱਪ ਕਰਨੀਆਂ ਸ਼ੁਰੂ ਕਰ ਦਿੱਤੀਆਂ, ਤੇ ਕੰਢੇ 'ਤੇ ਖਲੋਤੇ ਹਜ਼ਾਰਾਂ ਨਰ-ਨਾਰੀ ਇਸ ਵਿਚ ਰੋੜ੍ਹੇ ਪੈ ਗਏ। ਕਿਸੇ ਇਹੋ ਜਿਹੇ ਡਰਾਵਣੇ ਦ੍ਰਿਸ਼ ਦਾ ਜ਼ਿਕਰ ਹੀ ਸਾਹਿਬ ਗੁਰੂ ਅਰਜਨ ਦੇਵ ਜੀ ਨੇ ਕੀਤਾ ਹੈ ਕਿ :

**ਢਹਦੀ ਜਾਇ ਕਰਾਰਿ, ਵਹਣਿ ਵਹੰਦੇ ਮੈ ਡਿਠਿਆ॥**

*(ਮਾਰੂ ਵਾਰ ਡਖਣੇ ਮ: ੫, ਪੰਨਾ ੧੦੯੭)*

[ਕਰਾਰਿ—ਨਦੀ ਦਾ ਕੰਢਾ। ਵਹਣਿ—ਵਹਿਣ ਵਿਚ। ਵਹੰਦੇ—ਰੁੜ੍ਹਦੇ।]

ਹੁਣ ਤਕ ਅਸਾਂ ਜੀਵਨ-ਸੰਗਰਾਮ ਦੀਆਂ ਗੱਲਾਂ ਰੰਗ-ਰਲੀਆਂ ਮਾਣਦੇ ਧਨੀ ਲੋਕਾਂ ਨਾਲ ਹੀ ਕੀਤੀਆਂ ਹਨ, ਜਾਂ ਘਰੋਂ-ਘਾਟੋਂ ਉਖੜੇ ਹੋਏ ਬਿਪਤਾ-ਮਾਰੇ ਬੰਦਿਆਂ ਨਾਲ। ਧਾਰਮਿਕ ਦੁਨੀਆ ਨੂੰ ਭੀ ਵੇਖੀਏ। ਧਾਰਮਿਕ ਜਗਤ ਜ਼ਿੰਦਗੀ ਦੀ ਦੌੜ ਦੀਆਂ ਗੁੰਝਲਾਂ ਨੂੰ ਵਿਚਾਰਨ ਤੇ ਹੱਲ ਕਰਨ ਵਲੋਂ ਅਵੇਸਲਾ ਨਹੀਂ ਰਿਹਾ। ਵਿਚਾਰਵਾਨ ਸਿਆਣਿਆਂ ਨੇ ਤੱਤ ਕੱਢ ਕੇ ਮਰਯਾਦਾ ਬੰਨ੍ਹ ਦਿੱਤੀਆਂ ਤੇ ਆਖਿਆ ਕਿ ਜੋ ਜੋ ਮਨੁੱਖ ਇਸ ਮਰਯਾਦਾ ਉੱਤੇ ਤੁਰੇਗਾ, ਉਸ ਨੂੰ ਸੁਰਗ-ਬਹਿਸ਼ਤ ਦਾ ਸੁਖ-ਅਰਾਮ ਮਿਲੇਗਾ। ਪਰ ਇਨ੍ਹਾਂ ਹੱਦ-ਬੰਦੀਆਂ ਨੇ ਪਰਮਾਤਮਾ ਦੇ ਨਾਮ ਵੰਡ ਲਏ, ਪਰਮਾਤਮਾ ਦੇ ਰਹਿਣ ਦੇ ਥਾਂ ਭੀ ਵੰਡ ਲਏ। ਮੁਸਲਮਾਨ ਆਖਦਾ ਹੈ ਕਿ ਸਿਰਫ਼ ਮਸੀਤ ਹੀ ਖ਼ੁਦਾ ਦਾ ਘਰ ਹੈ, ਰੱਬ ਦਾ ਮੁਕਾਮ ਪੱਛਮ ਵੱਲ ਹੀ ਹੈ, ਰਮਜ਼ਾਨ ਦੇ ਮਹੀਨੇ ਰੋਜ਼ੇ ਰੱਖਿਆਂ ਤੇ ਕਾਅਬੇ ਦਾ ਹੱਜ ਕੀਤਿਆਂ ਬਹਿਸ਼ਤ ਨਸੀਬ ਹੁੰਦਾ ਹੈ। ਇਸੇ ਤਰ੍ਹਾਂ ਬ੍ਰਾਹਮਣ ਆਖਦਾ ਹੈ ਕਿ ਹਰੀ-ਪਰਮਾਤਮਾ ਦੱਖਣ ਦੇਸ ਵੱਲ ਦੁਆਰਕਾ ਵਿਚ ਵੱਸਦਾ ਹੈ, ਚਵ੍ਹੀ ਇਕਾਦਸ਼ੀਆਂ ਦੇ ਵਰਤ ਰੱਖਿਆਂ ਤੇ ਜਗਨ-ਨਾਥ ਤੀਰਥ ਦਾ ਇਸ਼ਨਾਨ ਕੀਤਿਆਂ ਸੁਰਗ-ਬੈਕੁੰਠ ਦੀ ਪ੍ਰਾਪਤੀ ਹੁੰਦੀ ਹੈ। ਸ਼ਰਹ ਤੇ ਕਰਮ-ਕਾਂਡ ਦੇ ਪਰਚਾਰਕ ਇਸ ਗੱਲ 'ਤੇ ਭੀ ਜ਼ੋਰ ਦੇਂਦੇ ਹਨ ਕਿ ਜੋ ਮਨੁੱਖ ਇਸ ਮਰਯਾਦਾ 'ਤੇ ਵਿਸ਼ਵਾਸ ਨਹੀਂ ਰੱਖਦਾ, ਉਹ ਭਾਵੇਂ ਕਿਤਨਾ ਹੀ ਸੁੱਚਾ ਜੀਵਨ ਬਨਾਣ ਦਾ ਯਤਨ ਕਰੇ ਤੇ ਸ੍ਰਿਸ਼ਟੀ ਦੀ ਸੇਵਾ ਕਰਨ ਦਾ ਉੱਦਮ ਕਰੇ, ਉਸ ਦੇ ਸਾਰੇ ਜਤਨ ਤੇ ਉੱਦਮ ਵਿਅਰਥ ਹਨ। ਇਹਨਾਂ ਦੇ ਮਤ ਅਨੁਸਾਰ ਸ਼ਰਹ ਤੇ ਕਰਮ-ਕਾਂਡ ਦੀ ਹੱਦ-ਬੰਦੀ ਤੋਂ ਬਾਹਰ ਰਹਿਣ ਵਾਲੇ ਸਭ ਨਰਕ-ਦੋਜ਼ਕ ਦੇ ਭਾਗੀ ਹਨ।

ਪਰ ਕਬੀਰ ਜੀ ਨੇ ਬੜੇ ਖੁਲ੍ਹੇ ਲਫ਼ਜ਼ਾਂ ਵਿਚ ਇਹਨਾਂ ਦੋਹਾਂ ਧਿਰਾਂ ਨੂੰ ਇਹਨਾਂ ਦੀ ਉਕਾਈ ਦੱਸ ਦਿੱਤੀ ਤੇ ਆਖਿਆ :

**ਅਲਹੁ ਏਕੁ ਮਸੀਤਿ ਬਸਤੁ ਹੈ, ਅਵਰੁ ਮੁਲਖੁ ਕਿਸੁ ਕੇਰਾ॥**
**ਹਿੰਦੂ ਮੂਰਤਿ ਨਾਮ ਨਿਵਾਸੀ, ਦੁਹ ਮਹਿ ਤਤੁ ਨ ਹੇਰਾ॥੧॥.....**
**ਦਖਨ ਦੇਸਿ ਹਰੀ ਕਾ ਬਾਸਾ, ਪਛਿਮਿ ਅਲਹ ਮੁਕਾਮਾ॥**
**ਦਿਲ ਮਹਿ ਖੋਜਿ, ਦਿਲੈ ਦਿਲਿ ਖੋਜਹੁ, ਏਹੀ ਠਉਰ ਮੁਕਾਮਾ॥੨॥**
**ਬ੍ਰਹਮਨ ਗਿਆਸ ਕਰਹਿ ਚਉਬੀਸਾ, ਕਾਜੀ ਮਹ ਰਮਜਾਨਾ॥**
**ਗਿਆਰਹ ਮਾਸ ਪਾਸ ਕੈ ਰਾਖੇ, ਏਕੈ ਮਾਹਿ ਨਿਧਾਨਾ॥੩॥**
**ਕਹਾ ਉਡੀਸੇ ਮਜਨੁ ਕੀਆ, ਕਿਆ ਮਸੀਤਿ ਸਿਰੁ ਨਾਂਏਂ॥**
**ਦਿਲ ਮਹਿ ਕਪਟੁ ਨਿਵਾਜ ਗੁਜਾਰੈ, ਕਿਆ ਹਜ ਕਾਬੈ ਜਾਂਏਂ॥੪॥**

*(ਪ੍ਰਭਾਤੀ ਕਬੀਰ ਜੀ, ਪੰਨਾ ੧੩੪੯)*

ਜਦੋਂ ਸ਼ਰਈ ਤੇ ਕਰਮ-ਕਾਂਡੀ ਲੋਕ ਪਰਮਾਤਮਾ ਨੂੰ ਇਹੋ ਜਿਹਾ ਤੰਗ-ਦਿਲ ਤੇ ਪੱਖ-ਪਾਤੀ ਦੱਸਣ ਲੱਗ ਪੈਂਦੇ ਹਨ, ਤਾਂ ਧਰਮ ਤੇ ਸੁੱਚਾ ਆਚਰਨ ਪਰਮਾਤਮਾ ਨਾਲੋਂ ਲਾਂਭੇ ਰਹਿ ਜਾਂਦੇ ਹਨ। ਜਿਸ ਭੀ ਦੇਸ ਵਿਚ ਖਹਿ ਖਹਿ ਚੱਲ ਪਏ, ਉਥੋਂ ਦੀ ਖ਼ਲਕਤ ਦੀ ਸ਼ਾਮਤ ਆ ਜਾਂਦੀ ਹੈ। ਪੰਜਾਬ-ਵਾਸੀਆਂ ਨੂੰ ਕਈ ਪੀੜ੍ਹੀਆਂ ਤਕ ੧੯੪੭ ਵਾਲੀ ਬਿਪਤਾ ਚੇਤੇ ਰਹੇਗੀ। ਕੋਈ ਭੀ ਮਜ਼ਹਬ ਹੋਵੇ, ਇਨਸਾਨ ਵਾਸਤੇ ਉਹ ਤਦ ਤਕ ਹੀ ਲਾਭਦਾਇਕ ਹੈ, ਜਦ ਤਕ ਉਸ ਦੇ ਦੱਸੇ ਪੂਰਨਿਆਂ 'ਤੇ ਤੁਰ ਕੇ ਮਨੁੱਖ ਆਪਣੇ ਦਿਲ ਵਿਚ ਭਲਾਈ ਪੈਦਾ ਕਰਨ ਦਾ ਯਤਨ ਕਰਦਾ ਹੈ, ਪਰਮਾਤਮਾ ਅਤੇ ਉਸ ਦੀ ਸ੍ਰਿਸ਼ਟੀ ਵਾਸਤੇ ਆਪਣੇ ਦਿਲ ਵਿਚ ਪਿਆਰ ਨੂੰ ਥਾਂ ਦੇਂਦਾ ਹੈ। ਜਦੋਂ ਮਜ਼ਹਬ ਦੇ ਅਸੂਲ ਤੇ ਰਹੁ-ਰੀਤੀਆਂ ਰਿਵਾਜੀ ਤੌਰ 'ਤੇ ਹੀ ਕੀਤੇ ਜਾਂਦੇ ਹਨ, ਪਰ ਮਨੁੱਖ ਇਹ ਨਹੀਂ ਵੇਖਦਾ ਕਿ ਇਸ ਤਰ੍ਹਾਂ ਦਿਲ ਵਿਚ ਕੋਈ ਭਲੀ ਤਬਦੀਲੀ ਆਈ ਹੈ ਕਿ ਨਹੀਂ, ਜਾਂ ਸਗੋਂ ਮਨ ਕਿਤੇ ਕਠੋਰ ਤਾਂ ਨਹੀਂ ਹੋ ਰਿਹਾ, ਉਸ ਵੇਲੇ ਇਹ ਧਾਰਮਿਕ ਉੱਦਮ ਵਿਅਰਥ ਹੋ ਜਾਂਦੇ ਹਨ।

ਪਠਾਣਾਂ-ਮੁਗ਼ਲਾਂ ਦੇ ਰਾਜ ਵੇਲੇ ਸਾਡੇ ਦੇਸ ਵਿਚ ਇਸਲਾਮੀ ਸ਼ਰਹ ਦਾ ਕਾਨੂੰਨ ਚਲਦਾ ਸੀ, ਪਰ ਹਰੇਕ ਮੁਸਲਮਾਨ ਕੁਰਾਨ ਸ਼ਰੀਫ਼ ਨੂੰ ਸਮਝ ਨਹੀਂ ਸਕਦਾ ਸੀ, ਕਿਉਂਕਿ ਉਹ ਅਰਬੀ ਬੋਲੀ ਵਿਚ ਹੈ। ਸਿਰਫ਼ ਕਾਜ਼ੀ-ਮੌਲਵੀ ਹੀ ਸਮਝ ਸਕਦੇ ਸਨ। ਇਸ ਦਾ ਨਤੀਜਾ ਇਹ ਹੋਇਆ ਕਿ ਜਿਥੋਂ ਤਕ ਕਾਨੂੰਨ ਨੂੰ ਵਰਤਣ ਦਾ ਸੰਬੰਧ ਪੈਂਦਾ ਸੀ, ਰਾਜਸੀ ਤਾਕਤ ਕਾਜ਼ੀਆਂ-ਮੌਲਵੀਆਂ ਦੇ ਹੱਥ ਸੀ, ਕਿਉਂਕਿ ਇਹੀ ਲੋਕ ਕੁਰਾਨ ਸ਼ਰੀਫ਼ ਦੇ ਅਰਥ ਕਰਨ ਵਿਚ ਇਤਬਾਰ-ਜੋਗ ਮੰਨੇ ਜਾਂਦੇ ਸਨ। ਇਕ ਪਾਸੇ ਇਹ ਲੋਕ ਰਾਜਸੀ ਤਾਕਤ ਦੇ ਮਾਲਕ, ਦੂਜੇ ਪਾਸੇ ਇਹੀ

ਲੋਕ ਧਾਰਮਿਕ ਆਗੂ, ਆਮ ਲੋਕਾਂ ਨੂੰ ਜੀਵਨ ਦਾ ਸਹੀ ਰਾਹ ਦੱਸਣ ਵਾਲੇ। ਇਹ ਦੋਵੇਂ ਵਿਰੋਧੀ ਗੱਲਾਂ ਇਕੱਠੀਆਂ ਹੋ ਗਈਆਂ। ਰਾਜ-ਪ੍ਰਬੰਧ ਚਲਾਣ ਵੇਲੇ ਗ਼ੁਲਾਮ ਭਾਰਤ-ਵਾਸੀਆਂ ਉੱਤੇ ਕਠੋਰਤਾ ਵਰਤਣੀ ਇਹਨਾਂ ਵਾਸਤੇ ਕੁਦਰਤੀ ਗੱਲ ਸੀ। ਪਰ ਇਸ ਕਠੋਰਤਾ ਨੂੰ ਆਪਣੇ ਵਲੋਂ ਉਹ ਲੋਕ ਇਸਲਾਮੀ ਸ਼ਰਹ ਦੱਸਦੇ ਤੇ ਸਮਝਦੇ ਸਨ। ਸੋ, ਮਜ਼ਹਬ ਵਿਚੋਂ ਕਾਜ਼ੀਆਂ-ਮੌਲਵੀਆਂ ਨੂੰ ਸੁਭਾਵਿਕ ਹੀ ਦਿਲ ਦੀ ਕਠੋਰਤਾ ਹੀ ਮਿਲਦੀ ਗਈ। ਜਿਸ ਭੀ ਦੇਸ ਵਿਚ ਰਾਜ ਪ੍ਰਬੰਧ ਕਿਸੇ ਖ਼ਾਸ ਮਜ਼ਹਬ ਦੇ ਅਸੂਲਾਂ ਅਨੁਸਾਰ ਚਲਾਇਆ ਜਾਂਦਾ ਹੈ, ਉਸ ਮਜ਼ਹਬ ਦੇ ਪਰਚਾਰਕਾਂ ਦਾ ਇਹੀ ਹਾਲ ਹੋ ਜਾਂਦਾ ਹੈ।

ਕਬੀਰ ਜੀ ਨੇ ਆਪਣੇ ਵਕਤ ਦੇ ਕਾਜ਼ੀਆਂ-ਮੌਲਵੀਆਂ ਦੀ ਇਹੀ ਹਾਲਤ ਵੇਖ ਕੇ ਆਖਿਆ ਕਿ ਮਜ਼ਹਬ ਨੇ, ਮਜ਼ਹਬ ਦੀ ਰਹੁ-ਰੀਤੀ ਨੇ, ਬਾਂਗ ਨਿਮਾਜ਼ ਹੱਜ ਆਦਿਕ ਨੇ, ਦਿਲ ਦੀ ਸਫ਼ਾਈ ਸਿਖਾਣੀ ਸੀ। ਪਰ ਜੇ ਰਿਸ਼ਵਤ, ਕਠੋਰਤਾ, ਤਅੱਸਬ ਆਦਿਕ ਦੇ ਕਾਰਨ ਦਿਲ ਨਿਰਦਈ ਹੋ ਚੁੱਕਾ ਹੈ, ਸਗੋਂ ਇਹੀ ਹੱਜ ਆਦਿਕ ਕਰਮ ਦਿਲ ਨੂੰ ਹੋਰ ਕਠੋਰ ਬਣਾਈ ਜਾ ਰਹੇ ਹਨ, ਤਾਂ ਇਹਨਾਂ ਦੇ ਕਰਨ ਦਾ ਕੋਈ ਲਾਭ ਨਹੀਂ। ਜੇ ਮੁਲਾਂ ਬਾਂਗ ਦੇ ਕੇ ਸਿਰਫ਼ ਲੋਕਾਂ ਨੂੰ ਹੀ ਸੱਦ ਰਿਹਾ ਹੈ, ਪਰ ਉਸ ਦੇ ਆਪਣੇ ਦਿਲ ਵਿਚ ਸ਼ਾਂਤੀ ਨਹੀਂ ਹੈ, ਤਾਂ ਹਰੇਕ ਦੇ ਦਿਲ ਦੀ ਜਾਣਨ ਵਾਲੇ ਰੱਬ ਨੂੰ ਉਹ ਇਸ ਬਾਂਗ ਆਦਿਕ ਨਾਲ ਧੋਖਾ ਨਹੀਂ ਦੇ ਸਕਦਾ। ਅਜਿਹਾ ਮਨੁੱਖ ਜੇ ਹੱਜ ਭੀ ਕਰ ਆਵੇ ਤਾਂ ਉਸ ਦਾ ਉਸ ਨੂੰ ਕੋਈ ਲਾਭ ਨਹੀਂ ਹੁੰਦਾ, ਕਿਉਂਕਿ ਦਿਲ ਦੇ ਕਠੋਰ ਬੰਦੇ ਦੇ ਭਾਣੇ ਰੱਬ ਹੈ ਹੀ ਨਹੀਂ। ਖ਼ੁਦਾ ਦੇ ਨਾਮ 'ਤੇ ਕਿਸੇ ਪਸ਼ੂ ਦੀ 'ਕੁਰਬਾਨੀ' ਦੇ ਦੇਣੀ, ਰਲ ਮਿਲ ਕੇ ਖਾ ਪੀ ਜਾਣਾ ਸਭ ਕੁਝ ਆਪ ਹੀ, ਤੇ ਫਿਰ ਇਹ ਸਮਝ ਲੈਣਾ ਕਿ ਇਸ 'ਕੁਰਬਾਨੀ' ਦੇ ਇਵਜ਼ ਸਾਡੇ ਗੁਨਾਹ ਬਖ਼ਸ਼ ਦਿੱਤੇ ਗਏ ਹਨ—ਇਹ ਭਾਰਾ ਭੁਲੇਖਾ ਹੈ। 'ਕੁਰਬਾਨੀ' ਦੇ ਬਹਾਨੇ ਮਾਸ ਖਾਣ ਨਾਲੋਂ ਖਿਚੜੀ ਖਾ ਲੈਣੀ ਚੰਗੀ ਹੈ। 'ਕੁਰਬਾਨੀ' ਨਾਲ ਖ਼ੁਦਾ ਖ਼ੁਸ਼ ਨਹੀਂ ਹੁੰਦਾ, ਖ਼ੁਦਾ ਖ਼ੁਸ਼ ਹੁੰਦਾ ਹੈ ਦਿਲ ਦੀ ਪਵਿੱਤਰਤਾ ਨਾਲ। ਆਪ ਲਿਖਦੇ ਹਨ :

**ਕਬੀਰ ਮੁਲਾਂ ਮੁਨਾਰੇ ਕਿਆ ਚਢਹਿ, ਸਾਂਈ ਨ ਬਹਰਾ ਹੋਇ॥**
**ਜਾ ਕਾਰਨਿ ਤੂੰ ਬਾਂਗ ਦੇਹਿ, ਦਿਲ ਹੀ ਭੀਤਰਿ ਜੋਇ॥੧੮੪॥**

**ਸੇਖ ਸਬੂਰੀ ਬਾਹਰਾ, ਕਿਆ ਹਜ ਕਾਬੇ ਜਾਇ॥**
**ਕਬੀਰ ਜਾ ਕੀ ਦਿਲ ਸਾਬਤਿ ਨਹੀ, ਤਾ ਕਉ ਕਹਾਂ ਖੁਦਾਇ॥੧੮੫॥.....**
**ਕਬੀਰ ਜੋਰੀ ਕੀਏ ਜੁਲਮੁ ਹੈ, ਕਹਤਾ ਨਾਉ ਹਲਾਲੁ॥**
**ਦਫਤਰਿ ਲੇਖਾ ਮਾਂਗੀਐ, ਤਬ ਹੋਇਗੋ ਕਉਨੁ ਹਵਾਲੁ॥੧੮੭॥**
**ਕਬੀਰ ਖੂਬੁ ਖਾਨਾ ਖੀਚਰੀ, ਜਾ ਮਹਿ ਅੰਮ੍ਰਿਤੁ ਲੋਨੁ॥**
**ਹੇਰਾ ਰੋਟੀ ਕਾਰਨੇ, ਗਲਾ ਕਟਾਵੈ ਕਉਨੁ॥੧੮੮॥**

*(ਸਲੋਕ ਕਬੀਰ ਜੀ, ਪੰਨਾ ੧੩੭੪)*

ਸ਼ਰਈ ਕਰਮ-ਕਾਂਡੀ ਲੋਕ ਹੱਦ-ਬੰਦੀ ਵਿਚ ਫਸਣ ਕਰਕੇ ਇਕ ਤਾਂ ਪਰਮਾਤਮਾ ਨੂੰ ਭੀ ਪੱਖ-ਪਾਤੀ ਤੇ ਤੰਗ-ਦਿਲ ਜ਼ਾਹਰ ਕਰ ਕੇ ਆਮ ਲੋਕਾਂ ਦੇ ਦਿਲ ਵਿਚੋਂ ਧਰਮ ਵਲੋਂ ਸ਼ਰਧਾ ਘਟਾਣ ਦਾ ਕਾਰਨ ਬਣਦੇ ਹਨ, ਕਿਉਂਕਿ ਜਿਸ ਮਨੁੱਖ ਨੂੰ ਰਤਾ ਭਰ ਭੀ ਸਮਝ ਹੈ, ਉਹ ਇਹ ਗੱਲ ਕਿਸ ਤਰ੍ਹਾਂ ਮੰਨ ਲਏ ਕਿ ਸਾਰੀ ਦੁਨੀਆ ਦਾ ਪੈਦਾ ਕਰਨ ਵਾਲਾ ਤੇ ਪਾਲਣ ਵਾਲਾ ਪ੍ਰਭੂ ਨਿਰਾ ਮੁਸਲਮਾਨਾਂ ਦਾ ਹੈ ਜਾਂ ਨਿਰਾ ਹਿੰਦੂਆਂ ਦਾ ਹੈ; ਦੂਜਾ, ਇਹ ਲੋਕ ਇਕ ਹੋਰ ਭੀ ਅਨੋਖਾ ਜਿਹਾ ਪਰਚਾਰ ਕਰਦੇ ਹਨ ਕਿ ਲੋਕ ਦਿਨੋ-ਦਿਨ ਕਾਫ਼ਰ ਹੁੰਦੇ ਜਾ ਰਹੇ ਹਨ, ਕਲਜੁਗ ਦਾ ਬੜਾ ਜ਼ੋਰ ਪੈ ਰਿਹਾ ਹੈ। ਵਿੱਦਿਆ ਦਾ ਚਾਨਣ ਹੋਣ ਨਾਲ ਜਿਉਂ ਜਿਉਂ ਮਨੁੱਖ ਸ਼ਰਹ ਤੇ ਕਰਮ-ਕਾਂਡ ਦੀ ਉਲਝਣ ਵਿਚੋਂ ਨਿਕਲਦੇ ਜਾਂਦੇ ਹਨ, ਤਿਉਂ ਤਿਉਂ ਇਹਨਾਂ ਪਰਚਾਰਕਾਂ ਦੇ ਭਾ ਦਾ ਸ਼ੈਤਾਨ ਅਤੇ ਕਲਜੁਗ ਦਾ ਜ਼ੋਰ ਵਧਦਾ ਜਾ ਰਿਹਾ ਹੈ।

ਜੀਵਨ-ਸੰਗਰਾਮ ਦੀ ਅਸਲੀਅਤ ਨੂੰ ਸਮਝਣ ਵਾਲਾ ਵਿਦਿਆਰਥੀ ਸ਼ਰਈ ਤੇ ਕਰਮ-ਕਾਂਡੀ ਪਰਚਾਰਕਾਂ ਦੇ ਇਸ ਪਰਚਾਰ ਨੂੰ ਜਿਉਂ ਜਿਉਂ ਵਿਚਾਰਦਾ ਹੈ, ਤਿਉਂ ਤਿਉਂ ਉਸ ਨੂੰ ਇਹ ਪਰਚਾਰ ਮਨੁੱਖ-ਜਾਤੀ ਵਾਸਤੇ ਬੜਾ ਖ਼ਤਰੇ ਵਾਲਾ ਜਾਪਦਾ ਹੈ। ਕੀ ਦੁਨੀਆ ਦਿਨੋ-ਦਿਨ ਭੈੜੀ ਹੁੰਦੀ ਜਾ ਰਹੀ ਹੈ? ਕੀ ਭਲਾ ਸਮਾ ਸਤਜੁਗ ਬੀਤ ਚੁਕਿਆ ਹੈ? ਤੇ, ਕੀ ਹੁਣ ਭੈੜਾ ਸਮਾ ਕਲਜੁਗ ਆ ਰਿਹਾ ਹੈ? ਇਹ ਸ਼ੈਤਾਨ ਤੇ ਕਲਜੁਗ ਕੌਣ ਹਨ? ਕੀ ਪਰਮਾਤਮਾ ਤੋਂ ਇਹ ਆਕੀ ਹਨ? ਕੀ ਇਹ ਪਰਮਾਤਮਾ ਦੇ ਸ਼ਰੀਕ ਹਨ? ਕੀ ਪਰਮਾਤਮਾ ਬੰਦਿਆਂ ਨੂੰ ਸ਼ੈਤਾਨ ਤੇ ਕਲਜੁਗ ਦੇ ਪੰਜੇ ਵਿਚੋਂ ਬਚਾ ਨਹੀਂ ਸਕਦਾ? ਜਾਂ ਬਚਾਣਾ ਨਹੀਂ ਚਾਹੁੰਦਾ? ਇਹੋ ਜਿਹੇ ਖ਼ਿਆਲ ਜਗਤ-ਅਖਾੜੇ ਵਿਚ ਆਏ ਜੀਵਾਂ ਨੂੰ ਜੀਵਨ-ਘੋਲ ਚੰਗੀ ਤਰ੍ਹਾਂ ਘੁਲਣ ਦਾ ਹੌਸਲਾ ਦੇਣ ਦੇ ਥਾਂ ਸਗੋਂ ਬੇ-ਹੌਸਲਾ ਕਰਦੇ ਹਨ।

ਮਨੁੱਖ-ਜਾਤੀ ਦਾ ਪੁਰਾਣਾ ਇਤਿਹਾਸ ਪੜ੍ਹ ਕੇ ਵੇਖੋ, ਸਾਇੰਸ ਦੀਆਂ ਪਿਛਲੇ ਪੰਜਾਹ ਸੱਠ ਸਾਲਾਂ ਦੀਆਂ ਕਾਢਾਂ ਵਲ ਧਿਆਨ ਮਾਰੋ, ਇਸ ਧਰਤੀ ਦੀ ਕਾਇਆਂ ਹੀ ਪਲਟ ਚੁੱਕੀ ਹੈ, ਮਨੁੱਖ ਦੀ ਰਹਿਣੀ-ਬਹਿਣੀ ਵਿਚ ਬੇਅੰਤ ਫ਼ਰਕ ਪੈ ਚੁੱਕਾ ਹੈ। ਜੇ ਇਸ ਨੂੰ ਠੀਕ ਤਰ੍ਹਾਂ ਸਮਝਣਾ ਹੋਵੇ, ਤਾਂ ਅਫ਼ਰੀਕਾ ਦੇ ਜਾਂਗਲੀ ਹਬਸ਼ੀਆਂ ਦਾ ਜੀਵਨ ਵੇਖੋ, ਤੇ ਫਿਰ ਅਮਰੀਕਾ ਤੇ ਰੂਸ ਵਰਗੇ ਸਭਯ ਦੇਸ਼ਾਂ ਦੇ ਬੰਦਿਆਂ ਵਲ ਤੱਕੋ, ਸੈਂਕੜੇ ਕੋਹਾਂ ਦੀ ਵਿੱਥ ਹੈ। ਮਨੁੱਖ ਹਰ ਪਾਸੇ ਦਿਨੋ-ਦਿਨ ਉੱਨਤੀ ਕਰ ਰਿਹਾ ਹੈ। ਸਾਹਿਤ, ਰਾਗ, ਚਿੱਤਰਕਾਰੀ, ਰਾਜਨੀਤੀ, ਸਾਇੰਸ, ਇਖ਼ਲਾਕ, ਸੱਭਿਅਤਾ, ਗੱਲ ਕੀ ਇਨਸਾਨੀ ਜੀਵਨ ਦਾ ਕੋਈ ਭੀ ਪਾਸਾ ਧਿਆਨ ਮਾਰ ਕੇ ਵੇਖੋ, ਹਰ ਪਾਸੇ ਬਹੁਤ ਵਾਧਾ ਹੁੰਦਾ ਜਾ ਰਿਹਾ ਹੈ। ਤੇ, ਜਿਵੇਂ ਹੋਰ ਹੁਨਰ ਵਧ ਫੁੱਲ ਰਹੇ ਹਨ, ਤਿਵੇਂ ਹੀ ਧਰਮ ਭੀ ਵਧ ਫੁੱਲ ਰਿਹਾ ਹੈ। ਧਰਮ ਭੀ ਜੀਵਨ ਦਾ ਇਕ ਹੁਨਰ ਹੈ। ਮਨੁੱਖ ਦੀ ਮਨੁੱਖਤਾ ਦਿਨੋ-ਦਿਨ ਸੁਚੱਜੀ ਹੋ ਰਹੀ ਹੈ।

ਜੀਵਨ-ਸੰਗਰਾਮ ਵਿਚ ਕਾਮਾਦਿਕ ਵੈਰੀਆਂ ਨੂੰ ਜਿੱਤਣ ਦਾ ਸਹੀ ਰਸਤਾ ਦੱਸਦੇ ਹੋਏ ਸਤਿਗੁਰੂ ਨਾਨਕ ਸਾਹਿਬ ਨੇ ਬਾਣੀ 'ਸਿਧ ਗੋਸਟਿ' ਵਿਚ ਇਹ ਦੱਸਿਆ ਹੈ ਕਿ ਪਰਮਾਤਮਾ ਨੇ ਸ੍ਰਿਸ਼ਟੀ ਬਣਾਈ ਹੀ ਇਸ ਵਾਸਤੇ ਹੈ ਕਿ ਮਨੁੱਖ ਮਨੁੱਖਤਾ ਦੀ ਚੋਟੀ ਉੱਤੇ ਅੱਪੜ ਸਕੇ, ਜਗਤ ਵਿਚ ਉਤਪੱਤੀ ਤੇ ਨਾਸ ਦੀ ਖੇਡ ਗੁਰਮੁਖਤਾ ਦੇ ਵਿਕਾਸ ਵਾਸਤੇ ਹੀ ਬਣੀ ਹੈ। ਮਨੁੱਖ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਨਾਲ ਪਿਆਰ ਪਾ ਕੇ ਪਰਮਾਤਮਾ ਦੇ ਰੰਗ ਵਿਚ ਰੰਗਿਆ ਜਾਂਦਾ ਹੈ, ਇੱਜ਼ਤ ਨਾਲ ਆਪਣੇ ਘਰ ਵਿਚ ਪਹੁੰਚਦਾ ਹੈ ਤੇ ਉਸ ਦੀ ਘੜਨ-ਭੱਜਣ ਦੀ ਖੇਡ ਮੁੱਕ ਜਾਂਦੀ ਹੈ। ਆਪ ਫ਼ੁਰਮਾਂਦੇ ਹਨ:

**ਗੁਰਮੁਖਿ ਧਰਤੀ ਸਾਚੈ ਸਾਜੀ ॥**
**ਤਿਸ ਮਹਿ ਓਪਤਿ ਖਪਤਿ ਸੁ ਬਾਜੀ ॥**
**ਗੁਰ ਕੈ ਸਬਦਿ ਰਪੈ ਰੰਗੁ ਲਾਇ ॥**
**ਸਾਚਿ ਰਤਉ ਪਤਿ ਸਿਉ ਘਰਿ ਜਾਇ ॥**
**ਸਾਚ ਸਬਦ ਬਿਨੁ ਪਤਿ ਨਹੀ ਪਾਵੈ ॥**
**ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ ॥੩੦॥** *(ਸਿਧ ਗੋਸਟਿ, ਪੰਨਾ ੯੪੧)*

ਹੁਣ ਤਾਂ ਇਹ ਜਤਨ ਹੋ ਰਹੇ ਹਨ ਕਿ ਸੁਆਰਥ ਤੇ ਟੋਏ-ਟਿੱਬੇ ਵਾਲਾ

ਜੀਵਨ ਮੁਕਾ ਕੇ ਸਾਰੀ ਸ੍ਰਿਸ਼ਟੀ ਦੇ ਜੀਆਂ ਲਈ ਇਕੋ ਜਿਹਾ ਸਾਵਾਂ-ਪੱਧਰਾ ਸੁਖਦਾਈ ਜੀਵਨ ਬਣਾਇਆ ਜਾਏ। ਪਰਮਾਤਮਾ ਨੇ ਸਾਰੀ ਸ੍ਰਿਸ਼ਟੀ ਦਾ ਧਨ-ਪਦਾਰਥ ਸਾਰੇ ਜੀਵਾਂ ਲਈ ਸਾਂਝਾ ਵਰਤਣ ਲਈ ਦਿੱਤਾ ਸੀ, ਪਰ ਜੀਵਾਂ ਨੇ ਵਖੇਵੇਂ ਬਣਾ ਕੇ ਧਰਤੀ ਨੂੰ ਨਰਕ ਬਣਾ ਰਖਿਆ ਸੀ, ਤੰਗ-ਦਿਲੀ ਤੇ ਸੁਆਰਥ ਦੀ ਭਾਰੀ ਭਟਕਣਾ ਵਿਚ ਦੁਨੀਆ ਭੁੱਲੀ ਪਈ ਸੀ, ਸੁਆਰਥ ਤੇ ਤੰਗ-ਦਿਲੀ ਦਾ ਰਾਗ ਗਾਉਣਾ ਹੀ ਲੋਕ ਜਾਣਦੇ ਸਨ। ਇਨਸਾਨ ਦੀ ਇਹੀ ਨਿੱਘਰੀ ਹੋਈ ਆਤਮਕ ਹਾਲਤ ਪਰਮਾਤਮਾ ਦੇ ਸਾਹਮਣੇ ਪੇਸ਼ ਕਰ ਕੇ ਗੁਰੂ ਨਾਨਕ ਦੇਵ ਜੀ ਨੇ ਅਰਦਾਸ ਕੀਤੀ ਕਿ ਦਾਤਾ! ਮਨੁੱਖ ਦੇ ਅੰਦਰੋਂ ਇਹ ਵਿਤਕਰਾ ਦੂਰ ਕਰ :

**ਸਾਹੁਰੜੀ ਵਥੁ ਸਭੁ ਕਿਛੁ ਸਾਝੀ, ਪੇਵਕੜੈ ਧਨ ਵਖੇ॥**
**ਆਪਿ ਕੁਚਜੀ ਦੋਸੁ ਨ ਦੇਊ, ਜਾਣਾ ਨਾਹੀ ਰਖੇ॥੧॥**
**ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ॥**
**ਅਖਰ ਲਿਖੇ ਸੇਈ ਗਾਵਾ, ਅਵਰ ਨ ਜਾਣਾ ਬਾਣੀ॥੧॥ਰਹਾਉ॥**

*(ਬਸੰਤੁ ਮ: ੧, ਪੰਨਾ ੧੧੭੧)*

ਬਾਬਾ ਫ਼ਰੀਦ ਜੀ ਨੇ ਭੀ ਇਹੀ ਆਖਿਆ ਕਿ ਸਾਰੇ ਜਗਤ ਵਿਚ ਦੁਖ ਹੀ ਦੁਖ ਹੈ, ਸੁਆਰਥੀ ਅਹੰਕਾਰੀ ਮਨੁੱਖ ਇਸ ਜ਼ਿੰਦਗੀ ਨੂੰ ਇਤਨਾ ਦੋਜ਼ਕ ਬਣਾ ਦੇਂਦੇ ਹਨ ਕਿ ਜੀਊਣ ਦਾ ਕੋਈ ਚਾਅ ਹੀ ਨਹੀਂ ਰਹਿ ਜਾਂਦਾ। ਇਸ ਦੁਖ-ਕਲੇਸ਼ ਨੂੰ ਮਿਟਾਣ ਵਾਸਤੇ ਫ਼ਰੀਦ ਜੀ ਨੇ ਸਮਝਾਇਆ ਕਿ ਹੇ ਬੰਦੇ! ਮਨ ਪੱਧਰਾ ਕਰ ਦੇ, ਇਸ ਦੇ ਉੱਚੇ ਨੀਵੇਂ ਥਾਂ ਦੂਰ ਕਰ ਦੇ। ਜੇ ਤੂੰ ਕਰ ਸਕੇਂ ਤਾਂ ਤੇਰੇ ਜੀਵਨ-ਸਫ਼ਰ ਵਿਚ ਦੋਜ਼ਕ ਦੀ ਅੱਗ ਬਿਲਕੁਲ ਨਹੀਂ ਆਵੇਗੀ। ਆਪ ਨੇ ਫ਼ੁਰਮਾਇਆ :

**ਫਰੀਦਾ ਮਨੁ ਮੈਦਾਨੁ ਕਰਿ, ਟੋਏ ਟਿਬੇ ਲਾਹਿ॥**
**ਅਗੈ ਮੂਲਿ ਨ ਆਵਸੀ, ਦੋਜਕ ਸੰਦੀ ਭਾਹਿ॥੭੪॥.....**
**ਫਰੀਦਾ ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਐ ਜਗਿ॥**
**ਊਚੇ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ॥੮੧॥**

*(ਸਲੋਕ ਫਰੀਦ ਜੀ, ਪੰਨਾ ੧੩੮੧-੮੨)*

ਲਫ਼ਜ਼ 'ਟੋਏ ਟਿਬੇ' ਵਿਚ ਫ਼ਰੀਦ ਜੀ ਦੇ ਦਿੱਤੇ ਹੋਏ ਰਮਜ਼-ਭਰੇ ਖ਼ਿਆਲ ਨੂੰ ਗੁਰੂ ਅਰਜਨ ਸਾਹਿਬ ਨੇ ਸਾਫ਼ ਲਫ਼ਜ਼ਾਂ ਵਿਚ ਸਮਝਾਇਆ ਕਿ ਆਪ ਟਿੱਬੇ ਉੱਤੇ ਖਲੋ ਕੇ ਦੂਜਿਆਂ ਨੂੰ ਟੋਇਆਂ ਵਿਚ, ਪੈਰਾਂ ਵਿਚ, ਲਤਾੜਨ ਦੀ ਮੂਰਖਤਾ

ਛੱਡੋ, ਜਿਉਂ ਜਿਉਂ ਦੂਜਿਆਂ ਨੂੰ ਲਤਾੜ ਕੇ ਆਪ ਵੱਡੇ ਬਣਨ ਦੇ ਯਤਨ ਕਰੋਗੇ, ਜਗਤ ਵਿਚ ਵੈਰ ਤੇ ਨਫ਼ਰਤ ਦੀ ਅੱਗ ਭੜਕੇਗੀ। ਸਾਰੀ ਖ਼ਲਕਤ ਵਿਚ ਰੱਬ ਨੂੰ ਵੇਖੋ। ਆਪ ਜੀਵੋ ਤੇ ਹੋਰਨਾਂ ਨੂੰ ਭੀ ਜੀਉਣ ਦਿਉ। ਫ਼ੁਰਮਾਇਆ :

**ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ ॥**
**ਮੰਦਾ ਕਿਸ ਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥**

*(ਸਲੋਕ ਫਰੀਦ ਜੀ, ਪੰਨਾ ੧੩੮੧)*

ਵੇਖ ਲਵੋ, ਸ੍ਰਿਸ਼ਟੀ ਨਿੱਘਰ ਨਹੀਂ ਰਹੀ, ਉਚਾਈ ਵਲ ਜਾ ਰਹੀ ਹੈ। ਵਿਤਕਰੇ ਪੈਦਾ ਕਰਨ ਵਾਲਾ ਕਲਜੁਗ ਦੂਰ ਹੋ ਰਿਹਾ ਹੈ, ਸਾਰੀ ਖ਼ਲਕਤ ਨਾਲ ਪਿਆਰ ਕਰਨ ਦੀ ਜਾਚ ਸਿਖਾਣ ਵਾਲਾ ਸਤਜੁਗ ਆ ਰਿਹਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਜਗਤ ਵਿਚ ਆਤਮਕ ਜੀਵਨ ਦੀ ਉੱਨਤੀ ਸਹਿਜੇ ਸਹਿਜੇ ਹੋ ਰਹੀ ਹੈ, ਅਨਗਿਣਤ ਵਿਕਾਰ ਤੇ ਬੁਰਾਈਆਂ ਭੀ ਮੌਜੂਦ ਹਨ। ਪਰ ਇਹ ਗੱਲ ਪੱਕੀ ਹੈ ਕਿ ਸਾਰੀ ਜਗਤ-ਖੇਡ ਭਲਾਈ ਵੱਲ ਜਾ ਰਹੀ ਹੈ, ਗਿਰਾਵਟ ਵੱਲ ਨਹੀਂ। ਸੰਸਾਰ ਵਿਚ ਬੇਅੰਤ ਮੂਰਖ, ਜਾਹਲ, ਚੋਰ, ਵੱਢੀ-ਖ਼ੋਰ, ਧਾੜਵੀ, ਜਰਵਾਣੇ, ਪਾਪੀ ਬੰਦੇ ਵੇਖ ਕੇ ਭੀ ਸਤਿਗੁਰੂ ਨਾਨਕ ਪਾਤਿਸ਼ਾਹ ਪਰਮਾਤਮਾ ਨੂੰ ਧੰਨ ਧੰਨ ਹੀ ਆਖਦੇ ਹਨ ਤੇ ਕਹਿੰਦੇ ਹਨ—ਹੇ ਨਿਰੰਕਾਰ! ਤੇਰੀ ਸਾਰੀ ਰਚਨਾ-ਖੇਡ ਭਲਾਈ ਪੈਦਾ ਕਰਨ ਵਾਸਤੇ ਹੀ ਹੈ, ਤੂੰ ਆਪ ਹੀ ਇਸ ਆਹਰ ਵਿਚ ਲੱਗਾ ਹੋਇਆ ਹੈਂ। ਮੇਰੀ ਕੀ ਪਾਂਇਆਂ ਹੈ ਕਿ ਤੇਰੀ ਵਡਿਆਈ ਸਮਝ ਸਕਾਂ ? ਮੈਂ ਤੈਥੋਂ ਕੁਰਬਾਨ ਹਾਂ, ਸਦਕੇ ਹਾਂ। ਜਪੁ ਜੀ ਵਿਚ ਹਜ਼ੂਰ ਇਉਂ ਫ਼ੁਰਮਾਂਦੇ ਹਨ :

**ਅਸੰਖ ਮੂਰਖ ਅੰਧ ਘੋਰ ॥ ਅਸੰਖ ਚੋਰ ਹਰਾਮਖੋਰ ॥**
**ਅਸੰਖ ਅਮਰ ਕਰਿ ਜਾਹਿ ਜੋਰ ॥ ਅਸੰਖ ਗਲਵਢ ਹਤਿਆ ਕਮਾਹਿ ॥**
**ਅਸੰਖ ਪਾਪੀ ਪਾਪੁ ਕਰਿ ਜਾਹਿ ॥ ਅਸੰਖ ਕੂੜਿਆਰ ਕੂੜੇ ਫਿਰਾਹਿ ॥**
**ਅਸੰਖ ਮਲੇਛ ਮਲੁ ਭਖਿ ਖਾਹਿ ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥**
**ਨਾਨਕੁ ਨੀਚੁ ਕਹੈ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥**
**ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੮॥**

*(ਜਪੁਜੀ, ਪੰਨਾ ੪)*

ਮਿਡਲ ਦੀਆਂ ਜਮਾਤਾਂ ਵਿਚ ਅੰਗਰੇਜ਼ੀ ਦੀ ਇਕ ਕਵਿਤਾ ਪੜ੍ਹਾਇਆ

ਕਰਦੇ ਹਨ, ਜਿਸ ਦਾ ਸਿਰ-ਲੇਖ ਹੈ 'ਆਦਮ ਦਾ ਪੁਤਰ ਅਬੂ'। ਇਹ ਇਕ ਨਿੱਕੀ ਜਿਹੀ ਸੁਆਦਲੀ ਕਹਾਣੀ ਹੈ। ਅਬੂ ਦੀ ਰਿਹਾਇਸ਼ ਦੇ ਕਮਰੇ ਵਿਚ ਇਕ ਰਾਤ ਇਕ ਫ਼ਰਿਸ਼ਤਾ ਆ ਕੇ ਇਕ ਨੁੱਕਰੇ ਬਹਿ ਗਿਆ ਤੇ ਕੁਝ ਲਿਖਣ ਲੱਗ ਪਿਆ। ਫ਼ਰਿਸ਼ਤੇ ਦੇ ਆਉਣ ਕਰਕੇ ਕਮਰੇ ਵਿਚ ਬੜਾ ਚਾਨਣ ਹੋ ਗਿਆ ਸੀ, ਇਸ ਵਾਸਤੇ ਅਬੂ ਪਹਿਲਾਂ ਤਾਂ ਕੁਝ ਠਠੰਬਰ ਗਿਆ, ਫਿਰ ਉਸ ਨੂੰ ਲਿਖਦਿਆਂ ਵੇਖ ਕੇ ਦਿਲ ਕੱਢਿਓਸੁ ਤੇ ਉਸ ਦੇ ਕੋਲ ਜਾ ਕੇ ਪੁੱਛਣ ਲੱਗਾ, "ਤੂੰ ਕੀ ਲਿਖ ਰਿਹਾ ਹੈਂ?" ਫ਼ਰਿਸ਼ਤੇ ਨੇ ਉੱਤਰ ਦਿੱਤਾ, "ਮੈਂ ਉਹਨਾਂ ਬੰਦਿਆਂ ਦੇ ਨਾਂ ਲਿਖ ਰਿਹਾ ਹਾਂ ਜੋ ਰੱਬ ਦੀ ਬੰਦਗੀ ਕਰਦੇ ਹਨ।" ਅਬੂ ਨੇ ਆਖਿਆ, "ਮੇਰਾ ਨਾਂ ਭੀ ਲਿਖ ਲੈ। ਮੈਂ ਰੱਬ ਦੀ ਬੰਦਗੀ ਤਾਂ ਨਹੀਂ ਕਰਦਾ, ਪਰ ਮੈਂ ਰੱਬ ਦੇ ਬੰਦਿਆਂ ਦੀ ਸੇਵਾ ਜ਼ਰੂਰ ਕਰਦਾ ਹਾਂ।" ਫ਼ਰਿਸ਼ਤੇ ਨੇ ਅਗੋਂ ਕੋਈ ਹਾਂ ਹੂੰ ਨਾ ਕੀਤੀ ਤੇ ਚੁੱਪ ਕੀਤਾ ਉਥੋਂ ਚਲਾ ਗਿਆ। ਅਗਲੀ ਰਾਤੇ ਉਹੀ ਫ਼ਰਿਸ਼ਤਾ ਫਿਰ ਉੱਥੇ ਆਇਆ ਤੇ ਉਸੇ ਨੁੱਕਰੇ ਬਹਿ ਕੇ ਇਕ ਕਾਗ਼ਜ਼ ਉੱਤੇ ਲਿਖੇ ਨਾਂ ਪੜ੍ਹਨ ਲੱਗ ਪਿਆ। ਇਹ ਨਾਂ ਰੱਬ ਦੀ ਬੰਦਗੀ ਕਰਨ ਵਾਲੇ ਬੰਦਿਆਂ ਦੇ ਸਨ। ਚਾਨਣ ਤੱਕ ਕੇ ਅਬੂ ਫਿਰ ਉਸ ਫ਼ਰਿਸ਼ਤੇ ਦੇ ਕੋਲ ਅੱਪੜਿਆ, ਤੇ ਇਹ ਵੇਖ ਕੇ ਬੜਾ ਹੈਰਾਨ ਹੋਇਆ ਕਿ ਉਸ ਦਾ ਨਾਂ ਸਭ ਤੋਂ ਉੱਪਰ ਸੀ।

ਇਹ ਕਹਾਣੀ ਉਹਨਾਂ ਲੋਕਾਂ ਦੇ ਦਿਲ ਦੀ ਤਸਵੀਰ ਹੈ ਜੋ ਇਹ ਖ਼ਿਆਲ ਕਰਦੇ ਹਨ ਕਿ ਖ਼ਲਕਤ ਦੀ ਸੇਵਾ ਕਰਨੀ ਹੀ ਸਭ ਤੋਂ ਉੱਚਾ ਸੁੱਚਾ ਧਰਮ ਹੈ। ਪਰਮਾਤਮਾ ਦੀ ਭਗਤੀ ਇਸੇ ਵਿਚ ਹੀ ਆ ਜਾਂਦੀ ਹੈ, ਹੋਰ ਕਿਸੇ ਸਿਮਰਨ-ਭਜਨ ਦੀ ਲੋੜ ਨਹੀਂ ਹੈ। ਜਗਤ-ਅਖਾੜੇ ਦਾ ਸਭ ਤੋਂ ਸੁਚੱਜਾ ਦਾਅ ਖ਼ਲਕਤ ਦੀ ਸੇਵਾ ਹੀ ਹੈ। ਆਪਣਾ ਆਪ ਖ਼ਲਕਤ ਦੇ ਭਲੇ ਦੀ ਖ਼ਾਤਰ ਸਦਕੇ ਕਰ ਦਿਉ।

ਓਪਰੀ ਨਜ਼ਰੇ ਇਹ ਨਿਸ਼ਾਨਾ ਬੜਾ ਉੱਚਾ ਤੇ ਸੋਹਣਾ ਜਾਪਦਾ ਹੈ। ਪਰ ਜਿਹੜਾ ਭੀ ਰਸਤਾ ਪਰਮਾਤਮਾ ਦੀ ਯਾਦ ਨੂੰ ਬੇ-ਲੋੜਵਾਂ ਦੱਸਦਾ ਹੈ ਉਹ ਕੁਵੱਲਾ ਰਸਤਾ ਹੈ, ਉਸ ਵਿਚੋਂ ਕਈ ਉਪਾਧੀਆਂ ਨਿਕਲਦੀਆਂ ਹਨ। ਪਰ-ਅਧੀਨਤਾ ਸਮੇ ਜਦੋਂ ਸਾਡੇ ਦੇਸ ਨੇ ਕਾਂਗਰਸ ਦੇ ਝੰਡੇ ਹੇਠ ਅਜ਼ਾਦੀ ਦਾ ਢੋਲ ਵਜਾਇਆ ਸੀ, ਤਾਂ ਸੈਂਕੜੇ ਨਹੀਂ, ਹਜ਼ਾਰਾਂ ਲੱਖਾਂ ਭਾਰਤ-ਵਾਸੀ ਅਜ਼ਾਦੀ ਦੀ ਛਿੰਝ ਵਿਚ ਨਿੱਤਰੇ, ਜਿਨ੍ਹਾਂ ਜਵਾਨੀ ਦੀ ਉਮਰ ਦੇ ਕਈ ਕਈ ਸਾਲ ਜੇਲ੍ਹਾਂ ਵਿਚ ਕੱਟੇ ਸਨ। ਪਰ ਜੀਵਨ-ਘੋਲ ਨੂੰ ਤੁਸਾਂ ਬਾਹਰੋਂ ਬਾਹਰੋਂ ਹੀ ਨਹੀਂ ਵੇਖਣਾ। ਹਰੇਕ ਮਨੁੱਖ ਨੇ

ਆਪਣੇ ਅੰਦਰ ਹਰ ਵੇਲੇ ਹੋ ਰਿਹਾ ਘੋਲ ਭੀ ਗਹੁ ਨਾਲ ਤੱਕਣਾ ਹੈ। ਦੇਸ ਦੀ ਸੁਤੰਤਰਤਾ ਦੀ ਖ਼ਾਤਰ ਕੁਰਬਾਨੀ ਕਰਨ ਵਾਲੇ ਜਿਸ ਭੀ ਸੱਜਣ ਨੇ ਇਹ ਵੇਖਣਾ ਹੋਵੇ ਕਿ ਉਸ ਦਾ ਆਪਣਾ ਸ਼ਖ਼ਸੀ ਜੀਵਨ ਕਿਸ ਪੱਧਰ 'ਤੇ ਸੀ, ਉਹ ਆਪਣੇ ਆਪ ਨੂੰ ਇਉਂ ਪੁੱਛ ਵੇਖੇ—ਕੀ ਕੈਦ ਮੁੱਕਣ 'ਤੇ ਜੇਲ੍ਹ ਤੋਂ ਬਾਹਰ ਆਉਣ ਵੇਲੇ ਮਨ ਇਹ ਤਾਂਘਦਾ ਸੀ ਕਿ ਲੋਕ ਅਗੋਂ ਸੁਆਗਤ ਕਰਨ ਲਈ ਸੈਂਕੜੇ ਹਜ਼ਾਰਾਂ ਦੀ ਗਿਣਤੀ ਵਿਚ ਆਏ ਹੋਏ ਹੋਣ ? ਜੇ ਸੁਆਗਤ ਕਰਨ ਕੋਈ ਨਹੀਂ ਸੀ ਆਉਂਦਾ ਤਾਂ ਕੀ ਦਿਲ ਨੂੰ ਸੱਟ ਨਹੀਂ ਸੀ ਵੱਜਦੀ ? ਕੀ ਦੇਸ-ਵਾਸੀ ਗੁਆਂਢੀਆਂ ਉੱਤੇ ਗ਼ੁੱਸਾ ਨਹੀਂ ਸੀ ਆਉਂਦਾ ਕਿ ਉਹਨਾਂ ਸਾਡੀ ਕੁਰਬਾਨੀ ਦੀ ਕਦਰ ਨਹੀਂ ਕੀਤੀ ? ਜੇ ਲੋਕ ਅਗੋਂ ਆ ਕੇ ਜਲੂਸ ਕੱਢਦੇ ਸਨ ਤਾਂ ਕੀ ਮਨ ਅਹੰਕਾਰ ਨਾਲ ਆਫਰ ਨਹੀਂ ਸੀ ਜਾਂਦਾ ?

ਮਾਇਆ ਦੇ ਸਾਰੇ ਹੀ ਸੂਰਮੇ ਇਨਸਾਨੀ ਜੀਵਨ ਨੂੰ ਡੇਗਣ ਲਈ ਇਕੋ ਜਿਹੇ ਹੀ ਖ਼ਤਰਨਾਕ ਹਨ। ਕਿਸੇ ਇਕ ਦੇ ਢਹੇ ਚੜ੍ਹਿਆਂ ਭੀ ਜੀਵਨ-ਖੇਡ ਹਾਰ ਜਾਈਦੀ ਹੈ। ਸੋ, ਸਰੀਰ ਉੱਤੇ ਜੇਲ੍ਹਾਂ ਦੇ ਕਸ਼ਟ ਸਹਾਰ ਕੇ, ਤੇ ਬਾਹਰ ਕਾਰ-ਵਿਹਾਰ ਵਿਗੜਨ ਦੇ ਕਾਰਨ ਧਨ ਗੁਆ ਕੇ ਭੀ ਇਕੱਲੇ ਹੰਕਾਰ ਦੇ ਹੀ ਵੱਸ ਵਿਚ ਆਇਆਂ ਆਤਮਕ ਜੀਵਨ ਦੇ ਘੋਲ ਵਿਚ ਢਹਿ ਪਈਦਾ ਹੈ। ਤਾਹੀਏਂ ਕਬੀਰ ਜੀ ਨੇ ਲਿਖਿਆ ਹੈ ਕਿ ਜੇ ਮਾਣ ਹੰਕਾਰ ਨਹੀਂ ਛਡਿਆ ਜਾ ਸਕਦਾ ਤਾਂ ਮਾਇਆ ਦੇ ਤਿਆਗ ਨਾਲ ਭੀ ਆਤਮਕ ਜੀਵਨ ਨਹੀਂ ਸੌਰਦਾ, ਕਿਉਂਕਿ ਹੰਕਾਰ ਇਕ ਐਸੀ ਬਲਾ ਹੈ ਜਿਸ ਨੇ ਵੱਡੇ ਵੱਡੇ ਰਿਸ਼ੀਆਂ ਮੁਨੀਆਂ ਨੂੰ ਖਾ ਲਿਆ, ਇਸ ਦੇ ਅੱਗੇ ਕੋਈ ਵਿਰਲਾ ਹੀ ਅੜ ਸਕਦਾ ਹੈ। ਫ਼ੁਰਮਾਂਦੇ ਹਨ :

**ਕਬੀਰ ਮਾਇਆ ਤਜੀ ਤ ਕਿਆ ਭਇਆ, ਜਉ ਮਾਨੁ ਤਜਿਆ ਨਹੀ ਜਾਇ ॥**
**ਮਾਨ ਮੁਨੀ ਮੁਨਿਵਰ ਗਲੇ, ਮਾਨੁ ਸਭੈ ਕਉ ਖਾਇ ॥੧੫੬॥**

*(ਸਲੋਕ ਕਬੀਰ ਜੀ, ਪੰਨਾ ੧੩੭੨)*

ਇਕ ਗੱਲ ਹੋਰ ਭੀ ਹੈ। ਲੋਕ ਹਾਸੇ ਦੀ ਇਕ ਬਾਤ ਸੁਣਾਇਆ ਕਰਦੇ ਹਨ—ਇਕ ਨਿੱਕੀ ਜਿਹੀ ਕੱਚੀ ਕੁੱਲੀ ਵਿਚ ਇਕ ਗ਼ਰੀਬ ਬੰਦਾ ਰਹਿੰਦਾ ਸੀ। ਇਕ ਦਿਨ ਮੀਂਹ ਲਹਿ ਪਿਆ। ਇਕ ਊਠ ਨੇ ਆ ਕੇ ਤਰਲਾ ਕੀਤਾ ਕਿ ਮੀਂਹ ਦੇ ਫਾਂਡੇ ਤੋਂ ਬਚਣ ਲਈ ਮੈਨੂੰ ਭੀ ਘੜੀ ਕੁ ਅੰਦਰ ਖਲੋ ਲੈਣ ਦੇ। ਕੁੱਲੀ ਦੇ ਮਾਲਕ ਨੇ ਸਮਝਾਇਆ ਕਿ ਭਲੇ ਲੋਕ! ਤੇਰੇ ਇਤਨੇ ਵੱਡੇ ਸਰੀਰ ਲਈ ਇਸ

ਨਿੱਕੇ ਜਿਹੇ ਕੋਠੇ ਵਿਚ ਥਾਂ ਨਹੀਂ ਹੋ ਸਕਦੀ। ਊਠ ਨੇ ਆਖਿਆ, "ਹੱਛਾ, ਮੈਨੂੰ ਸਿਰ ਹੀ ਲੁਕਾ ਲੈਣ ਦੇ।" ਬੱਸ! ਫਿਰ ਕੀ ਸੀ ? ਸਿਰ ਅਗਾਂਹ ਅਗਾਂਹ ਸਰਕਾ ਕੇ ਉਸ ਨੇ ਸਹਿਜੇ ਸਹਿਜੇ ਆਪਣੇ ਪੈਰ ਭੀ ਅੰਦਰ ਆ ਜਮਾਏ ਤੇ ਮੂਰਖ ਗ਼ਰੀਬ ਨੂੰ ਕੋਠਿਓਂ ਬਾਹਰ ਨਿਕਲਣਾ ਪਿਆ। ਇਹੀ ਹਾਲ ਸੁਆਗਤ ਤੇ ਜਲੂਸਾਂ ਦੇ ਚਾਹਵਾਨ ਸੇਵਕਾਂ ਦਾ ਹੁੰਦਾ ਹੈ। ਇਹ ਜਲੂਸ ਤੇ ਸੁਆਗਤ ਊਠ ਦੀ ਧੌਣ ਹੀ ਸਮਝ ਲਵੋ। ਜਿਉਂ ਜਿਉਂ ਦੇਸ਼-ਸੇਵਕ ਦੇ ਹੰਕਾਰ ਨੂੰ ਸੁਆਗਤਾਂ ਤੇ ਜਲੂਸਾਂ ਦੀ ਖ਼ੁਰਾਕ ਮਿਲਦੀ ਹੈ, ਉਹ ਆਪ ਬਲਵਾਨ ਹੋ ਕੇ ਬਾਕੀ ਸਾਥੀਆਂ ਲਈ ਭੀ ਥਾਂ ਬਣਾਂਦਾ ਜਾਂਦਾ ਹੈ। ਲੋਭ ਆਦਿਕ ਨੂੰ ਭੀ ਫਿਰ ਰੱਜ ਕੇ ਮੌਕਾ ਮਿਲਦਾ ਹੈ। ਕੈਦਾਂ ਸਮੇ ਗਵਾਏ ਧਨ ਦੀ ਕਸਰ ਇਤਨੀ ਨਿਕਲਦੀ ਹੈ ਕਿ ਕਈ ਪੀੜ੍ਹੀਆਂ ਤਕ ਮੁੱਕਣ ਜੋਗਾ ਨਹੀਂ ਰਹਿੰਦਾ। ਜੇ ਅਜ਼ਾਦ ਵਤਨ ਵਿਚ ਭੀ 'ਸੇਵਕ' ਗ਼ਰੀਬ ਹੀ ਰਹੇ, ਤਾਂ ਫਿਰ ਉਸ ਅਜ਼ਾਦੀ ਦਾ ਕੀ ਲਾਭ ? ਫਿਰ ਹਰੇਕ ਸਰਕਾਰੀ ਠੇਕੇ ਵਿਚ ਤੇ ਹਰੇਕ ਕੰਮ-ਕਾਜ ਵਿਚ ਜਿੱਥੇ ਕਿ ਸਰਕਾਰੀ ਨਹੁੰ ਅੜਦਾ ਹੋਵੇ, 'ਸੇਵਕਾਂ' ਦੀਆਂ ਪੱਤੀਆਂ ਪੈ ਜਾਂਦੀਆਂ ਹਨ, ਰਾਜ-ਦਰਬਾਰੇ ਤਰਦੀਆਂ ਤਰਦੀਆਂ ਅਸਾਮੀਆਂ ਉੱਤੇ 'ਸੇਵਕਾਂ' ਦੇ ਹੀ ਸਾਕ-ਅੰਗ, ਸੇਵਕਾਂ ਦੇ ਹੀ ਯਾਰ-ਦੋਸਤ ਨੌਕਰ ਰੱਖੇ ਜਾਂਦੇ ਹਨ। ਹੁੰਦੀ ਭੀ ਮਜਬੂਰੀ ਹੀ ਹੈ ਕਿਉਂਕਿ ਦੇਸ ਦੀ 'ਸੇਵਾ' ਕਰਨ ਲਈ 'ਇਤਬਾਰੀ' ਬੰਦੇ ਰੱਖਣੇ ਹੁੰਦੇ ਹਨ। ਅਜ਼ਾਦ ਦੇਸ ਵਿਚ ਚਾਰ-ਚੁਫੇਰੇ ਚੋਰ-ਬਜ਼ਾਰੀ ਤੇ ਵੱਢੀ ਦੇ ਪੌਂ-ਬਾਰ੍ਹਾਂ ਹੋ ਜਾਂਦੇ ਹਨ। ਵੱਢੀ-ਖ਼ੋਰਾਂ ਤੇ ਚੋਰ-ਬਜ਼ਾਰੀਆਂ ਨੂੰ ਰੋਕੇ ਕੌਣ ? 'ਸੇਵਕਾਂ' ਨੇ ਉਹਨਾਂ ਦੀ ਰਾਹੀਂ ਹੀ ਅਗਾਂਹ ਨੂੰ 'ਦੇਸ-ਸੇਵਾ' ਕਰਨ ਲਈ ਚੋਣਾਂ ਦੇ ਸਮੇ ਪਰਚੀਆਂ ਲੈਣੀਆਂ ਹੁੰਦੀਆਂ ਹਨ। ਗ਼ਰੀਬ ਜਨਤਾ ਮਹਿੰਗਾਈ ਦੇ ਭਾਰ ਹੇਠ ਨੱਪੀ ਹੋਈ ਤ੍ਰਾਹ ਤ੍ਰਾਹ ਪਈ ਕਰਦੀ ਹੈ, ਪਰ ਉਸ ਨੂੰ ਦਮ-ਦਿਲਾਸੇ ਹੀ ਦਿੱਤੇ ਜਾਂਦੇ ਹਨ, ਜਨਤਾ ਵਾਸਤੇ ਪੰਜ-ਸਾਲਾ ਵਿਉਂਤਾਂ ਹੀ ਪਈਆਂ ਬਣਦੀਆਂ ਹਨ, ਜਾਂ, ਅਮਨ-ਸ਼ਾਂਤੀ ਕਾਇਮ ਰੱਖਣ ਲਈ ਨਵੀਆਂ ਹੱਥ-ਆਈਆਂ ਡਾਂਗਾਂ-ਬੰਦੂਕਾਂ ਹੀ ਵਰਤੀਆਂ ਜਾਂਦੀਆਂ ਹਨ। ਰੱਬ ਨੂੰ ਵਿਸਾਰ ਕੇ ਨਿਰੀ ਖ਼ਲਕਤ ਦੀ ਸੇਵਾ ਦਾ ਨਿਸ਼ਾਨਾ—ਆਖ਼ਰ ਇਸ ਅਧੋਗਤੀ 'ਤੇ ਲੈ ਅੱਪੜਦਾ ਹੈ। ਇਹ ਹਾਲਤ ਹੋਵੇ ਭੀ ਕਿਉਂ ਨਾ ? ਬੱਘੀ ਦੇ ਪਹੀਏ ਦੇ ਆਰਿਆਂ ਵਲ ਵੇਖੋ। ਜਿਉਂ ਜਿਉਂ ਉਹ ਆਰੇ ਧੁਰੇ ਤੋਂ ਦੂਰ ਹੋ ਜਾਂਦੇ ਹਨ, ਤਿਉਂ ਤਿਉਂ ਉਹਨਾਂ ਦੀ ਆਪੋ ਵਿਚ-ਦੀ ਵਿੱਥ ਭੀ ਵਧਦੀ ਜਾਂਦੀ ਹੈ।

ਇਸ ਜਗਤ-ਅਖਾੜੇ ਦੇ ਜੀਵਨ-ਘੋਲ ਬਾਰੇ ਹੁਣ ਤਕ ਅਸੀ ਚਾਰ ਕਿਸਮ ਦੇ ਖ਼ਿਆਲਾਂ ਵਾਲੇ ਬੰਦਿਆਂ ਦਾ ਜ਼ਿਕਰ ਕਰ ਆਏ ਹਾਂ:

(੧) ਮਾਇਆ-ਧਾਰੀ ਲੋਕ, ਜੋ ਧਨ-ਪਦਾਰਥ ਨੂੰ ਕਾਮਯਾਬੀ ਦਾ ਮਾਪ ਸਮਝਦੇ ਹਨ;

(੨) ਬਿਪਤਾ-ਮਾਰੇ ਬੰਦੇ, ਜੋ ਹਾਰੇ ਜੁਆਰੀਏ ਵਾਂਗ ਢੇਰੀ ਢਾਹ ਬੈਠਦੇ ਹਨ;

(੩) ਸ਼ਰਈ ਤੇ ਕਰਮ-ਕਾਂਡੀ ਲੋਕ, ਜੋ ਕਿਸੇ ਪਰਲੋਕ ਦੇ ਬਹਿਸ਼ਤ-ਸੁਰਗ ਦੀਆਂ ਆਸਾਂ ਵਿਚ ਦਿਨ ਗੁਜ਼ਾਰਦੇ ਹਨ;

(੪) ਉਹ ਬੰਦੇ ਜੋ ਸਿਰਫ਼ ਖ਼ਲਕਤ ਦੀ ਸੇਵਾ ਨੂੰ ਹੀ ਜੀਵਨ-ਆਦਰਸ਼ ਮੰਨਦੇ ਹਨ, ਤੇ ਸ਼ਖ਼ਸੀ ਆਤਮਕ ਜੀਵਨ ਨੂੰ ਜੀਵਨ-ਸੰਗਰਾਮ ਵਿਚ ਕੋਈ ਥਾਂ ਨਹੀਂ ਦੇਂਦੇ।

ਗੁਰੂ ਨਾਨਕ ਪਾਤਿਸ਼ਾਹ ਨੇ ਜੋ ਜੀਵਨ-ਰਾਹ ਤੋਰਿਆ ਹੈ, ਉਸ ਵਿਚ ਸ਼ਖ਼ਸੀ ਜੀਵਨ ਤੇ ਖ਼ਲਕਤ ਨਾਲ ਸਾਂਝਾ ਜੀਵਨ ਦੋਹਾਂ ਦੇ ਹੀ ਪਲ੍ਰਰਨ 'ਤੇ ਜ਼ੋਰ ਦਿੱਤਾ ਹੈ। ਪਰ ਸਤਿਗੁਰੂ ਜੀ ਦਾ ਦੱਸਿਆ ਸ਼ਖ਼ਸੀ ਜੀਵਨ ਸੁਆਰਥੀ ਜੀਵਨ ਨਹੀਂ ਹੈ। ਮਨੁੱਖ ਨੇ ਮਾਇਆ ਕਮਾਣੀ ਹੈ, ਪਰ ਕਮਾਣੀ ਹੈ ਜੀਵਨ-ਨਿਰਬਾਹ ਦੀ ਖ਼ਾਤਰ ਹੀ। ਮੱਲਾਂ ਨਹੀਂ ਮੱਲਣੀਆਂ, ਦਾਅਵੇ ਨਹੀਂ ਬੰਨ੍ਹਣੇ, ਦੂਜਿਆਂ ਨੂੰ ਕੰਗਾਲ ਬਣਾ ਕੇ ਉਹਨਾਂ ਦੀ ਮਨੁੱਖਤਾ ਨੂੰ ਕੁਚਲ ਕੇ ਪੈਰਾਂ ਹੇਠ ਨਹੀਂ ਲਤਾੜਨਾ। ਸਤਿਗੁਰੂ ਜੀ ਸਮਾਜ ਦਾ ਅਜਿਹਾ ਆਰਥਕ ਪਰਬੰਧ ਚਾਹੁੰਦੇ ਹਨ ਜਿਸ ਨਾਲ ਮਨੁੱਖਾਂ ਵਿਚ ਵਿੱਥਾਂ ਨਾ ਵਧਣ, ਕੋਈ ਕਿਸੇ ਨੂੰ ਬਲਹੀਣ ਨਾ ਕਰ ਸਕੇ। ਨਤਾਣੇ ਸਹਿਮੇ ਬੰਦਿਆਂ ਨੂੰ ਵੇਖ ਕੇ ਗੁਰੂ ਅੰਗਦ ਸਾਹਿਬ ਧੀਰਜ ਦੇਂਦੇ ਹਨ ਤੇ ਆਖਦੇ ਹਨ—ਵੇਖੋ, ਜਿਨ੍ਹਾਂ ਮੀਰ ਮਲਕ ਸਾਲਾਰਾਂ ਅੱਗੇ ਤੁਸੀਂ ਥਰ ਥਰ ਕੰਬਦੇ ਲਿੱਲ੍ਹੀਆਂ ਲੈਂਦੇ ਹੋ, ਇਹ ਭੀ ਤੁਹਾਡੇ ਵਰਗੇ ਮਨੁੱਖ ਹਨ। ਜਦੋਂ ਦਰਗਾਹੀ ਸੱਦਾ ਆਉਂਦਾ ਹੈ, ਇਹ ਭੀ ਯਤੀਮਾਂ ਵਾਂਗ ਖ਼ਾਲੀ ਹੱਥ ਹੀ ਇੱਥੋਂ ਤੁਰ ਪੈਂਦੇ ਹਨ। ਇਹਨਾਂ ਦੀ ਖ਼ੁਸ਼ਾਮਦ ਛੱਡੋ, ਤੇ ਇਕ ਸਿਰਜਨਹਾਰ ਨੂੰ ਸਭ ਦਾ ਰਿਜ਼ਕ-ਦਾਤਾ ਸਮਝੋ। ਆਪ ਫ਼ੁਰਮਾਂਦੇ ਹਨ:

**ਕੀਤਾ ਕਿਆ ਸਾਲਾਹੀਐ, ਕਰੇ ਸੋਇ ਸਾਲਾਹਿ॥**
**ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ॥**
**ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ॥**
**ਦਾਤਾ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ॥**
ਅਤੇ **ਚੀਰੀ ਜਿਸ ਕੀ ਚਲਣਾ, ਮੀਰ ਮਲਕ ਸਲਾਰ॥**
**ਜੋ ਤਿਸੁ ਭਾਵੈ ਨਾਨਕਾ, ਸਾਈ ਭਲੀ ਕਾਰ॥**
**ਜਿੰਨ੍ਾ ਚੀਰੀ ਚਲਣਾ, ਹਥਿ ਤਿਨ੍ਾ ਕਿਛੁ ਨਾਹਿ॥**
**ਸਾਹਿਬ ਕਾ ਫੁਰਮਾਣੁ ਹੋਇ, ਉਠੀ ਕਰਲੈ ਪਾਹਿ॥**

*(ਵਾਰ ਸਾਰੰਗ, ਮ: ੨, ਪੰਨਾ ੧੨੩੯)*

ਗੁਰੂ ਨਾਨਕ ਪਾਤਿਸ਼ਾਹ ਦੇ ਰਾਹ ਦੇ ਪੰਧਾਊ ਨੇ ਜੋ ਰੋਜ਼ੀ ਭੀ ਕਮਾਣੀ ਹੈ, ਗੁਆਂਢੀਆਂ ਦਾ ਲਹੂ ਪੀ ਕੇ ਧਨ ਨਹੀਂ ਕਮਾਣਾ, ਤੇ ਇਸ ਕਮਾਈ ਵਿਚੋਂ ਭੀ ਖ਼ਲਕਤ ਦੀ ਸੇਵਾ ਕਰਨੀ ਹੈ। ਇਹ ਸੇਵਾ ਭੀ ਕਿਸੇ ਮਾਣ-ਆਕੜ ਦੇ ਆਸਰੇ ਨਹੀਂ, ਸਗੋਂ ਅਕਾਲ ਪੁਰਖ ਦਾ ਸ਼ੁਕਰ ਕਰਨਾ ਹੈ ਕਿ ਸੇਵਾ ਦਾ ਇਹ ਅਵਸਰ ਮਿਲਿਆ ਹੈ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਸਿੱਖ:

**ਕਿਰਤਿ ਵਿਰਤਿ ਕਰਿ ਧਰਮ ਦੀ, ਹਥਹੁ ਦੇ ਕੈ ਭਲਾ ਮਨਾਵੈ॥੧੨॥੬॥**

ਦੁਨੀਆ ਦੇ ਦੁੱਖ-ਕਲੇਸ਼ਾਂ ਦੇ ਸਾਹਮਣੇ ਸਿੱਖ ਨੇ ਹਥਿਆਰ ਭੀ ਨਹੀਂ ਸੁੱਟ ਦੇਣੇ, ਢੇਰੀ ਭੀ ਨਹੀਂ ਢਾਹ ਬੈਠਣਾ। ਦੁੱਖਾਂ-ਸੁੱਖਾਂ ਦਾ ਚੱਕਰ ਸਦਾ ਚਲਦਾ ਹੀ ਰਹਿਣਾ ਹੈ। ਦੁਨੀਆ ਦੀਆਂ ਚੋਟਾਂ, ਮਾਰਾਂ ਤੇ ਦੁੱਖਾਂ ਬਾਰੇ ਤਾਂ ਹਜ਼ੂਰ ਨੇ ਫ਼ੁਰਮਾਇਆ ਹੈ "ਏਹਿ ਭਿ ਦਾਤਿ ਤੇਰੀ ਦਾਤਾਰ॥" ਲੋਹਾਰ ਲੋਹੇ ਨੂੰ ਮੁੜ ਮੁੜ ਭੱਠੀ ਵਿਚ ਪਾ ਕੇ ਅਹਿਰਣ ਉੱਤੇ ਰੱਖ ਕੇ ਸੱਟਾਂ ਮਾਰਦਾ ਹੈ, ਤਾਕਿ ਉਸ ਬੇ-ਡੌਲ ਢੋਲੇ ਦੀ ਕੋਈ ਸੋਹਣੀ ਸ਼ਕਲ ਬਣ ਜਾਏ, ਜੋ ਲੋਹਾਰ ਨੇ ਆਪਣੇ ਮਨ ਵਿਚ ਮਿਥੀ ਹੋਈ ਹੈ। ਹਜ਼ੂਰ ਫ਼ੁਰਮਾਂਦੇ ਹਨ:

**ਜਿਉ ਆਰਣਿ ਲੋਹਾ ਪਾਇ, ਭੰਨਿ ਘੜਾਈਐ॥**
**ਤਿਉ ਸਾਕਤੁ ਜੋਨੀ ਪਾਇ, ਭਵੈ ਭਵਾਈਐ॥੧॥** *(ਸੂਹੀ ਮ: ੧, ਪੰਨਾ ੭੫੨)*

ਕਿਸੇ ਅਗਲੇ ਜਹਾਨ ਵਿਚ ਜਾ ਕੇ ਸੁਰਗ-ਬਹਿਸ਼ਤ ਦੀ ਆਸ ਰੱਖਣ ਵਾਲਿਆਂ ਨੂੰ ਸਤਿਗੁਰੂ ਜੀ ਨੇ ਸਮਝਾਇਆ ਕਿ ਇਸੇ ਧਰਤੀ ਨੂੰ ਇਸੇ ਜੀਵਨ ਵਿਚ ਆਪਣੇ ਚੱਜ-ਆਚਾਰ ਨਾਲ ਇਤਨੀ ਸੋਹਣੀ ਬਣਾ ਦਿਉ ਕਿ ਇਸ ਵਿਚ

ਕੋਈ ਦੁਖੀ ਨਾ ਰਹਿ ਜਾਏ। ਸੁਆਰਥ-ਖ਼ੁਦਗ਼ਰਜ਼ੀ ਛੱਡ ਕੇ ਆਂਢ-ਗੁਆਂਢ ਖ਼ਲਕਤ ਦੇ ਸੁਖ ਵਾਸਤੇ ਜੀਵੋ, ਵਖ ਵਖ ਹੱਦ-ਬੰਨੇ ਬਣਾਣ ਦੇ ਥਾਂ ਦਾਤਾਰ ਦੀ ਸਾਂਝੀ ਦਾਤ ਨੂੰ ਰਲ ਮਿਲ ਕੇ ਵਰਤੋ, ਸਾਂਝੀਵਾਲਤਾ ਵਾਲਾ ਸਮਾਜ ਪੈਦਾ ਕਰੋ। ਪਰ ਇੱਥੇ ਹੀ ਨਹੀਂ ਅਟਕ ਜਾਣਾ। ਬਾਹਰਲੀ ਦੁਨੀਆ ਨੂੰ ਤਦੋਂ ਹੀ ਬਹਿਸ਼ਤ ਬਣਾ ਸਕੋਗੇ, ਜੇ ਆਪਣੇ ਅੰਦਰ ਭੀ ਸੁਰਗ ਦੇ ਹੁਲਾਰੇ ਲਵੋਗੇ : ਸੁਖਾਂ ਦੇ ਸਮੁੰਦਰ ਜੀਵਨ-ਦਾਤੇ ਪ੍ਰਭੂ ਦੀ ਯਾਦ ਵਿਚ ਜੁੜਦੇ ਰਹੋ। ਪ੍ਰਭੂ-ਚਰਨਾਂ ਵਿਚ ਜੁੜਨ ਦੀ ਬਰਕਤਿ ਨਾਲ ਹੀ ਖ਼ਲਕਤ ਨਾਲ ਪਿਆਰ ਕਰ ਸਕੀਦਾ ਹੈ। ਪਰਮਾਤਮਾ ਨਾਲ ਇਹ ਸ਼ਖ਼ਸੀ ਨਿਹੁ ਕਦੇ ਨਹੀਂ ਵਿਸਾਰਨਾ। ਇਹੀ ਹੈ ਅਸਲ ਦਾਅ ਜਗਤ-ਅਖਾੜੇ ਵਿਚ ਮਾਲੀ ਜਿੱਤਣ ਦਾ।

**ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ ॥** *(ਜਪੁਜੀ, ਪੰਨਾ ੮)*

# ਏਹਿ ਭਿ ਦਾਤਿ ਤੇਰੀ ਦਾਤਾਰ

*—ਗੁਰੂ ਨਾਨਕ*

ਜਿਸ ਮਨੁੱਖ ਨੂੰ ਆਪਣੀ ਜ਼ਿੰਦਗੀ ਵਿਚ ਦੁੱਖ ਜਾਂ ਵਿਕਾਰ ਨਾਲ ਕਦੇ ਟਾਕਰਾ ਨਹੀਂ ਪਿਆ, ਉਸ ਨੂੰ ਕਦੇ ਇਹ ਸੋਚਣ ਦੀ ਲੋੜ ਨਹੀਂ ਪੈਂਦੀ ਕਿ ਇਹ 'ਦੁੱਖ-ਵਿਕਾਰ' ਕੀ ਹਨ ਤੇ ਇਹਨਾਂ ਤੋਂ ਬਚਾ ਕਿਵੇਂ ਹੋ ਸਕਦਾ ਹੈ। ਅਜਿਹਾ ਮਨੁੱਖ ਮਨੁੱਖਾ-ਜੀਵਨ ਦੇ ਅਮਲੀ ਪਹਿਲੂ ਦੀ ਬਾਬਤ ਕੁਝ ਨਹੀਂ ਜਾਣਦਾ।

ਪਰ ਉਂਞ, ਛੋਟੇ ਬਾਲ ਨੂੰ ਹੀ ਅਜਿਹੀਆਂ ਘਟਨਾਂ ਵਾਪਰਦੀਆਂ ਹਨ, ਜਿਨ੍ਹਾਂ ਕਰਕੇ ਉਸ ਦੇ ਮਨ ਵਿਚ ਕੁਝ ਇਹੋ ਜਿਹੇ ਪ੍ਰਸ਼ਨ ਉੱਠਣ ਲੱਗ ਪੈਂਦੇ ਹਨ :

"ਮੈਂ ਡਿੱਗਦਾ ਕਿਉਂ ਹਾਂ ?"

"ਮੈਨੂੰ ਸੱਟਾਂ ਕਿਉਂ ਲਗਦੀਆਂ ਹਨ ?"

"ਮੈਂ ਕਈ ਵਾਰੀ ਆਪਣਾ ਹੱਥ ਅੱਗ ਵਿਚ ਕਿਉਂ ਸਾੜ ਲੈਂਦਾ ਹਾਂ ?"

ਬੱਚੇ ਦੀ ਹੱਡ-ਬੀਤੀ ਵਿਚ 'ਦੁੱਖ-ਵਿਕਾਰ' ਦੀ ਹੋਂਦ ਦਾ ਸੁਆਲ ਇਸ ਉੱਪਰ-ਲਿਖੇ ਤਰੀਕੇ ਨਾਲ ਪੈਦਾ ਹੁੰਦਾ ਹੈ।

ਜਿਉਂ ਜਿਉਂ ਬਾਲ ਵੱਡਾ ਹੁੰਦਾ ਹੈ, ਇਹ 'ਦੁੱਖ-ਵਿਕਾਰ' ਹੋਰ ਸ਼ਕਲ ਵਟਾਂਦੇ ਹਨ :

"ਮੈਂ ਸਕੂਲ ਕਿਉਂ ਜਾਵਾਂ ?" "ਖੇਡਾਂ ਕਿਉਂ ਨਾ ?"

"ਮੇਰੇ ਕਈ ਮਿੱਤਰ-ਸਾਥੀ ਮੇਰਾ ਗੁਆਂਢ ਛੱਡ ਕੇ ਕਿਤੇ ਹੋਰਥੇ ਕਿਉਂ ਚਲੇ ਗਏ ਹਨ ?"

"ਮੇਰੇ ਕਈ ਮਿੱਤਰ ਮਰ ਕਿਉਂ ਗਏ ਹਨ ?"

"ਮੈਂ ਕਈ ਵਾਰੀ ਬੀਮਾਰ ਕਿਉਂ ਹੋ ਜਾਂਦਾ ਹਾਂ ?"

ਜਿਉਂ ਜਿਉਂ ਉਮਰ ਵਡੇਰੀ ਹੁੰਦੀ ਹੈ, ਇਹ ਹੱਡ-ਬੀਤੀ ਹੋਰ ਸ਼ਕਲ ਵਟਾ ਲੈਂਦੀ ਹੈ:

"ਦੁਨੀਆ ਵਿਚ ਗ਼ਰੀਬੀ ਕਿਉਂ ਹੈ?" "ਬਦੀ ਕਿਉਂ ਹੈ?" "ਉਪੱਦ੍ਰਵ ਕਿਉਂ ਹਨ?"

"ਝੱਖੜ, ਹੜ੍ਹ, ਭੁਚਾਲ ਕਿਉਂ ਹਨ?" "ਕੱਕਰ ਤੇ ਗੜੇ-ਮਾਰ ਕਿਉਂ?"

"ਗੱਡੀਆਂ ਤੇ ਮੋਟਰਾਂ ਦੇ ਭੇੜ ਕਿਉਂ?" "ਜਹਾਜ਼ ਕਿਉਂ ਡੁਬਦੇ ਹਨ?"

"ਜੰਗ ਤੇ ਕਤਲਾਮ ਕਿਉਂ?"

"ਜ਼ਿੰਦਗੀ ਵਿਚ ਚਿੰਤਾ ਫ਼ਿਕਰ ਕਿਉਂ?" "ਬੁਢੇਪਾ ਕਿਉਂ?"

"ਜੁਆਨਾਂ ਤੇ ਬੱਚਿਆਂ ਨੂੰ ਮੌਤ ਕਿਉਂ?" "ਮੌਤ ਕਿਉਂ?"

"ਜੀਵਨ ਵਿਚ ਸਦਾ ਮੌਜਾਂ ਕਿਉਂ ਨਹੀਂ?"

ਇਹਨਾਂ ਸਹਿਸਿਆਂ ਵਲੋਂ ਅੱਖਾਂ ਮੀਟ ਰੱਖਣ ਵਿਚ ਸੁੱਖ ਨਹੀਂ, ਇਹਨਾਂ ਦਾ ਟਾਕਰਾ ਕਰਨਾ ਹੀ ਪਏਗਾ, ਇਹਨਾਂ ਦੀ ਤਹਿ ਤਕ ਅੱਪੜਨ ਦਾ ਜਤਨ ਕਰਨਾ ਪਏਗਾ, ਜੀਵਨ ਦੇ ਰਾਜ਼ ਨੂੰ ਸਮਝਣਾ ਪਏਗਾ, ਜਿਸ ਵਿਚ ਇਹ ਸਾਰੇ ਹੀ ਸੁਆਲ ਆ ਜਾਣ। ਇਹ ਸਾਰਾ ਜਗਤ-ਜੀਵਨ ਇਕ ਵੱਡੀ ਇਮਾਰਤ ਹੈ। ਇਸ ਵਿਚ ਦੁੱਖ-ਸੁੱਖ, ਕਲੇਸ਼ ਤੇ ਵਿਕਾਰ ਆਦਿਕ ਸਭ ਇਸ ਇਮਾਰਤ ਦੀਆਂ ਇੱਟਾਂ, ਚੂਨਾ, ਗਾਰਾ ਆਦਿਕ ਹਨ। ਇਸ ਸਾਰੀ ਇਮਾਰਤ ਦੀ ਸਮੁੱਚੀ ਹਸਤੀ ਨੂੰ ਸਮਝਣਾ ਹੀ ਪਏਗਾ।

ਜਗਤ ਵਿਚ 'ਦੁੱਖ-ਕਲੇਸ਼' ਦੀ ਹੋਂਦ ਦਾ ਭੇਤ ਸਮਝਣ ਲਈ ਸਾਨੂੰ ਆਪਣਾ ਦ੍ਰਿਸ਼ਟੀ-ਮੰਡਲ ਖੁਲ੍ਹਾ ਕਰਨਾ ਪਏਗਾ। ਇਕ ਦੋ ਮਨੁੱਖਾਂ ਦੀ ਜ਼ਿੰਦਗੀ ਵਲ ਹੀ ਨਾ ਤੱਕੀਏ, ਸਗੋਂ ਸਾਰੀ ਮਨੁੱਖ-ਜਾਤੀ ਦੇ ਜੀਵਨ ਨੂੰ ਆਪਣੀ ਨਜ਼ਰ ਦੇ ਘੇਰੇ ਵਿਚ ਲਿਆਈਏ।

ਇਹ ਖ਼ਿਆਲ ਗ਼ਲਤ ਹੈ ਕਿ ਉਸ ਬੰਦੇ ਦੀ ਜ਼ਿੰਦਗੀ 'ਆਦਰਸ਼ਕ ਜ਼ਿੰਦਗੀ' ਹੈ ਜਿਸ ਨੂੰ ਸਭ ਤਰ੍ਹਾਂ ਦਾ ਸੁੱਖ ਪ੍ਰਾਪਤ ਹੈ, ਕਿਉਂਕਿ ਇਹ ਗੱਲ ਅਮਲੀ ਜੀਵਨ ਵਿਚ ਨਹੀਂ ਮਿਲਦੀ। ਇਖ਼ਲਾਕੀ ਉੱਚਤਾ ਤੇ ਪਵਿੱਤਰਤਾ—ਇਹ ਹਨ ਜ਼ਿੰਦਗੀ ਦੇ ਗਹਿਣੇ ਤੇ ਇਹ ਗਹਿਣੇ ਘੜੀਂਦੇ ਹਨ 'ਦੁੱਖ-ਕਲੇਸ਼' ਦੀ ਕੁਠਾਲੀ ਵਿਚ।

ਸਿਰਜਨਹਾਰ ਨੇ ਕਿਸੇ ਮੰਦ-ਭਾਵ ਨਾਲ ਇਨਸਾਨੀ ਜੀਵਨ ਦੇ ਰਾਹ ਵਿਚ 'ਦੁੱਖ-ਕਲੇਸ਼' ਦੇ ਕੰਡੇ ਨਹੀਂ ਖਿਲਾਰੇ ਹਨ। ਜੇ ਆਪਣੇ ਪੈਦਾ ਕੀਤੇ ਬੰਦਿਆਂ ਨੂੰ ਦੁਖੀ ਰੱਖਣਾ ਉਸ ਦੀ ਰਜ਼ਾ ਹੁੰਦੀ, ਤਾਂ ਪ੍ਰਭੂ ਉਹ ਦਾਰੂ, ਉਹ ਢੰਗ ਤੇ ਉਹ ਵਸੀਲੇ ਮਨੁੱਖ ਦੀ ਪਹੁੰਚ ਵਿਚ ਨਾ ਆਉਣ ਦੇਂਦਾ ਜੋ ਇਹਨਾਂ ਦੁੱਖ-ਕਲੇਸ਼ਾਂ ਨੂੰ ਦੂਰ ਕਰ ਦੇਂਦੇ ਹਨ। ਜਾਂ ਪਰਮਾਤਮਾ ਮਨੁੱਖ ਨੂੰ ਇਹ ਮਿੱਠੀ ਦਾਤ ਨਾ ਬਖ਼ਸ਼ਦਾ ਜਿਸ ਨਾਲ ਮਨੁੱਖ ਵੱਡੇ ਤੋਂ ਵੱਡੇ ਹੋ ਬੀਤੇ ਕਸ਼ਟ ਭੀ ਭੁੱਲ ਜਾਂਦਾ ਹੈ। 'ਚੇਤਾ-ਸ਼ਕਤੀ' ਤੋਂ ਦੁੱਖ-ਕਲੇਸ਼ ਮਿਟ ਜਾਣੇ—ਇਹ ਇਕ ਉੱਚੀ ਬਖ਼ਸ਼ਸ਼ ਹੈ। ਜਦੋਂ ਕੋਈ ਸਰੀਰਕ ਪੀੜ ਇਤਨੀ ਤੇਜ਼ ਹੋ ਜਾਏ ਕਿ ਸਹਾਰੀ ਨਾ ਜਾ ਸਕੇ, ਤਾਂ ਉਸ ਪੀੜ ਦੇ ਕਾਰਨ ਮਨੁੱਖ ਬੇਹੋਸ਼ ਹੋ ਜਾਂਦਾ ਹੈ, ਤੇ ਇਸ ਤਰ੍ਹਾਂ ਉਹ ਪੀੜ ਉਸ ਨੂੰ ਪੋਹ ਨਹੀਂ ਸਕਦੀ। ਸਰੀਰ ਦੀ ਇਹ ਬਣਤਰ ਭੀ ਉਸੇ ਬਣਾਈ ਹੈ, ਜਿਸ ਨੇ ਇਸ ਦੇ ਰਾਹ ਵਿਚ ਦੁੱਖਾਂ ਦੀਆਂ ਔਖੀਆਂ ਘਾਟੀਆਂ ਖੜੀਆਂ ਕੀਤੀਆਂ ਹਨ।

ਇਹ ਸਾਰੀ ਜਗਤ-ਰਚਨਾ ਖ਼ਾਸ ਨੇਮਾਂ ਅਨੁਸਾਰ ਹੈ। ਉਹਨਾਂ ਨੇਮਾਂ ਦੇ ਅੰਦਰ ਰਹਿ ਕੇ ਸਾਰੇ ਤੱਤ ਆਪੋ ਆਪਣਾ ਕੰਮ ਕਰ ਰਹੇ ਹਨ, ਤੇ ਜਗਤ ਦੀ ਕਾਰ ਠੀਕ ਹੁੰਦੀ ਜਾ ਰਹੀ ਹੈ। ਜਦੋਂ ਕਦੇ ਸਾਨੂੰ ਇਹ ਭੁਲੇਖਾ ਪੈਂਦਾ ਹੈ ਕਿ ਫ਼ਲਾਣੇ ਥਾਂ ਕਿਸੇ ਕੁਦਰਤੀ ਨੇਮ ਦਾ ਉਲੰਘਣ ਹੋ ਰਿਹਾ ਹੈ, ਤਦੋਂ ਭੀ ਗਹੁ ਨਾਲ ਵੇਖਿਆਂ ਇਹ ਸਮਝ ਆ ਜਾਂਦੀ ਹੈ ਕਿ ਇਥੇ ਭੀ ਕੁਦਰਤ ਦਾ ਇਕ ਹੋਰ ਨੇਮ ਕੰਮ ਕਰ ਰਿਹਾ ਹੈ। ਮਨੁੱਖ ਨੇ ਬਹੁਤੇ ਦੁੱਖ-ਕਲੇਸ਼ ਇਹਨਾਂ ਕੁਦਰਤੀ ਨੇਮਾਂ ਦਾ ਉਲੰਘਣ ਕਰ ਕੇ ਹੀ ਸਹੇੜੇ ਹਨ। ਜਿਨ੍ਹਾਂ ਕੁਦਰਤੀ ਨੇਮਾਂ ਦੀ ਮਨੁੱਖ ਨੂੰ ਸਮਝ ਆ ਗਈ ਹੈ ਤੇ ਪਤਾ ਲੱਗ ਚੁਕਿਆ ਹੈ ਕਿ ਜੇ ਇਹਨਾਂ ਦੇ ਵਿਰੁਧ ਤੁਰਿਆ ਤਾਂ ਫ਼ਲਾਣਾ ਕਸ਼ਟ ਆ ਪਏਗਾ, ਮਨੁੱਖ ਆਪਣੇ ਤੇ ਮਨੁੱਖ-ਜਾਤੀ ਦੇ ਭਲੇ ਵਾਸਤੇ ਉਹਨਾਂ ਨੇਮਾਂ ਦੀ ਵਿਰੋਧਤਾ ਨਹੀਂ ਕਰਦਾ।

ਪਰ ਮਨੁੱਖ ਨੂੰ ਅਜੇ ਸਾਰੇ ਨੇਮਾਂ ਦੀ ਸਾਰ ਨਹੀਂ ਆਈ ਤੇ ਇਹ ਆਸ ਰੱਖਣੀ ਅਯੋਗ ਤੇ ਵਿਅਰਥ ਹੈ ਕਿ ਜਿਨ੍ਹਾਂ ਨੇਮਾਂ ਦੀ ਮਨੁੱਖ ਨੂੰ ਅਜੇ ਸਮਝ ਨਹੀਂ ਆਈ, ਉਹ ਨੇਮ ਜਗਤ-ਖੇਡ ਵਿਚ ਆਪਣਾ ਕੰਮ ਹਾਲਾਂ ਬੰਦ ਕਰ ਦੇਣ। ਇਕ ਜਹਾਜ਼ ਸਮੁੰਦਰ ਵਿਚ ਡੁਬ ਜਾਂਦਾ ਹੈ, ਲੋਕ ਇਸ ਨੂੰ ਰੱਬ ਦਾ ਕਹਿਰ ਆਖਣ ਲੱਗ ਪੈਂਦੇ ਹਨ। ਦੋ ਗੱਡੀਆਂ ਕਿਤੇ ਭਿੜ ਕੇ ਕਈ ਜਾਨਾਂ ਦਾ ਨੁਕਸਾਨ ਹੋ ਜਾਂਦਾ ਹੈ, ਇਹ ਭੀ ਰੱਬੀ ਕ੍ਰੋਪ ਗਿਣਿਆ ਜਾਂਦਾ ਹੈ। ਪਰ ਇਹ ਸਭ ਕੁਝ ਮਨੁੱਖ

ਦੀਆਂ ਆਪਣੀਆਂ ਕਮਜ਼ੋਰੀਆਂ ਦਾ ਨਤੀਜਾ ਹੈ। ਜਹਾਜ਼ ਸਮੁੰਦਰ ਦੇ ਸਾਰੇ ਖ਼ਤਰਿਆਂ ਦਾ ਟਾਕਰਾ ਕਰਨ ਜੋਗਾ ਪੱਕਾ ਨਹੀਂ ਬਣਾਇਆ ਗਿਆ, ਸਮੁੰਦਰ ਵਿਚ ਵਰਤਦੇ ਕੁਦਰਤੀ ਨੇਮ ਆਪਣਾ ਕੰਮ ਕਿਵੇਂ ਛਡ ਦੇਣ ? ਕਾਂਟਾ ਬਦਲਾਣ ਵਾਲਾ ਮਨੁੱਖ ਬੇਪਰਵਾਹੀ ਵਿਚ ਦੋ ਗੱਡੀਆਂ ਨੂੰ ਇਕੋ ਹੀ ਲਾਈਨ 'ਤੇ ਲੈ ਆਵੇ, ਗੱਡੀਆਂ ਟਕਰਨ ਤੋਂ ਕਿਵੇਂ ਹਟ ਜਾਣ, ਤੇ ਟੱਕਰ ਲੱਗਿਆਂ ਜਾਨਾਂ ਦਾ ਨੁਕਸਾਨ ਕਿਵੇਂ ਨਾ ਹੋਵੇ ? ਇਸ ਤਰ੍ਹਾਂ ਤਾਂ ਪਰਮਾਤਮਾ ਨੂੰ ਬੱਸ ਇਹੀ ਕੰਮ ਟਿਕਿਆ ਰਹੇ ਕਿ ਉਹ ਮਨੁੱਖ ਦੇ ਮੂਰਖ-ਪੁਣੇ ਤੋਂ ਪੈਦਾ ਹੋਣ ਵਾਲੇ ਦੁੱਖ-ਕਲੇਸ਼ ਨੂੰ ਰੋਕਣ ਲਈ ਸਦਾ ਕਰਾਮਾਤਾਂ ਕਰਦਾ ਰਹੇ ਤੇ ਨੇਮਾਂ ਦਾ ਉਲੰਘਣ ਕਰਦਾ ਰਹੇ।

ਕੁਦਰਤੀ ਨੇਮਾਂ ਦਾ ਉਲੰਘਣ ਕੀਤਿਆਂ ਜੋ ਦੁੱਖ-ਕਲੇਸ਼ ਉਪਜਦੇ ਹਨ, ਇਹ ਸਗੋਂ ਇਨਸਾਨੀ ਭਲਾਈ ਦਾ ਹੀ ਕਾਰਨ ਬਣਦੇ ਹਨ। ਇਨਸਾਨ ਉਹਨਾਂ ਅਸੂਲਾਂ ਤੇ ਨੇਮਾਂ ਨੂੰ ਸਮਝਣ ਦੀ ਵਧੀਕ ਕੋਸ਼ਸ਼ ਕਰਦਾ ਹੈ। ਡਿੱਗ ਡਿੱਗ ਕੇ ਹੀ ਸਵਾਰ ਹੋਈਦਾ ਹੈ, ਜਦੋਂ ਮਨੁੱਖ ਕੋਈ ਨੇਮ ਤੋੜ ਕੇ ਦੁਖ ਸਹੇੜਦਾ ਹੈ ਤਾਂ ਅਗਾਂਹ ਵਾਸਤੇ ਵਧੀਕ ਸੁਚੇਤ ਹੋ ਜਾਂਦਾ ਹੈ, ਤੇ ਜੀਵਨ ਕਿਸੇ ਮਰਯਾਦਾ ਵਿਚ ਗੁਜ਼ਾਰਨ ਦਾ ਉੱਦਮ ਕਰਦਾ ਹੈ।

ਜਦੋਂ ਕੋਈ ਰੋਗ ਆਵੇ ਜਾਂ ਕੋਈ ਹਾਦਸਾ ਸਾਡੇ ਨਾਲ ਹੋ ਜਾਏ, ਤਾਂ ਅਸੀ ਝੂਰਦੇ ਹਾਂ ਕਿ ਪਰਮਾਤਮਾ ਨੇ ਕੋਈ ਕਰਾਮਾਤ ਕਰ ਕੇ ਸਾਨੂੰ ਕਿਉਂ ਨਾ ਬਚਾ ਲਿਆ। ਪਰ, ਸੋਚੋ, ਜੇ ਰੱਬ, ਹਰੇਕ ਜੀਵ ਨੂੰ ਹਰੇਕ ਰੋਗ ਤੇ ਮੁਸੀਬਤ ਤੋਂ ਕੋਈ ਉਚੇਚੀ ਕਰਾਮਾਤ ਕਰ ਕੇ ਹੀ ਬਚਾ ਲਿਆ ਕਰੇ, ਤਾਂ ਜਗਤ ਦੇ ਇਸ ਸਾਰੇ 'ਪਰਬੰਧ' ਦਾ ਕੀ ਹਾਲ ਹੋਵੇ ? ਕੀ ਜਗਤ ਵਿਚ ਕੋਈ ਮਰਯਾਦਾ ਰਹਿ ਜਾਏ ? ਬਾਲ ਕਈ ਵਾਰੀ ਅੰਞਾਣ-ਪੁਣੇ ਵਿਚ ਆਪਣਾ ਹੱਥ ਅੱਗ ਵਿਚ ਪਾ ਦੇਂਦੇ ਹਨ, ਜੇ ਹਰੇਕ ਬਾਲ ਦਾ ਹਰ ਥਾਂ ਹੱਥ ਸੜਨੋਂ ਪਰਮਾਤਮਾ ਬਚਾ ਲਏ, ਤਾਂ ਅੱਗ ਦੀ ਮਰਯਾਦਾ ਦਾ ਕੀ ਇਤਬਾਰ ਰਹਿ ਜਾਏ ? ਫੇਰ ਜੇ ਹਰੇਕ ਬੰਦੇ ਨੂੰ ਇਹੀ ਯਕੀਨ ਬਣ ਜਾਏ ਕਿ ਹਰੇਕ ਖ਼ਤਰੇ ਤੇ ਮੁਸੀਬਤ ਤੋਂ ਰੱਬ ਆਪੇ ਪਿਆ ਬਚਾਵੇਗਾ, ਤਾਂ ਇਨਸਾਨੀ ਤਰੱਕੀ ਦਾ ਕੀ ਹਾਲ ਹੋਵੇਗਾ ? ਸਾਡੀ ਸਿਆਣਪ, ਸਾਡੀ ਚੁਸਤੀ, ਸਾਡੇ ਉੱਦਮ ਸਭ ਖ਼ਤਮ ਹੋ ਜਾਣਗੇ। ਅਸਾਂ ਫਿਰ ਆਪਣੇ ਪੈਰਾਂ 'ਤੇ ਖਲੋਣ ਦਾ ਕਦੇ ਯਤਨ ਹੀ ਨਹੀਂ ਕਰਨਾ; ਬੇਪਰਵਾਹੀ ਨਾਲ ਗ਼ਲਤੀਆਂ ਕਰਦੇ ਫਿਰਾਂਗੇ ਤੇ ਹਰ ਥਾਂ ਕਰਾਮਾਤ ਹੋਣ ਦੀ ਆਸ ਰੱਖੀ ਬੈਠਾਂਗੇ। ਕੋਈ ਮਰੀ ਪੈ ਜਾਏ ਤਾਂ

ਰੱਬ ਦੇ ਕ੍ਰੋਪ ਦਾ ਨਤੀਜਾ ਸਮਝਦੇ ਹਾਂ, ਪਰ ਇਹ ਸਭ ਇਨਸਾਨੀ ਜਹਾਲਤ ਦਾ ਸਿੱਟਾ ਹੁੰਦੀਆਂ ਹਨ। ਗ਼ਰੀਬੀ ਤੇ ਭੁੱਖ ਰੱਬ ਦੇ ਮੱਥੇ ਲਾਂਦੇ ਹਾਂ, ਪਰ ਅਸਲ ਵਿਚ ਮਨੁੱਖ ਦੀ ਆਪਣੀ ਖ਼ਾਮੀ ਦਾ ਸਿੱਟਾ ਹਨ। ਉਂਞ ਹੈ ਇਹ ਭੀ ਰਜ਼ਾ ਵਿਚ, ਤੇ ਰੱਬੀ ਪਿਆਰ ਹੀ।

ਇਹ ਗ਼ਰੀਬੀ, ਮਿਹਨਤ ਤੇ ਮੁਸ਼ੱਕਤ ਹੀ ਹਨ, ਜਿਨ੍ਹਾਂ ਨੇ ਕਈ ਬੰਦਿਆਂ ਤੇ ਕੌਮਾਂ ਦੇ ਚਲਨ ਸੋਹਣੇ ਸੱਚੇ ਵਿਚ ਢਾਲੇ ਹਨ। ਜਿਨ੍ਹਾਂ ਨੂੰ ਮਿਹਨਤ ਦੀ ਲੋੜ ਨਹੀਂ ਪਈ, ਉਹ ਸੁੱਖ-ਰਹਿਣੇ ਤੇ ਆਲਸੀ ਬਣਦੇ ਗਏ। ਸਰਦੀ ਤੇ ਰੋਗ ਵਿਕਾਰ ਗਿਣੇ ਗਏ, ਪਰ ਸਰਦੀ ਨੇ ਘਰ ਬਣਾਣ ਦੀ ਜਾਚ ਸਿਖਾਈ, ਜਿਥੇ ਟੱਬਰ ਰਲ ਕੇ ਪਿਆਰ ਨਾਲ ਬੈਠਦੇ ਹਨ। ਦੁੱਖ-ਕਲੇਸ਼ ਨੇ, ਰੋਗ ਨੇ, ਇਨਸਾਨੀ ਦਿਲ ਵਿਚ ਦਇਆ, ਪਿਆਰ, ਹਮਦਰਦੀ ਦਾ ਜਜ਼ਬਾ ਪੈਦਾ ਕੀਤਾ, ਜਿਸ ਨੇ ਘਰ ਨੂੰ ਪਵਿੱਤਰ ਮੰਦਰ ਬਣਾ ਦਿੱਤਾ। ਇਨਸਾਨੀ ਬੱਚਾ ਕਿਤਨਾ ਹੀ ਚਿਰ ਅਨਾਥ ਜਿਹੀ ਹਾਲਤ ਵਿਚ ਰਹਿੰਦਾ ਹੈ, ਪਰ ਇਸ ਅਨਾਥ-ਪੁਣੇ ਨੇ ਹੀ ਕੁਦਰਤ ਵਿਚ ਸਭ ਤੋਂ ਉੱਚੀ ਹਸਤੀ 'ਮਾਂ' ਪੈਦਾ ਕਰ ਦਿੱਤੀ। ਇਨਸਾਨ ਦੇ ਬੱਚੇ ਦੀ ਮਾਂ—ਕੁਦਰਤ ਦਾ ਇਹ ਸਭ ਤੋਂ ਉੱਚਾ ਕਮਾਲ ਹੈ। ਬੱਚਿਆਂ ਦੀ ਇਸ ਪਰ-ਅਧੀਨਤਾ ਨੇ ਹੀ ਮਨੁੱਖ ਨੂੰ 'ਪਿਉ' ਬਣਾਇਆ ਹੈ, ਤੇ ਬੱਚਿਆਂ ਦੇ ਦਿਲ ਵਿਚ 'ਘਰ' ਦਾ ਪਿਆਰ ਪੈਦਾ ਕੀਤਾ ਹੈ। ਇਹ ਘਰ ਉਹਨਾਂ ਲਈ ਇਕ ਨਿੱਕੇ ਜਿਹੇ ਪਰ ਸੁਚੱਜੇ ਸਕੂਲ ਦਾ ਕੰਮ ਦੇਂਦਾ ਹੈ।

ਦਰਦ-ਪੀੜ ਮਨੁੱਖਾ-ਸਰੀਰ ਦੇ ਕਿਲ੍ਹੇ ਦਾ ਸੰਤਰੀ ਹੈ, ਇਸ ਸੰਤਰੀ ਤੋਂ ਬਿਨਾ ਇਹ ਕਿਲ੍ਹਾ ਸਹਿਜੇ ਹੀ ਰੋਗਾਂ ਦੀ ਹੱਥੀਂ ਜਿੱਤਿਆ ਜਾਂਦਾ। ਹਕੀਮ ਜਾਂ ਡਾਕਟਰ ਨੂੰ ਰੋਗੀ ਦਾ ਇਲਾਜ ਕਰਨ ਵਿਚ ਬੜੀ ਸਹੂਲਤ ਹੋ ਜਾਂਦੀ ਹੈ। ਸਲੋਤਰੀ ਇਸ ਗੱਲੋਂ ਘਾਟੇ ਵਿਚ ਰਹਿੰਦਾ ਹੈ। ਜਿਨ੍ਹਾਂ ਰੋਗਾਂ ਵਿਚ ਮਨੁੱਖਾ ਸਰੀਰ ਦੇ ਕਿਸੇ ਖ਼ਾਸ ਅੰਗ ਵਿਚ ਸਖ਼ਤ ਦਰਦ ਹੁੰਦੀ ਹੈ, ਜੇ ਉਹ ਦਰਦ ਅਚਨਚੇਤ ਹਟ ਜਾਏ, ਤਾਂ ਸਗੋਂ ਮੌਤ ਦਾ ਖ਼ਤਰਾ ਆ ਪੈਂਦਾ ਹੈ, ਕਿਉਂਕਿ ਦਰਦ ਦਾ ਮੂਲ-ਕਾਰਨ ਹੈ ਬੀਮਾਰੀ ਦਾ ਟਾਕਰਾ। ਦਰਦ ਦੇ ਹਟਣ ਦਾ ਭਾਵ ਇਹ ਹੈ ਕਿ ਉਸ ਅੰਗ ਨੂੰ ਰੋਗ ਨੇ ਜਿੱਤ ਲਿਆ ਹੈ, ਓਥੇ ਟਾਕਰੇ ਦੀ ਹਿੰਮਤ ਨਹੀਂ ਰਹਿ ਗਈ।

ਸਰੀਰਕ ਰੋਗਾਂ ਨੇ ਮਨੁੱਖ ਨੂੰ ਹਿਕਮਤ ਦੀ ਵਿੱਦਿਆ ਤੇ ਜਰਾਹੀ ਵਿਚ ਇਤਨਾ ਸਿਆਣਾ ਬਣਾ ਦਿੱਤਾ ਹੈ। ਕਈ ਦਵਾਈਆਂ ਐਸੀਆਂ ਲੱਭ ਪਈਆਂ

ਹਨ ਜੋ ਦਰਦ ਦੇ ਟਾਕਰੇ 'ਤੇ ਨਸਾਂ ਨੂੰ ਬੇ-ਹਿਸ ਕਰ ਦੇਂਦੀਆਂ ਹਨ। ਇਸ ਸਰੀਰਕ ਦਰਦ ਨੇ ਹੀ ਇਨਸਾਨ ਨੂੰ ਇਹ ਸਿਖਾ ਦਿੱਤਾ ਹੈ ਕਿ ਇਸ ਦੀ ਜਾਨ ਦੇ ਲਾਗੂ ਕਿਹੜੇ ਕਿਹੜੇ ਕਾਰਨ ਮੌਜੂਦ ਹਨ, ਤੇ ਉਹਨਾਂ ਤੋਂ ਬਚਣ ਦੇ ਕਿਹੜੇ ਉਪਰਾਲੇ ਹਨ। ਸੋ, ਦੁੱਖ-ਦਰਦ ਦੀ ਹਸਤੀ ਜਗਤ ਵਿਚ ਜੀਵਾਂ ਨੂੰ ਕਿਸੇ ਨਾ ਕਿਸੇ ਪਾਸੇ ਵਲੋਂ ਉੱਚਾ ਕਰਨ ਵਾਸਤੇ ਹੈ।

ਦੁੱਖ ਦਾਰੂ ਹੈ। ਦੁੱਖ-ਵਿਕਾਰ ਦੀ ਹੋਂਦ ਇਹ ਸਾਬਤ ਨਹੀਂ ਕਰਦੀ ਕਿ ਪ੍ਰਭੂ ਮਨੁੱਖ ਦੇ ਭਲੇ ਦੀ ਪਰਵਾਹ ਨਹੀਂ ਕਰਦਾ। ਦੁੱਖ-ਵਿਕਾਰ ਤਾਂ ਕਿਤੇ ਰਹੇ, ਇਹ ਭੁਚਾਲ, ਝੱਖੜ, ਹੜ੍ਹ ਤੇ ਅੱਗਾਂ ਲਗਣੀਆਂ—ਇਹ ਭੀ ਸਾਬਤ ਨਹੀਂ ਕਰਦੇ ਕਿ ਰੱਬ ਨਿਰਦਈ ਹੈ। ਇਹ ਸਭ ਕੁਝ ਇਹੀ ਜ਼ਾਹਰ ਕਰਦੇ ਹਨ ਕਿ ਜਗਤ ਕਿਸੇ ਨਿਯਮਾਂ ਦੇ ਅਧੀਨ ਹੈ, ਨਿਯਮ ਤੇ ਕਾਨੂੰਨ ਸਦਾ ਜੀਵਨ ਦੇ ਸਹਾਇਕ ਹਨ, ਬੇ-ਨਿਯਮੇ ਜਗਤ ਵਿਚ ਜੀਵਨ ਅਸੰਭਵ ਹੈ।

**ਕੇਤਿਆ ਦੂਖ ਭੂਖ ਸਦ ਮਾਰ॥**
**ਏਹਿ ਭਿ ਦਾਤਿ ਤੇਰੀ ਦਾਤਾਰ॥** *(ਜਪੁ ਜੀ, ਪੰਨਾ ੫)*

ਛੋਟੇ ਬਾਲਾਂ ਨੂੰ ਕਿਸੇ ਰੋਗ ਵਿਚ ਦੁੱਖ ਪਾਂਦਿਆਂ ਵੇਖ ਕੇ ਹੈਰਾਨ ਹੋਈਦਾ ਹੈ ਕਿ ਬਾਲ ਤਾਂ ਪਰ-ਅਧੀਨ ਹਨ, ਉਹਨਾਂ ਦੀ ਖ਼ੁਰਾਕ ਪੁਸ਼ਾਕ ਆਦਿਕ ਦੀ ਜ਼ਿੰਮੇਵਾਰੀ ਉਹਨਾਂ ਦੇ ਆਪਣੇ ਵੱਸ ਨਹੀਂ ਹੈ, ਉਹਨਾਂ ਨੂੰ ਕਿਉਂ ਕਸ਼ਟ ਮਿਲਦੇ ਹਨ ? ਇਹ ਤਾਂ ਠੀਕ ਹੈ ਕਿ ਛੋਟੇ ਬਾਲਾਂ ਦੇ ਦੁੱਖ-ਕਸ਼ਟ ਵੇਖ ਕੇ ਵੱਡਿਆਂ ਦੇ ਦਿਲ ਵਿਚ ਦਇਆ-ਤਰਸ ਦਾ ਜਜ਼ਬਾ ਪੈਦਾ ਹੁੰਦਾ ਹੈ, ਪਰ ਛੋਟੇ ਬਾਲਾਂ ਨੂੰ ਇਸ ਵਿਚੋਂ ਕੀ ਤਸਕੀਨ ਹੈ ?

ਕਾਦਰ ਦੀ ਕੁਦਰਤ ਬੇਅੰਤ ਹੈ, ਅਸਾਡੀ ਸਮਝ ਉਸ ਦੇ ਟਾਕਰੇ 'ਤੇ ਨਿੱਕੀ ਜਿਹੀ ਹੈ, ਅਸੀ ਹਰੇਕ ਕੁਦਰਤੀ ਰਾਜ਼ ਨੂੰ ਸਮਝਣ ਤੋਂ ਅਸਮਰਥ ਹਾਂ, ਪਰ ਅਸਾਨੂੰ ਇਹ ਨਿਸਚਾ ਰਹਿਣਾ ਚਾਹੀਦਾ ਹੈ ਕਿ ਬੱਚਿਆਂ ਦੇ ਦੁੱਖ-ਕਲੇਸ਼ ਕਾਦਰ ਦੀ ਕਿਸੇ ਭੈੜੀ ਬਦਲੇ ਦੀ ਨੀਅਤ ਨਾਲ ਨਹੀਂ ਹਨ। ਜੇ ਅਮੀਰਾਂ ਦੇ ਬੱਚਿਆਂ ਨੂੰ ਕੋਈ ਰੋਗ ਨਾ ਹੁੰਦੇ, ਤਾਂ ਅੱਜ ਵਲੈਤ ਵਿਚ ਬੱਚਿਆਂ ਦੇ ਰੋਗਾਂ ਵਾਸਤੇ ਇਤਨੇ ਖ਼ੈਰੈਤੀ ਹਸਪਤਾਲ ਨਾ ਹੁੰਦੇ। ਜਿਸ ਮਾਂ-ਪਿਉ ਨੇ ਆਪਣੇ ਛੋਟੇ ਬੱਚੇ ਨੂੰ ਤੜਫਦਿਆਂ ਆਪਣੀ ਅੱਖੀਂ ਵੇਖਿਆ ਹੈ, ਉਹੀ ਜਗਤ ਦੇ ਬੱਚਿਆਂ ਦੇ ਦੁੱਖ

ਅਨੁਭਵ ਕਰ ਸਕਦੇ ਹਨ। ਫਿਰ, ਬੱਚੇ ਦੇ ਰੋਗ ਦੀ ਹਾਲਤ ਵਿਚ ਭੀ ਕੋਈ ਕੁਦਰਤੀ ਨੇਮ ਹੀ ਟੁੱਟਾ ਹੈ, ਜਿਸ ਵਿਚ ਮਾਪਿਆਂ ਦੀ ਜ਼ਿੰਮੇਵਾਰੀ ਹੈ, ਤੇ ਇਸ ਦੇ ਇਵਜ਼ ਵਿਚ ਮਾਪਿਆਂ ਨੂੰ ਕਈ ਰਾਤਾਂ ਜਾਗਣਾ ਪੈਂਦਾ ਹੈ, ਤੇ ਬੱਚੇ ਦੇ ਦੁੱਖ ਨਾਲ ਦੁਖੀ ਹੋਣਾ ਪੈਂਦਾ ਹੈ। ਇਸ ਵਿਚੋਂ ਭੀ ਭਲਾਈ ਨਿਕਲਦੀ ਹੈ। ਇਕ ਬਾਲ ਦੀ ਪਰਵਰਿਸ਼ ਵਿਚ ਅਣਗਹਿਲੀ ਕਰ ਕੇ ਜੋ ਸਿੱਖਿਆ ਮਿਲਦੀ ਹੈ, ਉਹ ਦੂਜੇ ਬਾਲਾਂ ਦੀ ਪਰਵਰਿਸ਼ ਵਿਚ ਸਹਾਇਤਾ ਕਰਦੀ ਹੈ।

ਇਨਸਾਨ ਦੇ ਸਧਾਰਨ ਨਰੋਏ ਜੀਵਨ ਵਿਚ ਕਿਸੇ ਸਰੀਰਕ ਅੰਗ ਉੱਤੇ ਕਿਸੇ ਦੁੱਖ-ਪੀੜ ਦੇ ਆਉਣ ਦੀ ਸੰਭਾਵਨਾ ਨਹੀਂ ਹੁੰਦੀ। ਇਕ ਬਿਲਕੁਲ ਨਰੋਏ ਬੰਦੇ ਨੂੰ ਕਦੇ ਇਹ ਸੋਚਣ ਦੀ ਲੋੜ ਨਹੀਂ ਪੈਂਦੀ ਕਿ ਉਸਦਾ ਮੇਹਦਾ ਕਿਵੇਂ ਹਾਜ਼ਮੇ ਦਾ ਕੰਮ ਕਰ ਰਿਹਾ ਹੈ, ਜਿਗਰ ਕੀ ਸਹਾਇਤਾ ਕਰਦਾ ਹੈ, ਫੇਫੜੇ ਕਿਵੇਂ ਸਾਰੇ ਸਰੀਰ ਨੂੰ ਹਵਾ ਅਪੜਾ ਰਹੇ ਹਨ। ਇਹ ਸਾਰੇ ਕੰਮ ਆਪਣੇ ਆਪ ਹੋ ਰਹੇ ਹਨ, ਤੇ ਮਨੁੱਖ ਨੂੰ ਇਸ 'ਕੁਦਰਤੀ ਚਾਲ' ਵਿਚ ਕੋਈ ਤਕਲੀਫ਼ ਨਹੀਂ ਹੁੰਦੀ। ਜੇ ਕਿਸੇ ਅੰਗ ਵਿਚ ਕੋਈ ਪੀੜ ਉੱਠੇ, ਤਾਂ ਕਹੀਦਾ ਹੈ ਕਿ ਇਨਸਾਨੀ ਮਸ਼ੀਨ ਦੇ ਚੱਲਣ ਵਿਚ ਕਿਤੇ ਕੋਈ ਵਿਘਨ ਪੈ ਗਿਆ ਹੈ। ਪਰ ਬੱਚੇ ਜੰਮਣਾ ਵੀ ਇਕ ਕੁਦਰਤੀ ਨੇਮ ਹੈ, ਇਸ ਵਿਚ ਇਸਤ੍ਰੀ ਨੂੰ ਕਿਉਂ ਇਤਨਾ ਖੇਦ ਸਹਾਰਨਾ ਪੈਂਦਾ ਹੈ ? ਕੁਦਰਤ ਦੇ ਨੇਮ ਵਿਚ ਇਹ ਉਲੰਘਣ ਕਿਉਂ ਹੈ ?

ਪੁਰਾਣੇ ਸਮੇ ਵਿਚ ਲੋਕਾਂ ਨੇ ਆਦਮ ਤੇ ਹਵਾ ਦੀ ਕਹਾਣੀ ਦੇ ਕੇ ਇਸ ਨੂੰ ਰੱਬ ਦਾ ਸਰਾਪ ਪਰਗਟ ਕੀਤਾ। ਪਰ ਉਹ ਸਾਰੀ ਕਹਾਣੀ ਅਲੌਕਿਕ ਹੈ। ਹੁਣ ਕਦੇ ਕੋਈ ਸੱਪ ਗੱਲਾਂ ਨਹੀਂ ਕਰ ਸਕਿਆ, ਉਸ ਨੇ ਕਿਵੇਂ ਮਨੁੱਖ ਨੂੰ ਭਰਮਾਇਆ ਸੀ ? ਹੁਣ ਸਾਰੇ ਸੱਪ ਢਿੱਡ-ਭਾਰ ਚਲਦੇ ਹਨ, ਉਹ ਸੱਪ ਕਿਵੇਂ ਮਨੁੱਖ ਵਾਂਗ ਤੁਰ ਸਕਦਾ ਸੀ ? ਕੁਦਰਤ ਵਿਚ ਨੇਮ ਸਦਾ ਇਕ-ਰਸ ਵਰਤੀਂਦੇ ਹਨ। ਇਕ ਗੱਲ ਅਸੀ ਰੋਜ਼ ਵੇਖ ਰਹੇ ਹਾਂ, ਅਸੀ ਉਸੇ ਚੀਜ਼ ਨੂੰ ਬਹੁਤਾ ਪਿਆਰ ਕਰਦੇ ਹਾਂ, ਉਸੇ ਦੀ ਵਧੀਕ ਕਦਰ ਕਰਦੇ ਹਾਂ ਜਿਸ ਦੇ ਹਾਸਲ ਕਰਨ ਵਿਚ ਬਹੁਤੀ ਖੇਚਲ ਸਹਾਰਦੇ ਹਾਂ। ਮਾਂ ਦਾ ਆਪਣੇ ਬੱਚੇ ਨਾਲ ਪਿਆਰ ਜਗਤ ਵਿਚ ਸਭ ਤੋਂ ਉੱਚਾ ਪਿਆਰ ਮੰਨਿਆ ਗਿਆ ਹੈ, ਮਾਂ ਦਾ ਪਿਆਰ ਰੱਬੀ ਪਿਆਰ ਦਾ ਪਰਤੱਖ ਰੂਪ ਸਮਝਿਆ ਜਾਂਦਾ ਹੈ, ਮਾਂ ਰੱਬ ਦਾ ਰੂਪ ਮੰਨੀ ਜਾ ਰਹੀ ਹੈ। ਪਰ, ਮਾਂ ਸੰਬੰਧੀ, ਇਹ ਉੱਚਾ ਵਲਵਲਾ ਜਗਤ ਵਿਚ ਕਿਤੇ ਵੇਖਣ ਵਿਚ ਨਾ

ਆਉਂਦਾ, ਜੇ ਬੱਚੇ ਜੰਮਣੇ ਇਕ ਅਜਿਹਾ ਸਾਦਾ ਕੰਮ ਹੁੰਦਾ ਜਿਵੇਂ ਕਿਸੇ ਬਾਗ਼ ਵਿਚ ਫੁੱਲ ਪੈਦਾ ਕਰ ਲੈਣੇ। ਮਾਂ ਦਾ ਦਿਲ ਆਪਣੇ ਬੱਚੇ ਨਾਲ ਪਿਆਰ ਕਰਨ ਕਰਕੇ ਜੱਗ-ਦਿਲ ਬਣ ਜਾਂਦਾ ਹੈ। 'ਜੀਣ ਸਭ ਬੱਚੇ ਮਾਵਾਂ ਦੇ'—ਇਹ ਹਰ ਮਾਂ ਆਖਦੀ ਹੈ। ਪਰ ਕੁਦਰਤੀ ਤੌਰ 'ਤੇ ਜਣੇਪੇ ਦੀ ਤਕਲੀਫ਼ ਇਤਨੀ ਨਹੀਂ ਹੁੰਦੀ, ਜਿਤਨੀ ਅੱਜ ਕੱਲ੍ਹ ਵੇਖਣ ਵਿਚ ਆ ਰਹੀ ਹੈ। ਹੁਣ ਅਸੀ ਜੀਵਨ ਬਣਾਉਟੀ ਬਣਾਈ ਜਾ ਰਹੇ ਹਾਂ, ਸਰੀਰਾਂ ਨੂੰ ਖੇਚਲ ਨਹੀਂ ਦੇਂਦੇ, ਸਾਦਗੀ ਦੇ ਥਾਂ ਸ਼ੌਕੀਨੀ ਵਧ ਰਹੀ ਹੈ। ਜਿਉਂ ਜਿਉਂ ਅੱਜ ਕੱਲ੍ਹ ਦੀ ਸੱਭਿਅਤਾ, ਨਜ਼ਾਕਤ ਤੇ ਸ਼ੌਕੀਨੀ ਦੇ ਅਨੁਸਾਰ ਜੀਵਨ ਬਣ ਰਹੇ ਹਨ, ਤਿਉਂ ਤਿਉਂ ਸਿੱਟਾ 'ਸਰੀਰਕ ਕਸ਼ਟ' ਨਿਕਲ ਰਿਹਾ ਹੈ।

ਜਗਤ ਇਕ ਮੈਦਾਨਿ-ਜੰਗ ਦਿੱਸਦਾ ਹੈ। ਛੋਟੇ ਛੋਟੇ ਜੀਆਂ-ਜੰਤਾਂ ਨੂੰ ਵੱਡੇ ਪਸ਼ੂ-ਪੰਛੀ ਖਾ ਰਹੇ ਹਨ। ਧਮੱਕੜਾਂ ਨੂੰ ਚਿੜੀਆਂ ਖਾ ਜਾਂਦੀਆਂ ਹਨ, ਚਿੜੀਆਂ ਨੂੰ ਬਿੱਲੀ ਮਾਰ ਲੈਂਦੀ ਹੈ, ਬਿੱਲੀ ਨੂੰ ਕੁੱਤਾ ਪਾੜ ਖਾਂਦਾ ਹੈ; ਤੇ ਕੁੱਤੇ ਦਾ ਬਘਿਆੜ ਜਾਨੀ-ਵੈਰੀ ਹੈ। ਡੱਡੀਆਂ ਨੂੰ ਸੱਪ ਹੜੱਪ ਕਰ ਲੈਂਦਾ ਹੈ, ਸੱਪ ਨੂੰ ਨਿਓਲਾ ਮਾਰ ਮੁਕਾਂਦਾ ਹੈ। ਦੁਨੀਆ ਵਿਚ ਜਿਧਰ ਧਿਆਨ ਮਾਰੋ, ਇਹੀ ਦਿੱਸੇਗਾ। ਛੋਟੇ ਜੀਆਂ-ਜੰਤਾਂ ਨੂੰ ਵੱਡੇ ਮਾਰ ਮੁਕਾਂਦੇ ਹਨ।

ਕਿਤਨਾ ਭਿਆਨਕ ਦ੍ਰਿਸ਼ ਹੈ!

ਕੀ ਕਾਦਰ ਦੀ ਇਹ ਸਾਰੀ ਕੁਦਰਤ ਬੇ-ਤਰਸ ਹੈ?

ਅਸਲ ਗੱਲ ਇਹ ਹੈ ਕਿ ਕੁਦਰਤ ਦੇ ਇਸ ਜੰਗ ਨੇ ਹੀ ਧਰਤੀ ਦੇ ਸਰਦਾਰ ਮਨੁੱਖ ਨੂੰ ਧਰਤੀ 'ਤੇ ਜੀਣ ਦਾ ਮੌਕਾ ਦਿੱਤਾ ਹੈ, ਨਹੀਂ ਤਾਂ ਸਿਰਫ਼ ਮੱਖੀ ਦੀ ਪੈਦਾਇਸ਼ ਹੀ ਇਤਨੀ ਕਾਫ਼ੀ ਸੀ ਕਿ ਮਨੁੱਖ ਦਾ ਜੀਣਾ ਅਸੰਭਵ ਕਰ ਦੇਂਦੀ। ਇਸ ਤਰ੍ਹਾਂ ਦੀ ਮੌਤ ਕੋਈ ਭਿਆਨਕ ਮੌਤ ਭੀ ਨਹੀਂ ਹੈ, ਇਹ ਅਚਨਚੇਤ ਦੀ ਮੌਤ ਰੋਗ ਆਦਿਕ ਵਾਲੀ ਮੌਤ ਨਾਲੋਂ ਚੰਗੀ ਹੈ। ਦਰਿੰਦਿਆਂ ਤੋਂ ਬੇ-ਹੋਸ਼ੀ ਦੀ ਹਾਲਤ ਵਿਚ ਬਚ ਕੇ ਆਏ ਬੰਦੇ ਦੱਸਦੇ ਹਨ ਕਿ ਗਸ਼ੀ ਤੋਂ ਪਿੱਛੋਂ ਸਭ ਕੁਝ ਬਿਨਾ ਕਿਸੇ ਦੁੱਖ-ਦਰਦ ਦੇ ਹੁੰਦਾ ਹੈ। ਸ਼ਿਕਾਰੀ ਜਾਨਵਰ ਆਪਣੇ ਸ਼ਿਕਾਰ ਨੂੰ ਘੱਟ ਤੋਂ ਘੱਟ ਅਜ਼ਾਬ ਦੇ ਕੇ ਮਾਰਦੇ ਹਨ, ਸ਼ੇਰ ਤੇ ਬਾਜ਼ ਸਿਰਫ਼ ਇਕ ਝਪਟ ਮਾਰਦੇ ਹਨ। ਹਾਂ, ਬਿੱਲੀ ਚੂਹੇ ਨੂੰ ਦੁੱਖ ਦੇਂਦੀ ਪਰਤੀਤ ਹੁੰਦੀ ਹੈ, ਪਰ ਇਹ ਸੁਭਾਉ ਬਣਿਆ ਹੈ ਘਰਾਂ ਵਿਚ ਰਹਿਣ ਕਰਕੇ। ਘਰ

ਵਿਚ ਚੰਗੀ ਖ਼ੁਰਾਕ ਮਿਲ ਜਾਣ ਕਰਕੇ ਬਿੱਲੀ ਸ਼ਿਕਾਰ ਦੀ ਖ਼ਾਤਰ ਨਹੀਂ, ਸ਼ੁਗਲ ਦੀ ਖ਼ਾਤਰ ਚੂਹੇ 'ਤੇ ਪੈਂਦੀ ਹੈ। ਇਹ ਭੀ ਜ਼ਰੂਰੀ ਨਹੀਂ ਕਿ ਚੂਹਾ ਉਸ ਵੇਲੇ ਬੜੇ ਤਸੀਹੇ ਮਹਿਸੂਸ ਕਰਦਾ ਹੈ। ਜੋ ਲੋਕ ਕਦੇ ਕਿਸੇ ਸ਼ਿਕਾਰੀ ਦੇ ਪੰਜੇ ਤੋਂ ਬਚ ਕੇ ਆਏ ਹਨ, ਉਹ ਦੱਸਦੇ ਹਨ ਕਿ ਉਸ ਟਾਕਰੇ ਦੇ ਜੋਸ਼ ਵਿਚ ਕੋਈ ਤਕਲੀਫ਼ ਜਾਂ ਦੁੱਖ-ਕਲੇਸ਼ ਯਾਦ ਭੀ ਨਹੀਂ ਹੁੰਦਾ। ਪਸ਼ੂਆਂ ਵੱਲ ਵੇਖੋ, ਬੜੇ ਘੱਟ ਐਸੇ ਪਸ਼ੂ ਹਨ ਜੋ ਕਿਸੇ ਮੁਸੀਬਤ ਨੂੰ ਬਹੁਤਾ ਚਿਰ ਚੇਤੇ ਰੱਖ ਸਕਦੇ ਹਨ। ਇਹ ਮਨੁੱਖ ਹੀ ਹੈ ਜੋ ਆਪਣੀ ਚੇਤਾ-ਸ਼ਕਤੀ ਨਾਲ ਆਪਣੇ ਦੁੱਖ ਨੂੰ ਵਧਾ ਲੈਂਦਾ ਹੈ। ਹਰਨ ਜਾਂ ਸਹੇ ਦੇ ਪਿੱਛੇ ਸ਼ਿਕਾਰੀ ਲੱਗਦੇ ਹਨ, ਜੀ-ਭਿਆਣਾ ਉਹ ਦੌੜਦਾ ਹੈ ਤੇ ਉਹਨਾਂ ਦੀ ਨਜ਼ਰੋਂ ਉਹਲੇ ਹੋ ਜਾਂਦਾ ਹੈ, ਉਹ ਖ਼ਤਰਾ ਉਸ ਨੂੰ ਤੁਰਤ ਵਿਸਰ ਜਾਂਦਾ ਹੈ ਤੇ ਉਹ ਹਰਾ ਹਰਾ ਘਾਹ ਚੁਗਣ ਵਿਚ ਰੁਝ ਜਾਂਦਾ ਹੈ। ਇਸ ਸ੍ਵੈ-ਰੱਖਿਆ ਦੇ ਜੰਗ ਨੇ ਮਨੁੱਖ ਦੇ ਅੰਦਰ ਇਕ ਹੋਰ ਉੱਚਾ ਜਜ਼ਬਾ ਪੈਦਾ ਕਰ ਦਿੱਤਾ ਹੈ, ਉਹ ਹੈ 'ਦੂਜਿਆਂ ਦੀ ਰੱਖਿਆ ਲਈ ਜਤਨ'। ਇਸ ਜਜ਼ਬੇ ਨੇ ਪਿਆਰ, ਕੁਰਬਾਨੀ, ਹਮਦਰਦੀ ਆਦਿਕ ਗੁਣ ਪੈਦਾ ਕਰ ਦਿੱਤੇ ਹਨ।

ਹੁਣ ਤਕ ਅਸੀ ਸਰੀਰਕ ਦੁੱਖ-ਕਲੇਸ਼ਾਂ ਦਾ ਹੀ ਫ਼ਿਕਰ ਕਰਦੇ ਆਏ ਹਾਂ, ਹੁਣ ਲਵੋ ਮਾਨਸਿਕ ਪੀੜਾਂ ਨੂੰ। ਅੱਜ ਕੱਲ੍ਹ ਦੀ ਖੋਜ ਨੇ ਸਾਬਤ ਕਰ ਦਿੱਤਾ ਹੈ ਕਿ ਮਾਨਸਿਕ ਕਸ਼ਟ ਭੀ ਮਨੁੱਖ ਦੇ ਦਿਮਾਗ਼ ਵਿਚ ਉਸੇ ਤਰ੍ਹਾਂ ਅਸਰ ਕਰਦੇ ਹਨ ਜਿਵੇਂ ਸਰੀਰਕ ਦੁੱਖ, ਸਗੋਂ ਮਾਨਸਿਕ ਦੁੱਖ ਵਧੀਕ ਖ਼ਤਰਨਾਕ ਹੁੰਦੇ ਹਨ। ਸਰੀਰਕ ਰੋਗ ਕੋਈ ਵਿਰਲਾ ਹੀ ਹੁੰਦਾ ਹੈ ਜੋ ਮਨੁੱਖ ਨੂੰ ਉੱਕਾ ਹੀ ਨਕਾਰਾ ਕਰ ਦੇਵੇ, ਪਰ ਮਾਨਸਿਕ ਦੁੱਖ ਦਿਮਾਗ਼ੀ ਹਾਲਤ ਖ਼ਰਾਬ ਕਰ ਦੇਂਦੇ ਹਨ। ਪਰ ਇਹ ਮਾਨਸਿਕ ਕਲੇਸ਼ ਭੀ ਭਲਾਈ ਤੋਂ ਖ਼ਾਲੀ ਨਹੀਂ ਹਨ।

'ਸਰੀਰਕ ਦੁੱਖ' ਦੁੱਖ ਸਹਾਰਨ ਵਾਲੇ ਬੰਦੇ ਨਾਲੋਂ ਉਸ ਦੀ ਕੌਮ ਤੇ ਦੇਸ਼ ਵਾਸਤੇ ਵਧੀਕ ਲਾਭਦਾਇਕ ਹੁੰਦੇ ਹਨ, ਰੋਗ ਤੋਂ ਦਵਾਈਆਂ ਤੇ ਹਸਪਤਾਲ ਬਣੇ, ਸ਼ਹੀਦੀਆਂ ਨੇ ਕੌਮਾਂ ਤੇ ਦੇਸ਼ਾਂ ਨੂੰ ਜਗਾ ਦਿੱਤਾ। 'ਮਾਨਸਿਕ ਦੁੱਖ' ਦੁੱਖ ਸਹਾਰਨ ਵਾਲੇ ਨੂੰ ਭੀ ਲਾਭ ਦੇਂਦਾ ਹੈ, ਇਸ ਕੁਠਾਲੀ ਵਿਚੋਂ ਸੁੱਚਾ ਤੇ ਉੱਚਾ ਹੋ ਕੇ ਨਿਕਲਦਾ ਹੈ।

ਮਾਨਸਿਕ ਪੀੜ ਜਾਂ ਇਖ਼ਲਾਕੀ ਰੋਗ ਦਾ ਮੂਲ-ਕਾਰਨ ਖ਼ੁਦਗ਼ਰਜ਼ੀ ਹੈ। ਕਦੇ ਸਮਾ ਸੀ, ਜਦੋਂ ਖ਼ੁਦਗ਼ਰਜ਼ੀ ਕੋਈ ਭੈੜ ਨਹੀਂ ਸੀ ਸਮਝਿਆ ਜਾਂਦਾ।

ਪਸ਼ੂ-ਪੰਛੀ, ਇਹ ਠੀਕ ਹੈ, ਆਪੋ ਆਪਣੀ ਹਸਤੀ ਕਾਇਮ ਰੱਖਣ ਵਾਸਤੇ ਖ਼ੁਦਗ਼ਰਜ਼ ਹਨ। ਪਰ ਮਨੁੱਖ ਇਸ ਹਾਲਤ ਤੋਂ ਉੱਚਾ ਹੋ ਗਿਆ ਹੈ, ਮਨੁੱਖ ਵਾਸਤੇ ਇਹ ਜ਼ਰੂਰੀ ਹੈ ਕਿ ਉਹ ਵਹੁਟੀ, ਬੱਚਿਆਂ, ਮਿੱਤਰਾਂ, ਗੁਆਂਢੀਆਂ, ਕੌਮ, ਦੇਸ਼ ਤੇ ਸਾਰੀ ਧਰਤੀ ਵਾਸਤੇ ਜੀਵੇ।

'ਇਨਸਾਨੀਅਤ' ਦੀ ਸਭ ਤੋਂ ਵੱਡੀ ਨਿਸ਼ਾਨੀ ਹੀ ਇਹ ਹੈ ਕਿ ਉਹ ਦੂਜਿਆਂ ਵਾਸਤੇ ਜੀਵੇ, ਨਿਰਾ ਆਪਣੇ ਵਾਸਤੇ ਜੀਵਿਆਂ ਤਾਂ ਮੁੜ ਪਸ਼ੂ-ਪੁਣੇ ਵਿਚ ਚਲੇ ਜਾਈਦਾ ਹੈ, ਪਰ 'ਇਨਸਾਨੀ' ਜੀਵਨ ਵਾਸਤੇ ਜੋ ਭੀ ਕੋਈ ਕੀਮਤੀ ਖ਼ਜ਼ਾਨਾ ਹੈ, ਬਿਨਾ ਕਸ਼ਟ ਸਹਾਰਨ ਤੋਂ ਨਹੀਂ ਮਿਲਿਆ, ਕਦਰ ਭੀ ਤਦੋਂ ਹੀ ਪੈਂਦੀ ਹੈ। ਅਜ਼ਾਦੀ, ਖ਼ਿਆਲ ਦੀ ਆਜ਼ਾਦੀ, ਸਾਹਿੱਤ, ਹੁਨਰ, ਰਾਗ, ਹਰੇਕ ਨੇ ਇਨਸਾਨੀ ਕੁਰਬਾਨੀ ਮੰਗੀ ਹੈ। ਇਨਸਾਨੀ ਉੱਨਤੀ ਦਾ ਰਸਤਾ ਹੀ ਕੰਡਿਆਂ ਵਿਚੋਂ-ਦੀ ਲੰਘਦਾ ਹੈ।

# ਧਰਮ ਤੇ ਸਦਾਚਾਰ

## ਧਰਮ ਕੀ ਹੈ ?

ਜਦੋਂ ਕਦੇ ਧਰਮ ਜਾਂ ਧਾਰਮਿਕ ਜੀਵਨ ਬਾਰੇ ਗੱਲ ਚੱਲੇ, ਤਾਂ ਕਈ ਪੜ੍ਹੇ-ਲਿਖੇ ਬੰਦੇ ਆਮ ਤੌਰ 'ਤੇ ਇਹ ਕਹਿ ਦਿਆ ਕਰਦੇ ਹਨ ਕਿ ਮਨੁੱਖ ਨੂੰ ਆਪਣਾ ਚਾਲਚਲਨ ਠੀਕ ਰੱਖਣਾ ਚਾਹੀਦਾ ਹੈ, 'ਧਰਮ' ਦਾ ਇਸ ਨਾਲ ਕੋਈ ਸੰਬੰਧ ਨਹੀਂ ਪੈ ਸਕਦਾ। ਇਹ ਇਕ ਐਸਾ ਭੁਲੇਖਾ ਹੈ, ਜੋ ਆਮ ਨੌਜਵਾਨਾਂ ਦੇ ਦਿਲ ਵਿਚ ਪੈ ਜਾਂਦਾ ਹੈ। ਇਸ ਨੂੰ ਸਮਝਣ ਲਈ ਸਭ ਤੋਂ ਪਹਿਲਾਂ ਇਹ ਵੇਖਣਾ ਹੈ ਕਿ 'ਧਰਮ' ਕੀ ਹੈ, ਅਤੇ ਕੀ ਧਰਮ ਤੋਂ ਸੱਖਣਾ ਰਹਿ ਕੇ ਮਨੁੱਖ ਦਾ ਆਚਰਨ ਚੰਗਾ ਬਣ ਸਕਦਾ ਹੈ। ਕੀ ਸਦਾਚਾਰ ਧਰਮ ਤੋਂ ਸੁਤੰਤਰ ਹੈ ?

ਆਮ ਤੌਰ 'ਤੇ ਧਰਮ ਦੇ ਤਿੰਨ ਵੱਖੋ-ਵੱਖਰੇ ਅਰਥ ਕੀਤੇ ਜਾਂਦੇ ਹਨ:

(੧) ਅਕਾਲ ਪੁਰਖ ਵਲੋਂ ਅਕਾਸ਼-ਬਾਣੀ ਜਾਂ ਇਲਹਾਮ, ਜਿਸ ਦੇ ਅਨੁਸਾਰ ਮਨੁੱਖ ਅਕਾਲ ਪੁਰਖ ਦੀ ਬੰਦਗੀ-ਪੂਜਾ ਕਰਦੇ ਹਨ। ਇਹ ਅਰਥ ਉਹ ਲੋਕ ਕਰਦੇ ਹਨ ਜੋ ਕਿਸੇ ਖ਼ਾਸ ਧਾਰਮਿਕ ਜਮਾਤ ਨਾਲ ਸੰਬੰਧ ਰਖਦੇ ਹਨ ਅਤੇ ਜੋ ਇਹ ਸਮਝਦੇ ਹਨ ਕਿ ਇਹੀ ਜਮਾਤ ਅਸਲ ਸੱਚੇ ਧਰਮ ਉੱਤੇ ਤੁਰ ਰਹੀ ਹੈ।

(੨) ਮੂਰਖ ਲੋਕਾਂ ਦੇ ਵਹਿਮਾਂ ਤੇ ਭਰਮਾਂ ਦਾ ਸਮੂਹ, ਜਿਸ ਤੋਂ ਇਕ ਵਹਿਮ-ਭਰੀ ਪੂਜਾ ਚਲ ਪੈਂਦੀ ਹੈ। ਧਰਮ ਦਾ ਇਹ ਅਰਥ ਉਹ ਲੋਕ ਕਰਦੇ ਹਨ, ਜਿਨ੍ਹਾਂ ਦੇ ਆਪਣੇ ਅੰਦਰ ਕੋਈ ਸ਼ਰਧਾ ਨਹੀਂ ਹੁੰਦੀ। ਕਈ ਵਾਰੀ ਅਜਿਹੇ ਲੋਕ ਪਰਮਾਤਮਾ ਦੀ ਹੋਂਦ ਤੋਂ ਭੀ ਮੁਨਕਰ ਹੁੰਦੇ ਹਨ।

(੩) ਚਲਾਕ ਮਨੁੱਖਾਂ ਦੇ ਘੜੇ ਹੋਏ ਨਿਯਮਾਂ ਦਾ ਇਕੱਠ, ਜੋ ਅਨਪੜ੍ਹ ਤੇ ਸਾਦਾ ਬੰਦਿਆਂ ਦੀ ਤਸੱਲੀ ਅਤੇ ਉਹਨਾਂ ਨੂੰ ਕਾਬੂ ਵਿਚ ਰੱਖਣ ਲਈ ਬਣਾਏ

ਹੁੰਦੇ ਹਨ। ਧਰਮ ਦੀ ਬਾਬਤ ਇਹ ਖ਼ਿਆਲ ਉਹਨਾਂ ਆਦਮੀਆਂ ਦਾ ਹੈ ਜੋ ਆਪ ਤਾਂ ਧਰਮ ਉੱਤੇ ਕੋਈ ਨਿਸਚਾ ਨਹੀਂ ਰੱਖਦੇ, ਪਰ ਇਹ ਜ਼ਰੂਰ ਸਮਝਦੇ ਹਨ ਕਿ ਭੋਲੇ-ਭਾਲੇ ਮਨੁੱਖਾਂ ਨੂੰ ਹੱਥ ਹੇਠ ਰੱਖਣ ਦਾ ਇਹ ਇਕ ਸੁੰਦਰ ਢੰਗ ਹੈ।

ਸਿਰਜਨਹਾਰ ਦੀਆਂ ਦਾਤਾਂ ਵਿਚੋਂ 'ਰਾਗ' ਇਕ ਬੜੀ ਉੱਤਮ ਤੇ ਸੁੰਦਰ ਦਾਤ ਹੈ। ਇਸ ਦਾਤ ਦੀ ਸੂਝ ਰੱਖਣ ਵਾਲਾ ਮਨੁੱਖ 'ਰਾਗ' ਨੂੰ ਸੁਣ ਕੇ ਇਕਾਗਰਤਾ ਵੱਲ ਆਉਂਦਾ ਹੈ, ਅਤੇ ਪਿਆਰ ਦਾ ਵਲਵਲਾ ਉਸ ਦੇ ਅੰਦਰ ਉੱਠਦਾ ਹੈ। ਉਸ ਦੇ ਚਿੱਤ ਵਿਚ ਸੰਕਲਪ ਉਠਦੇ ਹਨ ਕਿ ਇਸ ਸੁੰਦਰ ਦਾਤ ਦਾ ਸਭ ਕੋਈ ਭਾਗੀ ਬਣੇ। ਦੂਜਾ ਹੋਰ ਮਨੁੱਖ ਹੈ, ਉਸ ਦੇ ਖ਼ਿਆਲ ਅਨੁਸਾਰ ਸੰਘ ਪਾੜਨਾ ਵੇਹਲਿਆਂ ਅਤੇ ਨਿਕੰਮਿਆਂ ਦਾ ਕੰਮ ਹੈ, ਉਸ ਦਾ ਜਤਨ ਇਹੀ ਹੈ ਕਿ ਲੋਕ ਇਸ ਨਿਕੰਮੇ ਕੰਮ ਵਿਚ ਆਪਣਾ ਸਮਾ ਨਾ ਗਵਾਉਣ। ਤੀਜਾ ਇਕ ਹੋਰ ਆਦਮੀ ਭੀ ਹੈ ਜਿਸ ਨੂੰ ਆਪ ਤਾਂ ਰਾਗ ਵਿਚ ਰਸ ਨਹੀਂ ਆ ਰਿਹਾ, ਪਰ ਉਹ ਇਹ ਵੇਖ ਕੇ ਖ਼ੁਸ਼ ਹੈ ਕਿ ਲੋਕਾਂ ਨੂੰ ਨੱਚਣ ਟੱਪਣ ਦੇ ਆਹਰੇ ਲਾ ਰੱਖਣ ਦਾ ਇਹ ਇਕ ਸੋਹਣਾ ਤਰੀਕਾ ਹੈ।

'ਰਾਗ' ਦੇ ਇਹ ਵੱਖੋ-ਵੱਖਰੇ ਅਰਥ ਕਰਨ ਦਾ ਕਾਰਨ ਇਹ ਹੈ ਕਿ ਅਰਥ ਕਰਨ ਵਾਲੇ ਮਨੁੱਖ 'ਰਾਗ' ਦੀ ਅਸਲੀਅਤ ਨੂੰ ਨਹੀਂ ਖੋਜਦੇ, ਸਿਰਫ਼ ਆਪਣੇ ਖ਼ਿਆਲ ਦੇ ਧੁਰੇ ਤੋਂ ਵਿਚਾਰ ਕਰ ਰਹੇ ਹਨ। ਖ਼ਿਆਲਾਂ ਦਾ ਧੁਰਾ ਹਰੇਕ ਦਾ ਵੱਖੋ-ਵੱਖਰਾ ਹੋਣ ਕਰਕੇ ਅਰਥਾਂ ਵਿਚ ਵਿਖੇਪਤਾ ਹੋ ਗਈ ਹੈ। ਇਹੀ ਕਾਰਨ ਹੈ 'ਧਰਮ' ਦੇ ਅਰਥਾਂ ਦੀ ਵਿਖੇਪਤਾ ਦਾ।

## ਧਰਮ-ਭਾਵ ਦਾ ਮੂਲ-ਕਾਰਨ

ਵਿਦਵਾਨ ਸ਼੍ਰੇਣੀ ਵਿਚੋਂ ਕਈ ਮਨੁੱਖਾਂ ਦਾ ਇਹ ਨਿਸਚਾ ਹੈ ਕਿ ਹਰੇਕ ਧਰਮ ਦਾ ਮੂਲ ਕਾਰਨ 'ਕੁਦਰਤੀ ਤਾਕਤਾਂ ਦੀ ਪੂਜਾ' ਹੈ। ਉਹ ਕਹਿੰਦੇ ਹਨ ਕਿ ਭੋਲੇ-ਭਾਲੇ ਅਤੇ ਵਹਿਮੀ ਲੋਕ ਕੁਦਰਤ ਦੀਆਂ ਪ੍ਰਬਲ ਅਤੇ ਅਗਾਧ ਸ਼ਕਤੀਆਂ ਤੋਂ ਡਰ ਕੇ ਉਹਨਾਂ ਦੀ ਪੂਜਾ ਕਰਨ ਲੱਗ ਪਏ ਅਤੇ ਇਸ ਪੂਜਾ ਤੋਂ ਅੱਜ-ਕੱਲ੍ਹ ਦੇ ਪਰਚਲਤ ਧਰਮਾਂ ਦੇ ਮੁੱਢ ਬੱਝੇ। ਇਹਨਾਂ ਵਿਦਵਾਨਾਂ ਦੇ ਖ਼ਿਆਲ ਅਨੁਸਾਰ 'ਧਰਮ' ਮਨੁੱਖ ਜਾਤੀ ਦੀ ਉੱਨਤੀ ਦੇ ਰਾਹ ਵਿਚ ਰੁਕਾਵਟ ਹੈ। ਮਨੁੱਖ-ਜਾਤੀ ਧਾਰਮਿਕ ਅਤੇ ਅਧਿਆਤਮ ਵਿੱਦਿਆ ਦੇ ਮੰਡਲ ਵਿਚੋਂ ਲੰਘ

ਆਈ ਹੈ, ਅਤੇ ਹੁਣ ਸਭ ਤੋਂ ਉੱਚੇ ਵਿਗਿਆਨ (Scientific) ਮੰਡਲ ਵਿਚ ਅੱਪੜ ਗਈ ਹੈ, ਸੋ ਹੁਣ ਧਾਰਮਿਕ ਅਵਸਥਾ ਦੀ ਲੋੜ ਹੀ ਨਹੀਂ ਰਹੀ।

ਆਓ! ਹੁਣ ਇਸ ਉਪਰ-ਲਿਖੇ ਖ਼ਿਆਲ ਦੀ ਵਿਚਾਰ ਕਰੀਏ। ਪਹਿਲਾਂ ਤਾਂ ਇਹ ਜ਼ਰੂਰੀ ਨਹੀਂ ਕਿ ਕੁਦਰਤੀ ਸ਼ਕਤੀਆਂ ਦਾ ਡਰ-ਮਾਤਰ ਹੀ ਇਹਨਾਂ ਅਦ੍ਰਿਸ਼ਟ ਅਤੇ ਅਲੌਕਿਕ ਦੇਵਤਿਆਂ ਦੀ ਉਤਪੱਤੀ ਦਾ ਮੂਲ-ਕਾਰਨ ਹੈ। ਕਈ ਪੁਰਾਣੇ ਅਤੇ ਬਹੁਤ ਸਾਰੇ ਅੱਜ-ਕੱਲ੍ਹ ਦੇ ਸਮੇ ਦੇ ਵਿਦਵਾਨ ਅਲੌਕਿਕ ਜੀਵਾਂ ਦੀ ਹੋਂਦ ਮੰਨਦੇ ਹਨ, ਭਾਵੇਂ ਉਹਨਾਂ ਨੂੰ ਕਿਸੇ ਕੁਦਰਤੀ ਸ਼ਕਤੀ ਦਾ ਡਰ ਨਹੀਂ ਹੈ। ਭਲਾ ਜੇ ਇਹ ਮੰਨ ਭੀ ਲਿਆ ਜਾਏ ਕਿ ਡਰ ਹੀ ਮੂਲ-ਕਾਰਨ ਹੈ, ਤਾਂ ਭੀ ਇਸ ਪ੍ਰਸ਼ਨ ਦਾ ਉੱਤਰ ਨਹੀਂ ਮਿਲਦਾ ਕਿ ਸ਼ਕਤੀਆਂ ਦੇ ਭੈ ਤੋਂ ਅਲੌਕਿਕ ਜੀਵ ਕਿਵੇਂ ਜੰਮ ਪਏ ? ਜੇ ਮਨੁੱਖ ਮੇਘਾਂ ਦੀ ਗਰਜ ਅਤੇ ਬਿਜਲੀ ਤੋਂ ਡਰਦਾ ਸੀ ਤਾਂ ਇਹ ਖ਼ਿਆਲ ਕਿੱਥੋਂ ਉਠਿਆ ਕਿ ਇਕ ਦੇਵਤਾ ਅਕਾਸ਼ ਵਿਚ ਇਕ ਖ਼ਾਸ ਥਾਂ 'ਤੇ ਰਹਿੰਦਾ ਹੈ, ਜੋ ਬੱਜਰਧਾਰੀ ਹੈ ਅਤੇ ਮੇਘਾਂ ਦਾ ਰਾਜਾ ਹੈ। ਮਨੁੱਖ ਬੱਜਰ ਨੂੰ ਬੱਜਰ ਜਾਣ ਕੇ ਉਸ ਤੋਂ ਡਰਦੇ, ਮੌਤ ਨੂੰ ਵੇਖ ਕੇ ਮੌਤ ਤੋਂ ਡਰਦੇ, ਪਰ ਇਹ ਇੰਦਰ ਅਤੇ ਜਮਰਾਜ ਆਦਿਕ ਕਿੱਥੋਂ ਪਰਗਟ ਹੋ ਪਏ ?

ਜਿਸ ਕਿਸੇ ਮਨੁੱਖ ਦੇ ਮਨ ਵਿਚ ਕਦੇ ਧਰਮ-ਭਾਵ ਦਾ ਉਬਾਲ ਆਇਆ ਹੈ, ਉਹ ਉਸ ਦੇ ਅਨੁਭਵ ਤੋਂ ਜਾਣਦਾ ਹੋਵੇਗਾ ਕਿ ਇਸ ਭਾਵ ਦੀ ਉਤਪੱਤੀ ਦਾ ਕਾਰਨ ਕੋਈ ਓਪਰੀ ਅਤੇ ਡਰਾਉਣੀ ਮਾਇਕ ਸ਼ਕਤੀ ਨਹੀਂ, ਸਗੋਂ ਮਨੁੱਖ ਦੇ ਮਨ ਵਿਚ ਇਕ ਤਰ੍ਹਾਂ ਦੀ 'ਜਾਗ' ਉਤਪੰਨ ਹੁੰਦੀ ਹੈ, ਜੋ ਮਨੁੱਖ ਨੂੰ ਆਪਣੀ ਦੀਨਤਾ, ਇਕੱਲਾਪਨ ਅਤੇ ਪਾਪਾਂ ਦੀ ਰੁਚੀ ਦਾ ਚੇਤਾ ਕਰਾਂਦੀ ਹੈ। ਇਸ ਕਿਸਮ ਦੀ 'ਜਾਗ' ਤੋਂ ਧਰਮ-ਭਾਵ ਪੈਦਾ ਹੁੰਦਾ ਹੈ।

ਸੋ, ਬਾਹਰਲੇ ਪਦਾਰਥਾਂ ਦੇ ਵੇਖਣ ਨਾਲ ਅਤੇ ਆਤਮਕ ਅਨੁਭਵ ਤੋਂ ਇਹ ਸਮਝ ਪੈਂਦੀ ਹੈ ਕਿ ਧਰਮ ਵਿਚ ਕੁਦਰਤੀ ਸ਼ਕਤੀਆਂ ਦੇ ਭੈ ਦਾ ਕੋਈ ਹੱਥ ਨਹੀਂ। ਵਿੱਦਿਆ ਦੇ ਆਉਣ ਨਾਲ ਇਸ ਧਰਮ-ਭਾਵ ਵਿਚ ਕੋਈ ਘਾਟਾ ਭੀ ਨਹੀਂ ਆ ਸਕਦਾ।

## ਸਾਡਾ ਇਸ ਰਚਨਾ ਨਾਲ ਸੰਬੰਧ

ਬਾਲ-ਅਵਸਥਾ ਵਿਚ ਤਾਂ ਜੀਵ ਦੀ ਪਸ਼ੂ-ਬਿਰਤੀ ਹੀ ਰਹਿੰਦੀ ਹੈ, ਸਦਾ ਖਾਣ-ਹੰਢਾਣ ਦਾ ਚਾਉ ਅਤੇ ਚੇਤਾ। ਪਰ ਇਸ ਦਸ਼ਾ ਤੋਂ ਟੱਪ ਕੇ ਜਿਨ੍ਹਾਂ ਮਨੁੱਖਾਂ ਵਿਚ ਯਥਾਰਥ-ਗਿਆਨ ਦੀ ਕਣੀ ਆਉਂਦੀ ਹੈ, ਉਹਨਾਂ ਦਾ ਜੀਵਨ ਉੱਕਾ ਹੀ ਪਲਟਾ ਖਾ ਜਾਂਦਾ ਹੈ, ਉਹ ਕਿਸੇ ਹੋਰ ਰੰਗ ਵਿਚ ਹੀ ਖੇਡਦੇ ਹਨ। ਜਿਉਂ ਜਿਉਂ ਕਰਤਾਰ ਦੀ ਬੇਅੰਤ ਰਚਨਾ ਵੱਲ ਝਾਤੀ ਮਾਰਦੇ ਹਨ, ਵਿਸਮਾਦ ਦਸ਼ਾ ਵਿਚ ਅੱਪੜਦੇ ਹਨ ਅਤੇ ਮੁੜ-ਘਿੜ ਕੇ ਇਹ ਪੁੱਛਦੇ ਹਨ ਕਿ ਇਸ ਅਗਾਧ ਅਤੇ ਬੇਅੰਤ ਕੁਦਰਤ ਵਿਚ ਇਸ ਛਿਨ-ਭੰਗਰ ਮਨੁੱਖ-ਹਸਤੀ ਦੀ ਕੀ ਲੋੜ ਹੈ ਅਤੇ :

**ਕਵਨ ਕਾਜ ਸਿਰਜੇ ਜਗ ਭੀਤਰਿ, ਜਨਮਿ ਕਵਨ ਫਲੁ ਪਾਇਆ॥**

*(ਰਾਮਕਲੀ ਕਬੀਰ ਜੀ, ਪੰਨਾ ੬੭੦)*

'ਮਾਨਸਿਕ ਜਾਗ' ਵਿਚ ਪੁਜੇ ਹੋਏ ਹਰੇਕ ਮਨੁੱਖ ਉੱਤੇ ਇਹ ਦਸ਼ਾ ਵਾਪਰਦੀ ਹੈ, ਅਤੇ ਹਰੇਕ ਹੀ ਆਪਣੇ ਵਿਤ-ਅਨੁਸਾਰ ਇਸ ਦਾ ਉੱਤਰ ਦੇਣ ਦਾ ਜਤਨ ਕਰਦਾ ਹੈ। ਸੰਸਾਰ ਦੇ ਹਰੇਕ ਮਜ਼ਹਬ ਦੀ ਨੀਂਹ, ਕਿਸੇ ਨਾ ਕਿਸੇ ਰੂਪ ਵਿਚ ਇਸੇ ਪ੍ਰਸ਼ਨ 'ਤੇ ਹੀ ਹੈ। ਭਾਵੇਂ ਕਰਮ-ਕਾਂਡ ਦੀ ਖੋਜ ਕਰੋ ਤੇ ਭਾਵੇਂ ਉਪਨਿਸ਼ਦਾਂ ਦੀ ਡੂੰਘੀ ਫ਼ਿਲਾਸਫ਼ੀ ਵੱਲ ਤੱਕੋ, ਸਭ ਦੀ ਤਹਿ ਵਿਚ ਇਹੀ ਫੁਰਨਾ ਹੋਵੇਗਾ ਕਿ ਸਾਡਾ ਸੰਬੰਧ ਇਸ ਬੇਅੰਤ ਰਚਨਾ ਨਾਲ ਕੀ ਹੈ ਅਤੇ ਇਸ ਸੰਬੰਧ ਨੂੰ ਅਸੀ ਕਿਵੇਂ ਨਿਬਾਹ ਸਕਦੇ ਹਾਂ।

ਇਸ ਵਿਚਾਰ ਉੱਤੇ ਦੇਸ਼, ਕਾਲ, ਬੰਸ ਆਦਿਕ ਕਈ ਤਰ੍ਹਾਂ ਦੇ ਪਰਭਾਵ ਪੈ ਸਕਦੇ ਹਨ। ਸੋ, ਉਪਰਲੇ ਪ੍ਰਸ਼ਨ ਦਾ ਉੱਤਰ ਵੱਖ ਵੱਖ ਦੇਸ਼ਾਂ ਵਿਚ, ਵੱਖ ਵੱਖ ਸਮੇ ਵਿਚ, ਵੱਖੋ-ਵੱਖਰੀ ਬੰਸ ਵਿਚ, ਵੱਖੋ-ਵੱਖਰਾ ਰਿਹਾ ਹੈ। ਪਰ ਅਸਲ ਵਿਚ ਮੂਲ ਸੰਬੰਧ ਤਿੰਨ ਕਿਸਮ ਦੇ ਹੋ ਸਕਦੇ ਹਨ :

੧. ਸਰੀਰਕ, ੨. ਸਮਾਜਿਕ, ੩. ਆਤਮਕ।

੧. ਸੰਸਾਰ ਨਾਲ ਸਰੀਰਕ ਸੰਬੰਧ ਰੱਖਣ ਵਾਲੇ ਸਦਾ ਆਪਣੇ ਲਾਭ ਅਤੇ ਸੁੱਖ ਨੂੰ ਮੁੱਖ ਰਖਦੇ ਹਨ, ਭਾਵੇਂ ਉਹਨਾਂ ਦੇ ਮਨੋਰਥ ਦੀ ਪੂਰਤੀ ਵਿਚ ਕਿਸੇ ਹੋਰ ਨੂੰ ਕਿਤਨਾ ਹੀ ਕਲੇਸ਼ ਹੋਵੇ। ਇਸ ਸ਼੍ਰੇਣੀ ਦੇ ਜੀਵਾਂ ਦੀ ਦਸ਼ਾ ਸਤਿਗੁਰੂ ਜੀ ਦੱਸਦੇ ਹਨ :

**ਨਿਤ ਦਿਨਸੁ ਰਾਤਿ ਲਾਲਚੁ ਕਰੇ ਭਰਮੈ ਭਰਮਾਇਆ॥**
**ਵੇਗਾਰਿ ਫਿਰੈ ਵੇਗਾਰੀਆ ਸਿਰਿ ਭਾਰੁ ਉਠਾਇਆ॥**

*(ਗਉੜੀ ਬੈਰਾਗਣਿ ਮ: ੪, ਪੰਨਾ ੧੬੬)*

ਇਸ ਢਹਿੰਦੀ ਕਲਾ ਵਾਲੇ ਮਨੁੱਖ ਸੁੱਖਾਂ ਦੇ ਢੂੰਡਣ ਅਤੇ ਦੁੱਖਾਂ ਤੋਂ ਬਚਣ ਦੇ ਉੱਦਮ ਵਿਚ ਆਪਣੇ ਮੂਲ-ਕਾਰਨ ਨੂੰ ਵਿਸਾਰ ਕੇ ਹੋਰ ਦੇਵੀ-ਦੇਵਤਿਆਂ ਦੇ ਉਪਾਸ਼ਕ ਬਣਦੇ ਫਿਰਦੇ ਹਨ। ਇਹੀ ਗੱਲ ਭਗਵਤ ਗੀਤਾ ਦੇ ਸੱਤਵੇਂ ਅਧਿਆਇ ਵਿਚ ਲਿਖੀ ਹੈ:

**कामैस्तै स्तैहृतज्ञाना: प्रपद्यन्ते अन्य देवता: ।**

੨. ਸਮਾਜਿਕ ਅਵਸਥਾ ਅਸਲ ਵਿਚ ਪਹਿਲੀ ਅਵਸਥਾ ਦਾ ਵਿਸਥਾਰ ਹੀ ਹੈ। ਇਥੇ ਅੱਪੜਿਆ ਹੋਇਆ ਮਨੁੱਖ ਆਪਣੇ ਕੁਟੰਬ, ਪੰਥ ਜਾਂ ਦੇਸ਼ ਦੇ ਸੁੱਖ ਨੂੰ ਸਰੀਰਕ ਸੁੱਖ ਨਾਲੋਂ ਜ਼ਿਆਦਾ ਜ਼ਰੂਰੀ ਸਮਝਦਾ ਹੈ, ਪੰਥ ਜਾਂ ਦੇਸ਼ ਦੀ ਸੇਵਾ ਵਾਸਤੇ ਆਪਣੇ ਸਰੀਰਕ ਸੁੱਖ ਦੀ ਪਰਵਾਹ ਨਹੀਂ ਕਰਦਾ। ਪਰੰਤੂ ਅਜੇ ਭੀ ਉਹ ਸਿਰਜਨਹਾਰ ਦੀ ਰਚਨਾ ਦੇ ਇਕ ਨਿੱਕੇ ਜਿਹੇ ਹਿੱਸੇ ਨਾਲ ਹੀ ਜੁੜਿਆ ਹੋਇਆ ਹੈ। ਸੁਭਾਵਕ ਹੀ ਮਨੁੱਖ ਇਸ ਦਸ਼ਾ ਵਿਚ ਜਤਨ ਇਹ ਕਰਦਾ ਹੈ ਕਿ ਦੂਜੇ ਪੰਥ ਜਾਂ ਦੇਸ਼ ਦੀ ਭਾਵੇਂ ਹਾਨੀ ਹੋਵੇ, ਆਪਣੇ ਪੰਥ ਜਾਂ ਦੇਸ਼ ਨੂੰ ਸੁੱਖ ਅੱਪੜੇ। ਆਪਾ ਵਾਰਨਾ ਭੀ ਬੜਾ ਉੱਦਮ ਹੈ, ਅਤੇ ਇਹ ਦਸ਼ਾ ਪਹਿਲੀ ਦਸ਼ਾ ਨਾਲੋਂ ਵਧ ਕੇ ਹੈ, ਪਰ ਮਨ ਵਿਚ ਦ੍ਵੈਖ ਦਾ ਡੇਰਾ ਅਜੇ ਭੀ ਹੈ, ਭਾਵੇਂ ਪਹਿਲੀ ਦਸ਼ਾ ਨਾਲੋਂ ਥੋੜਾ ਹੈ। ਰਾਜਸੀ ਸੇਵਾ ਕਰਨ ਵਾਲੇ ਮਨੁੱਖ ਅਕਸਰ ਕਰਕੇ ਇਸੇ ਟਿਕਾਣੇ ਉੱਤੇ ਹੁੰਦੇ ਹਨ।

(੩) ਤੀਜਾ ਅਤੇ ਸਭ ਤੋਂ ਉੱਤਮ ਹੈ ਆਤਮਕ ਸੰਬੰਧ। ਇਸ ਟਿਕਾਣੇ ਬਾਬਤ ਸ੍ਰੀ ਗੁਰੂ ਜੀ ਇਉਂ ਲਿਖਦੇ ਹਨ:

**ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ॥**
**ਗੁਰ ਕੀ ਸੇਵਾ ਸੇਵਕੋ, ਨਾਨਕ ਖਸਮੈ ਬੰਦਾ॥੪॥੧੭॥**

*(ਆਸਾ ਮ: ੫, ਪੰਨਾ ੪੦੦)*

ਮਨ ਚੜ੍ਹਦੀਆਂ ਕਲਾਂ ਵਿਚ ਹੈ, ਸਭਨਾਂ ਘਟਾਂ ਵਿਚ ਪਿਆਰਾ ਹੀ ਦਿੱਸਦਾ ਹੈ। ਇਥੇ ਭਾਣੇ ਵਿਚ ਮਗਨ ਮਨੁੱਖ ਨੂੰ ਇਹ ਨਿਸਚਾ ਹੈ ਕਿ ਮੈਂ ਸੇਵਕ ਹਾਂ

ਅਤੇ ਸੇਵਾ ਕਰਨ ਵਾਸਤੇ ਹੀ ਮੈਂ ਸੰਸਾਰ 'ਤੇ ਆਇਆ ਹਾਂ। ਕੁਦਰਤ ਵਿਚ ਵਿਆਪਕ ਕਾਦਰ ਦੀ ਸੇਵਾ ਕਰਦਾ ਹੋਇਆ ਉਹ ਉਮਾਹ ਵਿਚ ਆ ਕੇ ਆਖਦਾ ਹੈ :

**ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ, ਆਪਿ ਕਰੇ ਕਰਾਏ ॥**
**ਸਾਸਿ ਸਾਸਿ ਸਿਮਰਤ ਰਹਾ, ਨਾਨਕ ਦਾਨੁ ਪਾਏ ॥੪॥੧॥**

*(ਸੂਹੀ ਮ: ੫, ਪੰਨਾ ੭੪੫)*

ਸ੍ਰੀ ਅਨੰਦਪੁਰ ਸਾਹਿਬ ਜੀ ਦੇ ਜੁੱਧ ਵਿਚ ਸਿੱਖਾਂ ਨੇ ਸਾਹਿਬ ਸ੍ਰੀ ਕਲਗ਼ੀਧਰ ਜੀ ਪਾਸ ਸ਼ਿਕਾਇਤ ਕੀਤੀ, "ਹਜ਼ੂਰ, ਜਲ ਪਿਲਾਣ ਵਾਲਾ ਸੇਵਕ ਭਾਈ ਘਨੱਈਆ ਵੈਰੀਆਂ ਨੂੰ ਭੀ ਜਲ ਪਿਆਲਦਾ ਹੈ।" ਸਤਿਗੁਰੂ ਜੀ ਨੇ ਭਾਈ ਜੀ ਨੂੰ ਸਦਾਇਆ, ਅਤੇ ਮੁਸਕਰਾ ਕੇ ਆਖਿਆ, "ਕਿਉਂ, ਭਾਈ ਜੀ ! ਕੀ ਸ਼ਿਕਾਇਤ ਹੈ ? ਤੁਸੀ ਵੈਰੀਆਂ ਨੂੰ ਜਲ ਛਕਾਉਂਦੇ ਹੋ।" ਭਾਈ ਘਨੱਈਆ ਜੀ ਨੇ ਅਸਚਰਜ ਹੋ ਕੇ ਉੱਤਰ ਦਿੱਤਾ, "ਦੀਨਾਂ ਦੇ ਨਾਥ ਸਤਿਗੁਰੂ ਜੀ ! ਮੈਂ ਤਾਂ ਆਪ ਦੇ ਸਿਵਾਇ ਕਿਸੇ ਹੋਰ ਨੂੰ ਜਲ ਨਹੀਂ ਛਕਾ ਰਿਹਾ। ਸਭ ਘਟਾਂ ਵਿਚ ਮੈਨੂੰ ਆਪ ਹੀ ਦਿੱਸ ਰਹੇ ਹੋ ਅਤੇ ਆਪ ਦੀ ਕਿਰਪਾਲਤਾ ਨਾਲ ਮੈਨੂੰ ਵੈਰੀ ਕੋਈ ਦਿੱਸਦਾ ਹੀ ਨਹੀਂ।"

**ਬਿਸਰਿ ਗਈ ਸਭ ਤਾਤਿ ਪਰਾਈ ॥**
**ਜਬ ਤੇ ਸਾਧ ਸੰਗਤਿ ਮੋਹਿ ਪਾਈ ॥੧॥ਰਹਾਉ॥**
**ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ ॥੧॥**
**ਜੋ ਪ੍ਰਭ ਕੀਨੋ ਸੋ ਭਲ ਮਾਨਿਓ, ਏਹ ਸੁਮਤਿ ਸਾਧੂ ਤੇ ਪਾਈ ॥੨॥**
**ਸਭ ਮਹਿ ਰਵਿ ਰਹਿਆ ਪ੍ਰਭੁ ਏਕੈ, ਪੇਖਿ ਪੇਖਿ ਨਾਨਕ ਬਿਗਸਾਈ ॥੩॥੮॥**

*(ਕਾਨੜਾ ਮਹਲਾ ੫, ਪੰਨਾ ੧੨੯੯)*

## ਧਰਮ ਦੀਆਂ ਤਿੰਨ ਸ਼੍ਰੇਣੀਆਂ

ਸੰਸਾਰ ਦੇ ਕੁਲ ਧਰਮ ਉਪਰੋਕਤ ਤਿੰਨ ਸ਼੍ਰੇਣੀਆਂ ਵਿਚੋਂ ਕਿਸੇ ਨਾ ਕਿਸੇ ਇਕ ਉੱਤੇ ਜ਼ਰੂਰ ਆਸ਼੍ਰਿਤ ਹਨ। ਹਰੇਕ ਮਨੁੱਖ-ਮਾਤਰ ਦਾ ਸ੍ਰਿਸ਼ਟੀ ਨਾਲ ਸੰਬੰਧ ਤਾਂ ਹੋਇਆ ਹੀ, ਅਤੇ ਉਹ ਸੰਬੰਧ (ਜਿਸ ਤਰ੍ਹਾਂ ਅਸੀ ਉੱਪਰ ਵਿਚਾਰ ਕਰ ਆਏ ਹਾਂ) ਹੈ ਭੀ ਤਿੰਨ ਪਰਕਾਰ ਦਾ। ਸੋ, ਜ਼ਾਹਰਾ ਤੌਰ 'ਤੇ ਭਾਵੇਂ ਕਿਸੇ ਧਰਮ ਨਾਲ ਸੰਬੰਧ ਹੋਵੇ, ਅਸਲੀ ਧਰਮ ਮਨੁੱਖ ਦਾ ਇਹਨਾਂ ਤਿੰਨਾਂ ਵਿਚੋਂ ਇਕੋ ਹੋਵੇਗਾ, ਅਤੇ

ਜ਼ਰੂਰ ਹੋਵੇਗਾ। ਜਦੋਂ ਅੱਜ-ਕੱਲ੍ਹ ਦੇ ਵਿਦਵਾਨ ਇਹ ਆਖਦੇ ਹਨ ਕਿ ਅਸੀ ਉਸ ਉੱਚ ਅਵਸਥਾ 'ਤੇ ਪੁੱਜ ਪਏ ਹਾਂ ਜਿਥੇ ਧਰਮ ਦੀ ਲੋੜ ਨਹੀਂ ਰਹੀ, ਇਸ ਦਾ ਭਾਵ ਇਹ ਹੈ ਕਿ ਸਭ ਤੋਂ ਉੱਤਮ ਆਤਮਕ ਸੰਬੰਧ ਤੋਂ ਟੁੱਟ ਕੇ ਉਹ ਸੁਤੇ ਹੀ ਸਰੀਰ ਜਾਂ ਸਮਾਜਿਕ ਪੱਖ ਵਿਚ ਫਸ ਕੇ ਮਾਇਆ ਦੀ ਹੱਥੀਂ ਵਿਕ ਗਏ ਹਨ। ਇਹ ਆਖਣਾ ਕਿ ਮਨੁੱਖ ਧਰਮ ਤੋਂ ਬਿਨਾ ਜੀਊ ਸਕਦਾ ਹੈ, ਇਤਨਾ ਹੀ ਅਸੰਭਵ ਹੈ ਜਿਤਨਾ ਇਹ ਕਿ ਮਨੁੱਖ ਨੂੰ ਜੀਵਨ ਵਾਸਤੇ ਹਿਰਦੇ ਦੀ ਲੋੜ ਨਹੀਂ। ਮਨੁੱਖ ਇਸ ਗੱਲ ਤੋਂ ਨਾਵਾਕਿਫ਼ ਭਾਵੇਂ ਪਿਆ ਹੋਵੇ, ਪਰ ਜ਼ਿੰਦਗੀ ਇਸ ਤੋਂ ਬਿਨਾ ਅਸੰਭਵ ਹੈ। ਕਿਸੇ ਮਨੁੱਖ ਦੇ ਮੂੰਹੋਂ ਇਹ ਬਚਨ ਨਿਕਲਣਾ ਹੀ ਇਹ ਪਰਗਟ ਕਰਦਾ ਹੈ ਕਿ ਉਸ ਵਿਚ ਜੀਵਨ-ਕਣੀ ਨਹੀਂ ਰਹੀ, ਸੰਸਾਰ ਉਤੇ ਉਹ ਇਕ ਤੁਰਦੀ-ਫਿਰਦੀ ਲੋਥ ਹੈ:

**ਸਤਿਗੁਰ ਕੀ ਸੇਵ ਨ ਕੀਨੀਆ, ਹਰਿ ਨਾਮਿ ਨ ਲਗੋ ਪਿਆਰੁ ॥**
**ਮਤ ਤੁਮ ਜਾਣਹੁ ਓਇ ਜੀਵਦੇ, ਓਇ ਆਪਿ ਮਾਰੇ ਕਰਤਾਰਿ ॥**
**ਹਉਮੈ ਵਡਾ ਰੋਗੁ ਹੈ, ਭਾਇ ਦੂਜੈ ਕਰਮ ਕਮਾਇ ॥**
**ਨਾਨਕ ਮਨਮੁਖਿ ਜੀਵਦਿਆ ਮੁਏ, ਹਰਿ ਵਿਸਰਿਆ ਦੁਖੁ ਪਾਇ ॥੨॥੯॥**

*(ਵਡਹੰਸ ਕੀ ਵਾਰ, ਮ: ੪, ਪੰਨਾ ੫੯੯)*

## ਧਰਮ ਦੇ ਅਧਿਕਾਰ

ਇਥੇ ਸ਼ਾਇਦ ਇਹ ਇਤਰਾਜ਼ ਕੀਤਾ ਜਾਏ ਕਿ ਮਨੁੱਖ ਅਤੇ ਕਰਤਾਰ ਦੀ ਰਚਨਾ ਦੇ ਆਪੋ ਵਿਚ-ਦੇ ਸੰਬੰਧ ਦਾ ਪਰਗਟ ਕਰਨਾ ਧਰਮ ਦੇ ਅਧਿਕਾਰ ਤੋਂ ਪਰੇ ਹੈ, ਇਹ ਕੰਮ ਫ਼ਿਲਾਸਫ਼ੀ ਜਾਂ ਸਾਇੰਸ ਦੇ ਜ਼ਿੰਮੇ ਹੈ। ਆਉ, ਥੋੜੀ ਜਿਹੀ ਵਿਚਾਰ ਕਰੀਏ। ਨਿਆਇ ਆਦਿਕ ਸਾਰੇ ਸ਼ਾਸਤਰਾਂ ਵੱਲ ਝਾਤ ਪਾਈਏ ਤਾਂ ਇਹ ਸਾਫ਼ ਮਲੂਮ ਹੋ ਜਾਂਦਾ ਹੈ ਕਿ ਫ਼ਿਲਾਸਫ਼ੀ ਆਪ ਭੀ ਧਰਮ ਉੱਤੇ ਨਿਰਭਰ ਰੱਖਦੀ ਹੈ। ਧਰਮ ਦੱਸਦਾ ਹੈ ਕਿ ਮਨੁੱਖ ਦਾ ਕਾਦਰ ਅਤੇ ਕੁਦਰਤ ਨਾਲ ਕੀ ਸੰਬੰਧ ਹੋ ਸਕਦਾ ਹੈ। ਇਸ ਸੰਬੰਧ ਦਾ ਜੋ ਅਮਲੀ ਸਿੱਟਾ ਨਿਕਲਦਾ ਹੈ, ਉਸ ਉਤੇ ਫ਼ਿਲਾਸਫ਼ੀ ਵਿਸਥਾਰ ਨਾਲ ਵਿਚਾਰ ਕਰਦੀ ਹੈ, ਕਿਉਂਕਿ ਜਿਤਨਾ ਚਿਰ ਕੋਈ ਖ਼ਾਸ ਨਿਯਮ ਫ਼ਿਲਾਸਫ਼ੀ ਦੇ ਅੱਗੇ ਨਾ ਹੋਵੇ, ਉਸ ਦੀ ਵਿਚਾਰ ਕੰਮ ਨਹੀਂ ਕਰ ਸਕਦੀ। ਇਹੀ ਦਸ਼ਾ ਹੈ ਸਾਇੰਸ ਦੀ। ਸੰਸਾਰ ਵਿਚ ਜਿਤਨੇ ਮਜ਼ਹਬ ਹਨ,

ਉਤਨੇ ਹੀ ਸਾਇੰਸ ਹਨ। ਹਰੇਕ ਮਜ਼ਹਬ ਸਮੇ ਅਤੇ ਦੇਸ਼ ਦੇ ਪਰਭਾਵ ਅਨੁਸਾਰ ਖ਼ਾਸ ਲੀਹਾਂ ਵਿਚ ਰਹਿ ਕੇ ਖ਼ਾਸ ਨਿਯਮਾਂ ਉਤੇ ਵਿਚਾਰ ਕਰਦਾ ਹੈ, ਸੋ ਉਸ ਸਮੇ ਅਤੇ ਦੇਸ਼ ਦੀ ਸਾਇੰਸ ਉਤੇ ਭੀ ਉਹ ਰੰਗਣ ਚੜ੍ਹਦੀ ਰਹੀ। ਵੇਦਿਕ ਕਰਮ-ਕਾਂਡ ਦੇ ਸ਼ੁਰੂ ਸਮੇ ਵਿਚ ਸਰੀਰਕ ਸੁੱਖਾਂ ਵੱਲ ਜ਼ਿਆਦਾ ਰੁਚੀ ਸੀ, ਇਸ ਕਰਕੇ ਕੁਦਰਤ ਦੀ ਹਰੇਕ ਸ਼ਕਤੀ ਪਾਸੋਂ ਸੁੱਖ ਦੇ ਪ੍ਰਾਪਤ ਕਰਨ ਦੀ ਹੀ ਇੱਛਾ ਪਰਬਲ ਹੋ ਗਈ। ਉਸ ਸਮੇਂ ਦੀਆਂ ਧਰਮ-ਪੁਸਤਕਾਂ ਵਿਚ ਜਿੱਥੇ ਵੇਖੋ, ਸੰਤਾਨ, ਧਨ ਅਤੇ ਗਊਆਂ ਆਦਿਕ ਦੀ ਮੰਗ ਦੇ ਹੀ ਗੀਤ ਅਲਾਪੇ ਪਏ ਹਨ। ਜਦੋਂ ਹੋਮ-ਜੱਗ ਆਦਿਕਾਂ ਦਾ ਸਮਾ ਆਇਆ, ਤਾਂ ਭੀ ਮੁੱਖ ਮੰਤਵ ਇਹੋ ਹੁੰਦਾ ਸੀ ਕਿ ਸੁੱਖਾਂ ਦੀ ਪ੍ਰਾਪਤੀ ਹੋਵੇ ਅਤੇ ਸੰਸਾਰ ਦੇ ਰੋਗਾਂ ਅਤੇ ਦੁੱਖਾਂ ਤੋਂ ਛੁਟਕਾਰਾ ਮਿਲੇ। ਉਸ ਸਮੇ ਜੋ ਜੋ ਪੁਸਤਕਾਂ ਲਿਖੀਆਂ ਗਈਆਂ, ਸਭ ਵਿਚ ਸੰਸਾਰ ਦੇ ਸੁੱਖ-ਦੁੱਖਾਂ 'ਤੇ ਹੀ ਵਿਚਾਰ ਹੈ, ਅਤੇ ਅਜਿਹੇ ਉਪਾਵਾਂ ਦੇ ਢੂੰਡਣ ਦਾ ਜਤਨ ਹੈ ਜਿਨ੍ਹਾਂ ਕਰਕੇ ਦੁੱਖਾਂ ਦਾ ਮੂੰਹ ਨਾ ਵੇਖਣਾ ਪਏ।

ਪਰ ਸਮਾ ਪਲਟਿਆ, ਅਤੇ ਪ੍ਰਭੂ ਨੇ ਆਪਣਾ ਖ਼ਾਸ ਮਹਿਰਮ ਸੰਸਾਰ 'ਤੇ ਘੱਲਿਆ, ਜਿਸ ਨੇ ਵਿਲਕਦੇ ਜੀਵਾਂ ਨੂੰ ਇਸ ਘੁੰਮਣ-ਘੇਰੀ ਵਿਚੋਂ ਬਾਂਹ ਫੜ ਕੇ ਬਾਹਰ ਕੱਢਿਆ ਅਤੇ ਉੱਚੀ ਪੁਕਾਰ ਕੇ ਆਖਿਆ :

**ਮਨ ਮੂਰਖ ਕਾਹੇ ਬਿਲਲਾਈਐ॥**
**ਪੁਰਬ ਲਿਖੇ ਕਾ ਲਿਖਿਆ ਪਾਈਐ॥**
**ਦੂਖ ਸੂਖ ਪ੍ਰਭ ਦੇਵਨਹਾਰੁ॥**
**ਅਵਰ ਤਿਆਗਿ ਤੂ ਤਿਸਹਿ ਚਿਤਾਰੁ॥**
**ਜੋ ਕਛੁ ਕਰੈ ਸੋਈ ਸੁਖੁ ਮਾਨੁ॥**
**ਭੂਲਾ ਕਾਹੇ ਫਿਰਹਿ ਅਜਾਨ॥**
**ਕਉਨ ਬਸਤੁ ਆਈ ਤੇਰੈ ਸੰਗ॥**
**ਲਪਟਿ ਰਹਿਓ ਰਸਿ ਲੋਭੀ ਪਤੰਗ॥**
**ਰਾਮ ਨਾਮ ਜਪਿ ਹਿਰਦੇ ਮਾਹਿ॥**
**ਨਾਨਕ ਪਤਿ ਸੇਤੀ ਘਰਿ ਜਾਹਿ॥੪॥੧੫॥**

*(ਗਉੜੀ ਸੁਖਮਨੀ ਮ: ੫, ਪੰਨਾ ੨੮੩)*

ਇਸ ਮਿਹਰਾਂ ਦੇ ਸਾਈਂ ਦੀ ਫ਼ਿਲਾਸਫ਼ੀ ਅਤੇ ਸਾਇੰਸ ਪੜ੍ਹੋ, ਥਾਂ ਥਾਂ 'ਤੇ

ਸਿਰਜਨਹਾਰ ਦੀ ਰਜ਼ਾ ਵਿਚ ਰਾਜ਼ੀ ਰਹਿ ਕੇ ਆਪਾ ਵਾਰਨ ਦਾ ਉਪਦੇਸ਼ ਹੈ। ਪਿਆਰ ਦਾ ਪੁੰਜ ਸਤਿਗੁਰੂ ਆਖਦਾ ਹੈ ਕਿ ਇਹ ਸੰਸਾਰ ਹਰਿ ਕਾ ਰੂਪ ਹੈ, ਦੁੱਖ ਰੂਪ ਨਹੀਂ; ਜਿਹਾ ਕਿ ਲੋਕਾਂ ਨੂੰ ਭਰਮ ਹੈ। ਸੋ, ਕਰਮ-ਕਾਂਡ ਤੇ ਹੋਮ-ਜੱਗ ਆਦਿਕ ਦੇ ਜੇ ਸਮੇ ਸੀ ਤਾਂ ਭੀ ਉਹ ਲੰਘ ਗਏ, ਹੁਣ ਤਾਂ 'ਸਾਚੁ ਕਹਉ ਸੁਨਿ ਲੇਹੁ ਸਭੇ ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ'। ਪ੍ਰੇਮ ਦੇ ਨਾਲ ਰਜ਼ਾ ਦੀ ਸਿੱਖਿਆ ਜ਼ਰੂਰੀ ਪ੍ਰੋਤੀ ਹੁੰਦੀ ਹੈ, ਸੋ ਸੁਚੱਜੀ ਮਾਂ ਵਾਂਗ ਸਤਿਗੁਰੂ ਜੀ ਨੇ ਸਿੱਖਾਂ-ਪੁੱਤਾਂ ਵਾਸਤੇ ਪੂਰਨੇ ਪਾ ਵਿਖਾਏ। ਜੇ ਕੱਲ੍ਹ ਪਿਆਰਾ ਸਤਿਗੁਰੂ ਮਖ਼ਮਲੀ ਗਦੇਲੇ ਉਤੇ ਬੈਠਾ ਹੋਇਆ ਸ਼ੁਕਰ ਦੀ ਨੈਂ ਵਿਚ ਤਾਰੀ ਲੈਂਦਾ ਹੋਇਆ ਮਨੁੱਖਾਂ ਨੂੰ ਮਾਇਆ ਵਿਚ ਕੇਵਲ ਫੁੱਲ ਦੀ ਬ੍ਰਿਤੀ ਸਿਖਾਲਦਾ ਸੀ, ਤਾਂ ਅੱਜ ਤੱਤਿਆਂ ਤਵਿਆਂ 'ਤੇ ਬੈਠ ਕੇ ਲੂੰ ਲੂੰ ਵਿਚੋਂ ਸ਼ੁਕਰ ਦੀ ਝਰਨਾਟ ਛੇੜ ਰਿਹਾ ਹੈ, ਅਤੇ ਇਹ ਆਖ ਰਿਹਾ ਹੈ :

**ਤੇਰਾ ਕੀਆ ਮੀਠਾ ਲਾਗੈ ॥**
**ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥੨॥੪॥** *(ਆਸਾ ਮ: ੫, ਪੰਨਾ ੩੯੪)*

ਜੇ ਪਿਆਰ ਦੀ ਵਾਰੀ ਆਈ, ਤਾਂ ਭੀ ਇਹੋ ਜਿਹਾ ਪਿਆਰ ਕੀਤਾ ਕਿ ਸੰਸਾਰ ਵਾਸਤੇ ਉਪਮਾ ਦੀ ਕੋਈ ਗੁੰਜਾਇਸ਼ ਰਹਿਣ ਹੀ ਨਾ ਦਿੱਤੀ। ਜੇ ਇਹੀ ਆਖਿਆ ਕਿ :

**'ਸਿਖਾਂ ਪੁਤਾਂ ਭਾਈਆਂ ਭਾਉ ਇਕੋ ਜੇਹਾ।'**

ਤਾਂ ਪਰਗਟ ਕਰ ਕੇ ਵਿਖਾਇਆ। ਜਦ ਸਾਹਿਬ ਸ੍ਰੀ ਕਲਗ਼ੀਧਰ ਜੀ ਸ੍ਰੀ ਅਨੰਦਪੁਰ ਸਾਹਿਬ, ਸ੍ਰੀ ਚਮਕੌਰ ਸਾਹਿਬ ਅਤੇ ਮੁਕਤਸਰ ਸਾਹਿਬ ਜੀ ਦਾ ਭਾਣਾ ਵਰਤਾ ਕੇ ਦਿੱਲੀ ਗਏ, ਸੰਗਤਾਂ ਹੁੰਮ-ਹੁਮਾ ਕੇ ਦਿੱਲੀ ਪੁੱਜੀਆਂ। ਦੀਵਾਨ ਸਜਿਆ, ਮਾਤਾ ਜੀ ਭੀ ਦੀਵਾਨ ਵਿਚ ਆਏ। ਚਾਰ-ਚੁਫੇਰੇ ਵੇਖਿਆ, ਪਰ ਜਿਗਰ ਦੇ ਟੋਟੇ ਕਿਤੇ ਨਜ਼ਰੀਂ ਨਹੀਂ ਪਏ, ਤਾਂ ਸ੍ਰੀ ਕਲਗ਼ੀਧਰ ਜੀ ਨੇ ਭਾਵਨਾ ਤਾੜ ਕੇ ਸੰਗਤ ਵੱਲ ਦ੍ਰਿਸ਼ਟੀ ਕੀਤੀ। ਇਕ ਕਵੀ ਆਪ ਦੇ ਉੱਤਰ ਨੂੰ ਐਉਂ ਲਿਖਦਾ ਹੈ :

**ਇਨ ਪੁੱਤਰਨ ਕੇ ਸੀਸ ਪਰ, ਵਾਰ ਦੀਏ ਸੁਤ ਚਾਰ।**
**ਚਾਰ ਗਏ ਤਉ ਕਿਆ ਹੂਆ, ਯਹ ਜੀਵਤ ਕਈ ਹਜ਼ਾਰ।**

ਗੁਰਸਿੱਖੀ ਦੀ ਇਸ ਅਮਲੀ ਸਾਇੰਸ ਦਾ ਫਿਰ ਮੁੱਲ ਭੀ ਉਹੀ ਪਿਆ,

ਜੋ ਪੈਣਾ ਚਾਹੀਦਾ ਸੀ। ਰਜ਼ਾ ਅਤੇ ਪ੍ਰੇਮ ਦਾ ਸਬਕ ਦੇਣ ਵਾਲੇ ਪ੍ਰੀਤਮ ਦੇ ਚਰਨ-ਕਮਲਾਂ ਦੇ ਦੁਆਲੇ ਸੁਗੰਧਤਾ ਦੇ ਗਾਹਕ ਭੌਰੇ ਭੀ ਆ ਗੁੰਜਾਰ ਪਾਣ ਲੱਗੇ। ਇਸ ਸੌਦੇ ਨੂੰ ਮਹਿੰਗੇ ਮੁੱਲ ਲੈਣ ਵਾਲਿਆਂ ਦੀ ਭੀੜ ਆ ਹੋਈ। ਜੇ ਇਕ ਜਰਵਾਣਾ ਕਾਬਲੋਂ ਉਠ ਕੇ ਹਜ਼ਾਰਾਂ ਅਨਾਥ ਹਿੰਦੂ ਲੜਕੀਆਂ ਨੂੰ ਪਸ਼ੂਆਂ ਵਾਂਗ ਅੱਗੇ ਹਿੱਕ ਤੁਰਦਾ ਹੈ, ਅਤੇ ਉਹਨਾਂ ਵਿਚਾਰੀਆਂ ਅਨਾਥਾਂ ਦੇ ਸੰਬੰਧੀ ਆਪਣੀ ਬੇਬਸੀ ਨੂੰ 'ਈਸ਼੍ਵਰ ਦੀ ਗਤੀ' ਆਖ ਆਖ ਕੇ ਲੁਕਾਂਦੇ ਹਨ, ਅਤੇ ਸਰੀਰਕ ਪਿਆਰ ਵਿਚ ਫਸੇ ਹੋਏ ਆਪਣੇ ਆਪ ਦੀ ਹੀ ਰਾਖੀ ਕਰੀ ਬੈਠੇ ਹਨ ਤਾਂ ਭਲਾ 'ਪਿਆਰ' ਨੂੰ ਮਹਿੰਗੇ ਮੁੱਲ ਖ਼ਰੀਦਣ ਵਾਲੇ ਬੀਰ-ਬਾਂਕੜੇ ਕਿਵੇਂ ਸੁੱਤੇ ਰਹਿਣ। ਅਨਾਥਾਂ ਦੀ ਪੁਕਾਰ ਤੇ ਹਾਹਾ-ਕਾਰ ਇਹਨਾਂ ਰਜ਼ਾ ਦੇ ਸੱਚੇ ਅਰਥ ਜਾਣੂਆਂ ਦੇ ਕਲੇਜੇ ਚੀਰ ਗਈ ਤੇ ਆਪਾ ਭੁਲਾ ਗਈ। ਔਹ ਵੇਖੋ! ਜ਼ਾਲਮ ਦੇ ਪੰਜੇ ਵਿਚੋਂ ਅਨਾਥ ਬਾਲੀਆਂ ਨੂੰ ਕੱਢ ਕੇ ਆਪਣੀਆਂ ਢਿੱਡ-ਜਾਈਆਂ ਵਾਂਗ ਪਿਆਰ ਵਿਚ ਲਈ ਆਉਂਦੇ ਹਨ। ਇਹਨਾਂ ਬੀਬੀਆਂ ਦੀਆਂ ਮਾਵਾਂ ਦੇ ਕਲੇਜੇ ਠੰਢ ਪੈਂਦੀ ਹੈ, ਇਹ ਸੂਰਬੀਰ ਭੀ ਕਿਸੇ ਰੰਗਣ ਵਿਚ ਮਸਤ ਹੁਲਾਰੇ ਲੈ ਰਹੇ ਹਨ। ਕਿਉਂ ਨਾ ਲੈਣ! ਇਹਨਾਂ ਨੇ ਸਾਰੇ ਸੰਸਾਰ ਦੀ ਮਾਂ ਦੇ ਕਲੇਜੇ ਨੂੰ ਠੰਢ ਪਾਈ ਹੈ, ਅਤੇ ਉਹ ਮਾਂ ਹੁਣ ਇਹਨਾਂ ਸਪੁੱਤਰਾਂ ਨੂੰ ਭੀ ਚੁੰਮ ਰਹੀ ਹੈ।

ਮਨੁੱਖ ਅਤੇ ਸ੍ਰਿਸ਼ਟੀ ਦੇ ਸੰਬੰਧ ਦੀ ਵਿਆਖਿਆ ਫ਼ਿਲਾਸਫ਼ੀ ਅਤੇ ਸਾਇੰਸ ਦੇ ਵਿਤ ਤੋਂ ਬਾਹਰ ਹੈ, ਕਿਉਂਕਿ ਇਹਨਾਂ ਦੋਹਾਂ ਦਾ ਅਧਾਰ ਸਿਰਫ਼ ਬੁੱਧੀ 'ਤੇ ਹੈ, ਪਰ ਇਸ ਉੱਚੀ ਖੋਜ ਦੇ ਖੋਜੀ ਵਾਸਤੇ ਇਹ ਜ਼ਰੂਰੀ ਹੈ ਕਿ ਅੰਦਰਲੇ ਦੇ ਤਰੰਗ ਅਤੇ 'ਆਤਮ-ਸ਼ਕਤੀ' ਭੀ ਨਾਲ ਸਹਾਇਤਾ ਕਰਨ। ਸੋ, ਇਸ 'ਆਤਮਕ ਸੰਬੰਧ' ਦੇ ਰਾਹ ਉਤੇ ਸਿਰਫ਼ 'ਧਰਮ' ਹੀ ਚਾਨਣਾ ਪਾਂਦਾ ਹੈ ਅਤੇ ਆਖਦਾ ਹੈ:

**ਏਕੁ ਪਿਤਾ ਏਕਸ ਕੇ ਹਮ ਬਾਰਿਕ.....॥** *(ਸੋਰਠਿ ਮ: ੫, ਪੰਨਾ ੬੧੧)*

ਇਸ ਵਾਸਤੇ:

**ਵਿਚਿ ਦੁਨੀਆ ਸੇਵ ਕਮਾਈਐ॥**
**ਤਾ ਦਰਗਹ ਬੈਸਣੁ ਪਾਈਐ॥**
**ਕਹੁ ਨਾਨਕ ਬਾਹ ਲੁਡਾਈਐ॥੪॥੩੩॥** *(ਸਿਰੀਰਾਗੁ ਮ: ੧, ਪੰਨਾ ੨੬)*

ਫ਼ਿਲਾਸਫ਼ੀ ਅਤੇ ਸਾਇੰਸ ਦੇ ਘੋਖਣ ਲਈ ਬੜੇ ਪਰਿਸ਼੍ਰਮ ਦੀ ਲੋੜ ਹੁੰਦੀ

ਹੈ। ਕਠਨ ਯੁਕਤੀਆਂ ਨੂੰ ਸਮਝਣ ਲਈ ਬੜਾ ਖਪਣਾ ਪੈਂਦਾ ਹੈ, ਪਰ ਧਰਮ ਦਾ ਰਾਹ ਬੜਾ ਸੁਖੈਨ ਹੈ। ਸਗੋਂ ਇਥੇ ਤਾਂ "ਭੋਲੇ ਭਾਇ ਮਿਲੇ ਰਘੁਰਾਇਆ"। ਜਿਤਨੀ ਹੀ ਸਰਲ ਬਾਲ-ਬੁੱਧ ਹੋਵੇਗੀ, ਉਤਨਾ ਹੀ ਛੇਤੀ ਪਿਆਰੇ ਦੇ ਦੇਸ਼ ਦਾ ਪੰਧਾਊ ਬਣੀਦਾ ਹੈ। ਧੀਆਂ ਪੁੱਤਰ ਤਾਂ ਸਾਰੇ ਹੀ ਅੰਮਾ ਨੂੰ ਪਿਆਰੇ ਹੁੰਦੇ ਹਨ, ਪਰ ਜਿਹੜਾ ਬਾਲ ਗੋਦੀ ਵਿਚ ਬੈਠਾ ਨਿਰਾ ਮਾਂ ਦੇ ਆਸਰੇ ਹੀ ਹੈ, ਅਤੇ ਸੰਸਾਰ ਦੀ ਕੋਈ ਚਤੁਰਾਈ ਨਹੀਂ ਜਾਣਦਾ, ਉਸ ਵੱਲ ਅੰਮਾ ਦਾ ਵਿਸ਼ੇਸ਼ ਧਿਆਨ ਹੁੰਦਾ ਹੈ :

**ਜੈਸੇ ਏਕ ਜਨਨੀ ਕੈ ਹੋਤ ਹੈ ਅਨੇਕ ਸੁਤ,**
**ਸਭਹੀ ਮੈ ਅਧਿਕ ਪਿਆਰੋ ਸੁਤ ਗੋਦ ਕੋ॥**
**ਸਿਆਨੇ ਸੁਤ ਬਨਜ ਬਿਉਹਾਰ ਕੇ ਬੀਚਾਰ ਬਿਖੈ,**
**ਗੋਦ ਮੈ ਅਚੇਤ੍ਰ ਹੇਤ੍ਰ ਸੰਪੈ ਨ ਸਹੋਦ ਕੋ॥**
**ਪਲਨਾ ਸੁਵਾਇ ਮਾਇ ਗ੍ਰਿਹਿ ਕਾਜ ਲਾਗੈ ਜਾਇ,**
**ਸੁਨਿ ਸੁਤ ਰੁਦਨ ਪੈ ਪੀਆਵੈ ਮਨ ਮੋਦ ਕੋ॥**
**ਆਪਾ ਖੋਇ ਜੋਈ ਗੁਰ ਚਰਨ ਸਰਨਿ ਗਹੇ,**
**ਰਹੇ ਨਿਰਦੋਖ ਮੋਖ ਅਨਦ ਬਿਨੋਦ ਕੋ॥੩੯੨॥** *(ਕਬਿੱਤ ਭਾਈ ਗੁਰਦਾਸ ਜੀ)*

ਨਿਆਇ ਆਦਿਕ ਸ਼ਾਸਤਰਾਂ ਦੇ ਸੂਤ੍ਰ ਜਿਉਂ ਜਿਉਂ ਘੋਖਣ ਦਾ ਜਤਨ ਕਰੋਗੇ, ਤਿਉਂ ਤਿਉਂ ਮਨ ਉਲਝਣਾਂ ਵਿਚ ਫਸਦਾ ਜਾਏਗਾ ਅਤੇ ਇਸ ਚੁੰਚ-ਗਿਆਨ ਨਾਲ ਵਾਦ-ਵਿਵਾਦ ਵਿਚ ਭਾਵੇਂ ਸਹਾਇਤਾ ਮਿਲ ਜਾਏ, ਪਰ ਅੰਦਰ ਠੰਢ ਨਹੀਂ ਵਰਤ ਸਕਦੀ। ਸ੍ਰੀ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

**ਵਾਦਿ ਅਹੰਕਾਰਿ ਨਾਹੀ ਪ੍ਰਭ ਮੇਲਾ॥**
**ਮਨੁ ਦੇ ਪਾਵਹਿ ਨਾਮੁ ਸੁਹੇਲਾ॥** *(ਗਉੜੀ ਮ: ੧, ਪੰਨਾ ੨੨੬)*

ਮੂੰਹੋਂ ਖੰਡ ਖੰਡ ਆਖਿਆਂ ਮੂੰਹ ਵਿਚ ਮਿਠਾਸ ਨਹੀਂ ਹੋ ਸਕਦੀ, ਤਿਵੇਂ ਕਿਸੇ ਕਰਨੀ ਤੋਂ ਬਿਨਾ ਅੰਦਰਲੇ ਦਾ ਪ੍ਰਕਾਸ਼ ਨਹੀਂ ਹੁੰਦਾ ਅਤੇ ਇਸ ਪ੍ਰਕਾਸ਼ ਤੋਂ ਬਿਨਾ ਆਸਾ-ਤ੍ਰਿਸ਼ਨਾ ਦੇ ਹਨੇਰੇ ਵਿਚ ਮਨੁੱਖ ਨੂੰ ਆਪਣੇ ਸਰੂਪ ਦੀ ਸੋਝੀ ਨਹੀਂ ਪੈਂਦੀ। ਪਰ ਇਸ ਕਰਨੀ ਤੋਂ ਭਾਵ ਕੋਈ ਕਰਮ-ਕਾਂਡ ਆਦਿਕ ਨਹੀਂ, ਇਹ ਤਾਂ ਸਗੋਂ ਹਉਮੈ ਦੀ ਫਾਹੀ ਵਿਚ ਪਾਂਦੇ ਹਨ। ਤਾਂ ਫਿਰ ਉਹ ਕਿਹੜਾ ਉੱਦਮ ਹੈ, ਕਿਹੜੀ ਕਰਨੀ ਹੈ, ਜਿਸ ਕਰਕੇ ਪਿਆਰੇ ਦੀ ਪਿਆਰ-ਭਰੀ ਦ੍ਰਿਸ਼ਟੀ ਦੇ ਸੁਭਾਗੀ ਬਣੀਏ ?

ਸਤਿਗੁਰੂ ਜੀ ਦੱਸਦੇ ਹਨ :

**ਪ੍ਰਭ ਮਿਲਣੈ ਕੀ ਏਹ ਨੀਸਾਣੀ॥ ਮਨਿ ਇਕੋ ਸਚਾ ਹੁਕਮੁ ਪਛਾਣੀ॥**
**ਸਹਜਿ ਸੰਤੋਖਿ ਸਦਾ ਤ੍ਰਿਪਤਾਸੇ, ਅਨਦੁ ਖਸਮ ਕੈ ਭਾਣੈ ਜੀਉ॥੩॥**

*(ਮਾਝ ਮ: ੫, ਪੰਨਾ ੧੦੬)*

## ਫਿਰ ਮੁੱਢਲਾ ਪ੍ਰਸ਼ਨ

ਆਉ, ਹੁਣ ਮੁੱਢਲੇ ਪ੍ਰਸ਼ਨ ਵੱਲ ਪਰਤੀਏ।

ਮਜ਼ਹਬ ਕੀ ਹੈ ? ਹੁਣ ਤਕ ਦੀ ਵਿਚਾਰ ਨੇ ਦੱਸਿਆ ਹੈ ਕਿ ਮਨੁੱਖ ਦੇ ਕਰਤਾਰ ਅਤੇ ਕਰਤਾਰ ਦੀ ਰਚਨਾ ਨਾਲ ਸੰਬੰਧ ਦਾ ਨਾਂ ਹੈ ਮਜ਼ਹਬ। ਇਹ ਸੰਬੰਧ ਤਿੰਨ ਕਿਸਮ ਦਾ ਹੈ, ਅਤੇ ਹਰੇਕ ਮਨੁੱਖ ਮਾਤਰ ਇਹਨਾਂ ਤਿੰਨਾਂ ਵਿਚੋਂ ਇਕ ਪਟੜੀ 'ਤੇ ਜ਼ਰੂਰ ਤੁਰਦਾ ਹੈ। ਪਰ "ਜੋ ਜੀਇ ਹੋਇ ਸੁ ਉਗਵੈ"। ਮਨ ਸਰੀਰ ਦਾ ਸੁਲਤਾਨ ਹੋਣ ਕਰਕੇ ਸਰੀਰਕ ਇੰਦਰਿਆਂ ਪਾਸੋਂ ਸੋਈ ਕੰਮ ਕਰਾਂਦਾ ਹੈ, ਜੋ ਉਸ ਦੇ ਸੰਕਲਪ ਹੁੰਦੇ ਹਨ। ਇਸ ਕਰਕੇ ਮਨੁੱਖ ਦੇ ਕੰਮਾਂ ਨੂੰ ਵੇਖ ਕੇ ਉਸ ਦੇ ਮਨ ਦੀ ਦਸ਼ਾ ਦੀ ਪਛਾਣ ਕਰ ਸਕੀਦੀ ਹੈ। ਸਾਡੇ ਦੇਸ਼ ਵਿਚ ਇਕ ਭੁਲੇਖਾ ਢੇਰ ਚਿਰ ਤੋਂ ਤੁਰਿਆ ਆਉਂਦਾ ਹੈ, ਅਤੇ ਗੁਰਸਿੱਖੀ ਦੇ ਸੂਰਜ ਦੇ ਪ੍ਰਕਾਸ਼ਤ ਹੁੰਦਿਆਂ ਹੋਇਆਂ ਭੀ, ਪਰਚਾਰ ਵਲੋਂ ਅਨਗਹਿਲੀ ਹੋਣ ਕਰਕੇ ਅਜੇ ਭੀ ਉਹੀ ਭੁਲੇਖਾ ਬਹੁਤ ਪਰਚਲਤ ਹੈ। ਰੱਬ ਨੂੰ ਮਿਲਣ ਵਾਸਤੇ ਇਹ ਜ਼ਰੂਰੀ ਸਮਝਿਆ ਜਾਂਦਾ ਸੀ ਕਿ ਮਨੁੱਖ ਗ੍ਰਿਹਸਤ ਨੂੰ ਛੱਡ ਕੇ ਕੋਈ ਖ਼ਾਸ ਬਾਣਾ ਧਾਰਨ ਕਰੇ, ਜਿਸ ਬਾਣੇ 'ਤੇ ਰੱਬ ਰੀਝ ਪਵੇ।

ਪਰ, ਜਿਸ ਤਰ੍ਹਾਂ ਦੀ ਨੀਅਤ ਮਨ ਦੀ ਹੋਵੇਗੀ, ਉਸ ਦੇ ਅਨੁਸਾਰ ਹੀ ਬਾਹਰ ਦੇ ਕੰਮ-ਕਾਰ ਹੋਵਣਗੇ। ਇੱਕੋ ਹੀ ਵਿਹਾਰ ਕਰਨ ਵਾਲੇ ਦੋ ਮਨੁੱਖਾਂ ਦੇ ਅੰਦਰਲੇ ਦਾ ਰੁਖ਼ ਵੱਖੋ-ਵੱਖਰਾ ਹੋਣ ਕਰਕੇ ਉਹਨਾਂ ਦੀ ਕਰਤੂਤ ਵਿਚ ਫ਼ਰਕ ਸਾਫ਼ ਦਿੱਸੇਗਾ। ਦੁਰਜਨ ਮਨੁੱਖ ਦੇ ਮੰਦ-ਕਰਮਾਂ ਦੀ ਬੇੜੀ ਦਾ ਰੁਖ਼ ਭਲੇ ਪਾਸੇ ਉਤਨਾ ਚਿਰ ਨਹੀਂ ਪਰਤ ਸਕਦਾ, ਜਿਤਨਾ ਚਿਰ ਅੰਦਰੋਂ ਮਲਾਹ-(ਮਨ) ਰੁਖ਼ ਨਾ ਮੋੜੇ। ਸੋ, ਇਸ ਵਿਚਾਰ ਦਾ ਸਿੱਟਾ ਇਹ ਨਿਕਲਿਆ ਕਿ ਆਚਾਰ (ਦੁਰਾਚਾਰ ਜਾਂ ਸਦਾਚਾਰ) ਦਾ ਆਧਾਰ ਮਨ ਦੇ ਰੁਖ਼ 'ਤੇ ਹੈ। ਮਨ ਦਾ ਤਿੰਨਾਂ ਸੰਬੰਧਾਂ ਵਿਚੋਂ ਇਕ ਸੰਬੰਧ ਜ਼ਰੂਰ ਕਰਤਾਰ ਅਤੇ ਉਸ ਦੀ ਰਚਨਾ ਨਾਲ ਰਹਿਣਾ ਹੋਇਆ।

ਇਸ ਵਾਸਤੇ ਆਚਾਰ ਭੀ ਤਿੰਨ ਕਿਸਮ ਦਾ ਹੋਇਆ। ਜਿਹੋ ਜਿਹਾ ਮਨ ਦਾ ਰੁਖ਼, ਤਿਹੋ ਜਿਹਾ ਮਨੁੱਖ ਦਾ ਚਾਲ-ਚਲਨ।

## ਨਿਰੋਲ ਸੁਆਰਥ

ਜੇ ਅੰਦਰਲੇ ਦਾ ਰੁਖ਼ ਪਹਿਲੀ ਅਵਸਥਾ ਵਿਚ ਹੈ, ਭਾਵ, ਜੇ ਇਹੀ ਖ਼ਿਆਲ ਹੈ ਕਿ ਮਨੁੱਖਾ ਜੀਵਨ ਬਤੀਤ ਕਰਦਿਆਂ ਸਿਰਫ਼ ਆਪਣਾ ਹੀ ਸੁੱਖ ਲੱਭਣਾ ਹੈ, ਤਾਂ ਸਗਵਾਂ ਹੀ ਮਨੁੱਖ ਦੇ ਮਨ ਵਿਚ ਸ੍ਵੈ-ਸੁੱਖ ਦੇ ਫੁਰਨੇ ਉਠਣਗੇ ਅਤੇ ਚਾਲਚਲਨ ਭੀ ਉਸੇ ਢਾਂਚੇ ਵਿਚ ਢਲੇਗਾ। ਜੇ ਮਨੁੱਖ ਦਾ ਮਨ ਅਜੇ ਮਾਇਆ ਵਿਚ ਹੀ ਫਸਿਆ ਪਿਆ ਹੈ, ਤਾਂ ਉਹ ਆਪਣੇ ਸੁੱਖ ਦੀ ਖ਼ਾਤਰ ਦੂਜਿਆਂ ਦਾ ਬੁਰਾ ਮੰਗਣੋਂ ਵੀ ਸੰਕੋਚ ਨਹੀਂ ਕਰੇਗਾ। ਪਰ ਜੇ ਕਿਸੇ ਮਜ਼ਹਬ ਦੀ ਓਟ ਲੈ ਲਈ ਹੈ, ਅਤੇ ਉਸ ਮਜ਼ਹਬ ਦਾ ਆਦਰਸ਼ ਭੀ ਆਪਣੇ ਹੀ ਸੁੱਖ ਦੀ ਭਾਲ ਹੈ ਤਾਂ ਭੀ ਮਨੁੱਖ ਦੇ ਜੀਵਨ ਵਿਚ ਥੋੜਾ ਹੀ ਫ਼ਰਕ ਪਏਗਾ। ਅਜਿਹਾ ਮਨੁੱਖ ਜਾਂ ਤਾਂ ਸੁੱਖ ਦੀ ਖ਼ਾਤਰ ਦੇਵੀ-ਦੇਵਤਿਆਂ ਆਦਿਕ ਦੀ ਪੂਜਾ ਵਿਚ ਡੁੱਬਾ ਰਹੇਗਾ, ਜਾਂ ਦੁੱਖਾਂ ਦੀ ਨਿਵਿਰਤੀ ਦੇ ਸਾਧਨ ਕਰਦਾ ਰਹੇਗਾ, ਪਰ ਰਹੇਗਾ ਮਸਤ ਆਪਣੀ ਚਿੰਤਾ ਵਿਚ ਹੀ। ਕਰਮਾਂ ਦੇ ਘੁੰਮਣ-ਘੇਰ ਵਿਚ ਫਸਿਆ ਹੋਣ ਕਰਕੇ, ਦੂਜਿਆਂ ਦੇ ਦੁੱਖ ਵੇਖ ਕੇ ਉਹਨਾਂ ਦੀ ਸੇਵਾ ਕਰਨ ਦਾ ਚਾਉ ਉਸ ਦੇ ਮਨ ਵਿਚ ਨਹੀਂ ਆ ਸਕਦਾ, ਸਗੋਂ ਉਹ ਵਿਚਾਰੇਗਾ ਕਿ ਕਰਮਾਂ ਦਾ ਫਲ ਅਮੇਟ ਹੈ, ਇਸ ਵਾਸਤੇ ਇਹ ਦੁਖੀ ਮਨੁੱਖ ਆਪਣੇ ਮੰਦ ਕਰਮਾਂ ਦਾ ਫਲ ਅਵਸ਼ਯ ਭੋਗਣਗੇ, ਅਤੇ ਪਏ ਭੋਗਣ।

ਸੁੱਖਾਂ ਦੀ ਪ੍ਰਾਪਤੀ ਅਤੇ ਦੁੱਖਾਂ ਦੀ ਨਿਵਿਰਤੀ ਵਾਸਤੇ ਉਹ ਮਨੁੱਖ ਤੀਰਥ-ਯਾਤ੍ਰਾ, ਜੱਗ-ਹਵਨ ਆਦਿਕ ਕਰੇਗਾ, ਨਾਲ ਹੀ ਨਿਸਚਾ ਭੀ ਇਹ ਹੋਵੇਗਾ ਕਿ ਜੋ ਕਰਮ ਕੀਤਾ ਜਾਂਦਾ ਹੈ ਉਸ ਦਾ ਫਲ ਜ਼ਰੂਰ ਮਿਲਸੀ। ਸੋ, ਇਹ ਨਿਸਚਾ ਸਹਿਜੇ ਹੰਕਾਰ ਦੇ ਘਰ ਵਿਚ ਲੈ ਜਾਏਗਾ। ਮਨੁੱਖ ਵਿਚਾਰਦਾ ਹੈ ਕਿ ਮੈਂ ਸਾਰੀ ਉਮਰ ਸ਼ੁਭ ਕਰਮ ਕਰਦਾ ਰਿਹਾ ਹਾਂ, ਇਸ ਵਾਸਤੇ ਸ੍ਵਰਗ-ਮੁਕਤੀ ਆਦਿਕ ਮੇਰਾ ਹੱਕ ਹੈ। ਇਸ ਦਾਅਵੇ ਕਰਕੇ ਅੰਦਰ ਹਉਮੈ ਦੀ ਸੜਨ ਲੱਗ ਪੈਂਦੀ ਹੈ। ਮਾਇਆ ਵਿਚ ਗ਼ਲਤਾਨ ਜੀਵਾਂ ਤੋਂ ਨਫ਼ਰਤ ਹੋ ਜਾਂਦੀ ਹੈ। ਜਿਨ੍ਹਾਂ ਤੋਂ ਨਫ਼ਰਤ ਹੋ ਗਈ, ਉਨ੍ਹਾਂ ਦੀ ਸੇਵਾ ਅਤੇ ਉਨ੍ਹਾਂ ਦੇ ਭਲੇ ਦਾ ਉੱਦਮ ਕਿਥੋਂ ਹੋਣਾ ਹੋਇਆ ? ਸਤਿਗੁਰੂ ਜੀ ਆਖਦੇ ਹਨ :

**ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ॥**
**ਹਉਮੈ ਵਿਚਿ ਸੇਵਾ ਨ ਹੋਵਈ, ਤਾ ਮਨੁ ਬਿਰਥਾ ਜਾਇ॥੧॥**

*(ਵਡਹੰਸੁ ਮ: ੩, ਪੰਨਾ ੫੬੦)*

ਵੇਦਿਕ ਸਮੇ ਵਿਚ ਜਿਤਨਾ ਚਿਰ ਮਨੁੱਖ ਜਾਤੀ ਨੂੰ ਸੁੱਖਾਂ ਦੀ ਪ੍ਰਾਪਤੀ ਦਾ ਉੱਦਮ ਰਿਹਾ, ਉਤਨਾ ਸਮਾ ਥਾਉਂ-ਥਾਈਂ ਵੱਖ ਵੱਖ ਦੇਵਤਿਆਂ ਦੀ ਪੂਜਾ-ਅਰਚਾ ਪਰਚਲਤ ਰਹੀ। ਸਮੇ ਨੇ ਪਲਟਾ ਖਾਧਾ, ਮਾਇਆ ਦੇ ਸੁੱਖ ਕਈ ਮਨੁੱਖਾਂ ਨੂੰ ਕੌੜੇ ਭਾਸਣ ਲੱਗ ਪਏ। ਕੁਝ ਹੋਰ ਵਾਧਾ ਹੋਇਆ, ਸੰਸਾਰ ਦੁੱਖ-ਰੂਪ ਨਿਸਚੇ ਹੋਣ ਲੱਗਾ। ਫਿਰ ਕੀ ਸੀ ? ਫਿਰ ਤਾਂ ਹੋਰ ਆਪੋ-ਧਾਪ ਪੈ ਗਈ। ਗ੍ਰਿਹਸਤ ਤੋਂ ਲੱਗੇ ਨੱਸਣ, ਮਾਨੋ ਹਊਆ ਸੀ, ਕੋਈ ਕਿਸੇ ਏਕਾਂਤ ਵਿਚ, ਕੋਈ ਕਿਸੇ ਜੰਗਲ ਵਿਚ। ਦੁਖੀਆਂ ਦੀ ਸੇਵਾ ਦਾ ਫਿਰ ਭੀ ਖ਼ਿਆਲ ਨਾ ਉਪਜਿਆ। ਵੇਦਿਕ ਸਮੇ ਵਿਚ ਤਾਂ ਹਾਲੀ ਵਿਰਲੇ ਵਿਰਲੇ ਖੋਜੀ ਬਨਾਂ ਨੂੰ ਜਾਂਦੇ ਸਨ, ਜਦੋਂ ਆਏ ਮਹਾਤਮਾ ਬੁੱਧ ਜੀ, ਉਨ੍ਹਾਂ ਨੇ ਡੰਕੇ ਦੀ ਚੋਟ ਨਾਲ ਸੁਣਾ ਦਿੱਤਾ ਕਿ ਸੰਸਾਰ ਨਿਰਾ ਦੁੱਖ ਰੂਪ ਹੈ। ਇਹ ਸੁਣਦਿਆਂ ਹੀ ਅੱਭੜਵਾਹੇ ਆਪੋ ਆਪਣੀ ਜਾਨ ਲੈ ਕੇ ਲੋਕ ਬਨਾਂ ਨੂੰ ਤੁਰ ਪਏ।

ਉਸ ਸਮੇ ਦੇ ਸਦਾਚਾਰ ਦੀ ਕਸਵੱਟੀ ਵੱਲ ਭੀ ਤੱਕੋ। ਸਭ ਤੋਂ ਉੱਚੀ ਕਰਨੀ ਵਾਲਾ ਉਹੀ ਮਨੁੱਖ ਗਿਣਿਆ ਜਾਂਦਾ ਸੀ, ਜੋ ਸੰਸਾਰ ਨਾਲੋਂ (ਨਹੀਂ ਨਹੀਂ! ਗ੍ਰਿਹਸਤ ਨਾਲੋਂ, ਕਿਉਂਕਿ ਬਨ ਭੀ ਤਾਂ ਸੰਸਾਰ ਵਿਚ ਹੀ ਹਨ) ਸਭ ਤਰ੍ਹਾਂ ਦੇ ਸੰਬੰਧ ਤੋੜ ਕੇ ਆਪਣੀ ਹੀ ਦੈਵੀ ਸੰਪਤਾ ਸੰਭਾਲਣ ਵਾਸਤੇ ਬਨਾਂ ਵਿਚ ਜਾ ਕੇ ਏਕਾਂਤੀ ਹੋ ਜਾਏ।

## ਖ਼ਲਕਤ ਨਾਲੋਂ ਵਿੱਥ

ਸਮਾ ਲੰਘਦਾ ਗਿਆ। ਨਾਲ ਨਾਲ ਖ਼ੁਦਗ਼ਰਜ਼ੀ ਦੀਆਂ ਕੰਧਾਂ, ਜਿਹੜੀਆਂ ਹਰੇਕ ਮਨੁੱਖ ਦੇ ਆਪਣੇ ਚਾਰ-ਚੁਫੇਰੇ ਵਲੀਆਂ ਹੋਈਆਂ ਸਨ, ਢਿੱਲੀਆਂ ਹੋਣ ਲੱਗੀਆਂ। ਕੰਧਾਂ ਵਿਚ ਕੁਝ ਵਿਰਲ ਹੋਈ, ਲਾਂਭੀਂ ਝਾਤ ਮਾਰੀ, ਤਾਂ ਮਨੁੱਖ ਨੂੰ ਆਪਣੇ ਵਰਗੇ ਹੋਰ ਮਨੁੱਖ ਭੀ ਦਿੱਸ ਆਏ। ਵੇਹੜਾ ਹੋਰ ਮੋਕਲਾ ਹੋਇਆ, ਤਾਂ ਨਿਰਾ ਆਪਣੇ ਸੁੱਖ-ਦੁੱਖ ਵਾਲਾ ਹੀ ਝੌਲਾ ਲੋਪ ਹੋਣ ਲੱਗਾ। ਅੰਦਰਲੇ ਦੇ ਰੁਖ਼ ਨੇ ਚਾਨਣਾ ਪਾਇਆ ਕਿ ਸੰਸਾਰ ਨਾਲ ਸਮਾਜਿਕ ਸੰਬੰਧ ਬਹੁਤ ਸੁੰਦਰ, ਰਮਣੀਕ

ਤੇ ਸਵਾਦੀ ਹੈ। ਹੁਣ ਤਾਂ ਸੰਸਾਰ ਅੱਗੇ ਨਾਲੋਂ ਭਲਾ ਭੀ ਜਾਪਣ ਲੱਗਾ, ਤ੍ਰਹੁ ਦੂਰ ਹੋਇਆ, ਗੁਆਂਢੀ ਗੁਆਂਢੀ ਇਕੱਠੇ ਭੀ ਬਹਿਣ ਲੱਗ ਪਏ। ਰਲ ਮਿਲ ਕੇ ਆਪਣੇ ਰਚਣਹਾਰ ਦੀ ਹਾਜ਼ਰੀ ਵਿਚ ਭੀ ਜੁੜ ਬੈਠਦੇ ਹਨ। ਪਰ ਹਉਮੈ ਨੂੰ ਅਜੇ ਭੀ ਬਥੇਰਾ ਥਾਂ। ਕਰਤਾਰ ਦੀ ਹਾਜ਼ਰੀ ਵਿਚ ਤਾਂ ਬੰਦੇ ਬੈਠਦੇ ਹਨ, ਪਰ ਕਰਤਾਰ ਨੂੰ ਸਾਰੀ ਕੁਦਰਤ ਦਾ ਕਰਤਾ ਨਹੀਂ ਸਮਝਦੇ। ਜੇ ਸਮਝਦੇ, ਤਾਂ ਇਹ ਨਿਸਚਾ ਭੀ ਹੁੰਦਾ ਕਿ ਜੀਆਂ ਦੀ ਪ੍ਰੇਰਕ ਭੀ ਉਹ ਆਪ ਹੀ ਹੈ। ਅੰਦਰਲੇ ਨੇ ਰੁਖ਼ ਤਾਂ ਕੁਝ ਪਲਟਿਆ ਸੀ, ਪਰ ਰੰਗਣ ਅਜੇ ਉਹੋ ਹੀ ਹੈ। ਆਪਾ ਤਿਆਗ ਕੇ ਜੇ ਕਿਸੇ ਨੇ ਆਪਣੀ ਜਾਤੀ ਨਾਲ ਪਿਆਰ ਕੀਤਾ ਹੈ, ਤਾਂ ਹੋਰ ਜਾਤੀਆਂ ਨਾਲ ਵੈਰ ਦੀ ਅਗਨੀ ਪ੍ਰਜੁਲਤ ਹੋ ਗਈ ਹੈ। ਜੇ ਇਕ ਮਜ਼ਹਬ ਨਾਲ ਪਿਆਰ ਹੈ ਤਾਂ ਦੂਜੇ ਮਜ਼ਹਬਾਂ ਨੂੰ ਜੜ੍ਹੋਂ ਉਖੇੜਨਾ ਧਰਮ ਸਮਝ ਲਿਆ। ਜੇ ਦੇਸ਼-ਭਗਤੀ ਨੇ ਹੁਲਾਰਾ ਦਿੱਤਾ ਤਾਂ ਹੋਰ ਦੇਸ਼ਾਂ ਨੂੰ ਹੇਠੀ ਵਿਖਾਉਣ ਦੀਆਂ ਗੋਂਦਾਂ ਗੁੰਦੀਆਂ ਜਾਂਦੀਆਂ ਹਨ। ਇਤਿਹਾਸ ਦੇ ਥੋੜੇ ਜਿਹੇ ਵਰਕੇ ਪਰਤੋ। ਪੰਜਾਬ ਦੀ ਧਰਤੀ ਵੱਲ ਝਾਤੀ ਮਾਰੋ। ਸਭ ਲਹੂ ਨਾਲ ਰੰਗੀ ਪਈ ਹੈ। ਇਹ ਹੈ ਸਮਾਜਿਕ ਸੰਬੰਧ ਦਾ ਸਿੱਟਾ। ਜਿਨ੍ਹਾਂ ਨੂੰ ਰੱਬ ਨੇ ਬਲ ਦਿੱਤਾ, ਰਾਜ ਦਿੱਤਾ, ਉਹਨਾਂ ਨੇ ਦੁਨੀਆ ਵਿਚੋਂ ਅਨ-ਮੱਤ ਨੂੰ ਦੂਰ ਕਰਨਾ ਅਰੰਭਿਆ, ਪਰ ਇਹ ਨਾ ਵਿਚਾਰਿਆ ਕਿ ਸਿਰਜਨਹਾਰ ਨੂੰ ਇਹ ਸੋਧ ਬੜੇ ਮਹਿੰਗੇ ਮੁੱਲ ਪੈ ਰਹੀ ਹੈ।

ਹੁਣ ਇਸ ਸਮੇ ਦੇ ਸਦਾਚਾਰ ਦੀ ਕਸਵੱਟੀ ਵੱਲ ਭੀ ਵੇਖੋ। ਪਹਿਲੀ ਅਤੇ ਇਸ ਕਸਵੱਟੀ ਵਿਚ ਬਹੁਤ ਫ਼ਰਕ ਜਾਪੇਗਾ। ਔਰੰਗਜ਼ੇਬ ਬੜਾ ਪਰਹੇਜ਼ਗਾਰ ਸੀ। ਪਿਤਾ ਨੂੰ ਕੈਦ ਵਿਚ ਰੱਖ ਕੇ, ਕਸ਼ਟਾਂ ਦੀ ਮੌਤ ਪਹੁੰਚਾ ਕੇ, ਅਤੇ ਭਰਾਵਾਂ ਨੂੰ ਧੋਖੇ ਨਾਲ ਕਤਲ ਕਰਵਾ ਕੇ ਭੀ ਬੜਾ ਪਰਹੇਜ਼ਗਾਰ ਸੀ। ਕਿਉਂ ?.......

ਦੂਰ ਕਿਉਂ ਚਲੇ ਗਏ ਹਾਂ। ਇਸ ਅੰਦਰਲੇ ਸਮਾਜਿਕ ਰੁਖ਼ ਨੇ ਨੇੜੇ ਜਿਹੇ ਹੀ ਭਿਆਨਕ ਰੰਗ ਦਿਖਾਏ ਹਨ, ਦੇਸ਼-ਭਗਤੀ ਦੇ ਭੇਸ ਵਿਚ ਸ੍ਰਿਸ਼ਟੀ ਦੇ ਆਹੂ ਲਾਹ ਦਿੱਤੇ ਹਨ, ਪੜ੍ਹੋ ੧੯੧੪ ਸੰਨ ਵਿਚ ਛਿੜੇ ਹੋਏ ਜੰਗ ਯੂਰਪ ਦਾ ਹਾਲ।

## ਖਾਲਕੁ ਖਲਕ ਮਹਿ

ਪਰ ਧੰਨ ਨਿਰੰਕਾਰ! ਤੂੰ ਸ੍ਰਿਸ਼ਟੀ ਦੀ ਪੁਕਾਰ ਸੁਣ ਲਈ :

**ਸੁਣੀ ਪੁਕਾਰਿ ਦਾਤਾਰ ਪ੍ਰਭੁ, ਗੁਰੁ ਨਾਨਕ ਜਗ ਮਾਹਿ ਪਠਾਇਆ।**
**ਚਰਨ ਧੋਇ ਰਹਰਾਸਿ ਕਰਿ, ਚਰਣਾਮ੍ਰਿਤੁ ਸਿਖਾਂ ਪੀਲਾਇਆ।**
**ਪਾਰਬ੍ਰਹਮੁ ਪੂਰਨ ਬ੍ਰਹਮੁ, ਕਲਿਜੁਗਿ ਅੰਦਰਿ ਇਕੁ ਦਿਖਾਇਆ॥੨੩॥੧॥**

*(ਭਾਈ ਗੁਰਦਾਸ ਜੀ)*

ਜਾਤ ਤੇ ਕੁਲ ਦੇ ਅਭਿਮਾਨ ਵਿਚ ਫਸੇ ਹੋਏ ਮਨੁੱਖਾਂ ਨੂੰ ਕੱਢਣ ਲਈ ਪਿਆਰੇ ਨੇ ਪਹਿਲਾਂ ਆਪਣਾ ਸਾਥੀ ਹੀ ਉਹ ਚੁਣਿਆ, ਜਿਸ ਦੀ ਜਾਤਿ ਨੂੰ ਲੋਕ ਘਿਰਣਾ ਕਰਦੇ ਸਨ; ਤੇ ਫੇਰ ਉੱਚੀ ਪੁਕਾਰ ਕੇ ਆਖਿਆ :

**ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ॥**
**ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ॥**
**ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ॥੪॥੩॥**

*(ਸਿਰੀ ਰਾਗੁ ਮ: ੧, ਪੰਨਾ ੧੫)*

ਬਾਬਾ ਜੀ ਨੇ ਪਹਿਲੇ ਰੁਖ਼ ਵਾਲਿਆਂ ਦੀ ਕਸਵੱਟੀ ਨੂੰ ਪਰਖਿਆ, ਵੇਖਿਆ, ਤਾਂ ਨਿਰੀ ਨਫ਼ਰਤ। ਵੈਰਾਗ ਤਾਂ ਹੈ, ਪਰ ਨਫ਼ਰਤ ਵਿਚ ਰੰਗਿਆ ਹੋਇਆ। ਸੋ ਸੰਸਾਰ ਨੂੰ ਦੁੱਖ ਰੂਪ ਵੇਖਣ ਵਾਲਿਆਂ ਨੂੰ ਬਾਬਾ ਜੀ ਨੇ ਆਖਿਆ :

**ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ,**
**ਹਰਿ ਰੂਪੁ ਨਦਰੀ ਆਇਆ॥** *(ਰਾਮਕਲੀ ਮ: ੩, ਅਨੰਦੁ, ਪੰਨਾ ੯੨੨)*

ਅਤੇ 'ਪ੍ਰਵਾਨ ਗ੍ਰਿਹਸਤ ਉਦਾਸ' ਦਾ ਮਾਰਗ ਚਲਾਇਆ। ਦੂਜੀ ਕਸਵੱਟੀ ਵੱਲ ਤੱਕਿਆ, ਤਾਂ ਉਥੇ ਭੀ ਇਹੀ ਹਾਲ, ਨਫ਼ਰਤ ਹੀ ਨਫ਼ਰਤ, ਤਾਂ ਬਾਬੇ ਆਖਿਆ :

**ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ॥**
**ਕੂੜੁ ਅਮਾਵਸ ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ॥**

*(ਵਾਰ ਮਾਝ, ਮ: ੧, ਪੰਨਾ ੧੪੫)*

ਪੈਂਡੇ ਝਾਗ ਕੇ, ਵਲਿੱਖਾਂ ਚੀਰ ਕੇ ਪਿਆਰਾ ਸਤਿਗੁਰੂ ਮੱਕੇ ਅਪੜਿਆ, ਹਾਜੀ ਇਕੱਠੇ ਹੋਏ ਤੇ ਪੁੱਛਣ ਲੱਗੇ, ਕਿਹੜਾ ਮਜ਼ਹਬ ਸੱਚਾ ਹੈ ? ਤਾਂ ਬਚਨ ਹੋਇਆ :

**ਬਾਬਾ ਆਖੇ ਹਾਜੀਆ, ਸੁਭਿ ਅਮਲਾ ਬਾਝਹੁ ਦੋਨੋ ਰੋਈ।**
**ਹਿੰਦੂ ਮੁਸਲਮਾਨ ਦੁਇ, ਦਰਗਹ ਅੰਦਰਿ ਲਹਨਿ ਨ ਢੋਈ।**

**ਕਚਾ ਰੰਗੁ ਕੁਸੰਭ ਦਾ, ਪਾਣੀ ਧੋਤੇ ਥਿਰੁ ਨ ਰਹੋਈ।**
**ਕਰਨਿ ਬਖੀਲੀ ਆਪਿ ਵਿਚਿ, ਰਾਮ ਰਹੀਮ ਕੁਥਾਇ ਖਲੋਈ।**
**ਰਾਹਿ ਸੈਤਾਨੀ ਦੁਨੀਆ ਗੋਈ॥੩੩॥੧॥** *(ਭਾਈ ਗੁਰਦਾਸ ਜੀ)*

ਆਓ, ਹੁਣ ਸਤਿਗੁਰੂ ਪਿਆਰੇ ਦੀ ਸਦਾਚਾਰ ਵਾਲੀ ਕਸਵੱਟੀ ਨੂੰ ਭੀ ਤੱਕੀਏ :

**ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ॥**
**ਹਰਿ ਦਰਗਹ ਕਹੁ ਕੈਸੇ ਗਵੈ॥** *(ਗਉੜੀ ਸੁਖਮਨੀ ਮ: ੫, ਪੰਨਾ ੨੭੮)*

**ਮਰਿ ਨ ਜਾਹੀ ਜਿਨਾ ਬਿਸਰਤ ਰਾਮ॥**
**ਨਾਮ ਬਿਹੂਨ ਜੀਵਨ ਕਉਨ ਕਾਮ॥੧॥ਰਹਾਉ॥**
*(ਗਉੜੀ ਮ: ੫, ਪੰਨਾ ੧੮੮)*

**ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ॥**
**ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ॥੧॥**
**ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ॥**
**ਹਮ ਛੂਟੇ ਅਬ ਉਨ੍ਹਾ ਤੇ ਓਇ ਹਮ ਤੇ ਛੂਟੇ॥੧॥ਰਹਾਉ॥**
**ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ॥**
**ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ॥੨॥**
**ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ॥**
**ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ॥੩॥**
**ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ॥**
**ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ॥੪॥੧੭॥**
*(ਆਸਾ ਮ: ੫, ਪੰਨਾ ੪੦੦)*

ਪਿਆਰ-ਪੁੰਜ ਸਤਿਗੁਰੂ ਦੇ ਚਰਨ-ਕਮਲਾਂ ਦੇ ਭੌਰੇ ਰੋਜ਼ ਅਕਾਲ ਪੁਰਖ ਦੀ ਹਜ਼ੂਰੀ ਵਿਚ ਅਰਦਾਸ ਕਰਦੇ ਹਨ, ਤਾਂ ਪਿਆਰੇ ਦੇ ਆਦਰਸ਼ ਨੂੰ ਅੱਖੀਆਂ ਅੱਗੇ ਰਖਦੇ ਹੋਏ ਇਉਂ ਆਖਦੇ ਹਨ :

**ਨਾਨਕੁ ਨਾਮੁ ਚੜ੍ਹਦੀ ਕਲਾ, ਤੇਰੇ ਭਾਣੈ ਸਰਬੱਤ ਦਾ ਭਲਾ॥**

ਗੁਰਸਿੱਖੀ ਵਿਚ ਸਦਾਚਾਰ ਦੀ ਕਸਵੱਟੀ ਇਹ ਹੈ ਕਿ ਮਨੁੱਖ ਅੱਠੇ ਪਹਿਰ ਸਿਰਜਨਹਾਰ ਦੀ ਯਾਦ ਵਿਚ ਰਹੇ, ਯਾਦ ਵਿਚ ਜੁੜਨ ਕਰਕੇ ਮਨ ਖਿੜਾਉ ਵਿਚ ਰਹੇ, ਕਰਤਾਰ ਦੀ ਰਜ਼ਾ ਮਿੱਠੀ ਲੱਗੇ ਅਤੇ ਸਾਰੀ ਸ੍ਰਿਸ਼ਟੀ ਦਾ ਭਲਾ ਲੋਚੇ।

## ਪਾਜ ਉੱਘੜ ਜਾਂਦਾ ਹੈ

ਬਾਹਰ ਭੇਖ ਭਾਵੇਂ ਕੋਈ ਭੀ ਧਾਰਨ ਕੀਤਾ ਹੋਵੇ ਤੇ ਚੁੰਚ-ਗਿਆਨੀ ਬਣ ਕੇ ਭਾਵੇਂ ਸਦਾਚਾਰ ਉਤਲੇ ਡੰਡੇ ਦੀ ਸੋਝੀ ਪਿਆ ਦੇਵੇ, ਪਰ ਮਨੁੱਖ ਦਾ ਅਸਲੀ ਚਾਲ-ਚਲਨ ਉਸ ਰੁਖ਼ ਦੇ ਅਨੁਸਾਰ ਹੋਵੇਗਾ, ਜਿਸ ਪਾਸੇ ਉਸ ਦਾ ਅੰਦਰਲਾ ਝੁਕਿਆ ਹੋਇਆ ਹੈ। ਜੇ ਕੁਝ ਚਿਰ ਲਈ ਪਾਜ ਬਣਿਆ ਭੀ ਰਹੇ ਤਾਂ ਭੀ:

**ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥੨॥**

*(ਵਾਰ ਰਾਮਕਲੀ, ਮ: ੧, ਪੰਨਾ ੯੫੩)*

ਅੱਕ ਦੀ ਖੱਖੜੀ ਹਨੇਰੇ ਵਿਚ ਭਾਵੇਂ ਅੰਬ ਦੇ ਫਲ ਦਾ ਰੂਪ ਦਿਖਾ ਕੇ ਭੁਲੇਖਾ ਦੇ ਲਏ, ਪਰ ਚਾਨਣ ਹੋਣ 'ਤੇ ਲੁਕੀ ਨਹੀਂ ਰਹਿ ਸਕਦੀ। ਜੇ ਅੰਦਰਲੇ ਦਾ ਰੁਖ਼ ਆਪਣੇ ਹੀ ਸੁੱਖਾਂ ਦੀ ਪ੍ਰਾਪਤੀ ਤੇ ਦੁੱਖਾਂ ਦੀ ਨਿਵਿਰਤੀ ਵਿਚ ਮਗਨ ਹੈ, ਤੇ ਮਨੁੱਖ ਮੂੰਹੋਂ ਕੁਰਬਾਨੀ ਦੇ ਗੀਤ ਗਾਉਂਦਾ ਤੇ ਸੁਣਾਉਂਦਾ ਹੈ ਤਾਂ ਜਿਸ ਵੇਲੇ ਪਰਖ ਦਾ ਅਵਸਰ ਬਣੇਗਾ, ਪਾਜ ਉੱਘੜ ਜਾਏਗਾ।

ਭਾਈ ਗੁਰਦਾਸ ਜੀ ਲਿਖਦੇ ਹਨ:

**ਚਾਕਰ ਸਭ ਸਦਾਇੰਦੇ ਸਾਹਿਬ ਦਰਬਾਰੇ।**
**ਨਿਵਿ ਨਿਵਿ ਕਰਨਿ ਜੁਹਾਰੀਆ ਸਭ ਸੈਹਥੀਆਰੇ।**
**ਮਜਲਸਿ ਬਹਿ ਬਾਫਾਇੰਦੇ ਬੋਲ ਬੋਲਨਿ ਭਾਰੇ।**
**ਗਲੀਂਏ ਤੁਰੇ ਨਚਾਇੰਦੇ, ਗੰਜ ਗਾਹ ਸਵਾਰੇ।**
**ਰਣ ਵਿਚਿ ਪਇਆਂ ਜਾਣੀਅਨਿ, ਜੋਧ ਭਜਣਹਾਰੇ।**
**ਤਿਉ ਸਾਂਗਿ ਸਿਞਾਪਨਿ ਸਨਮੁਖਾਂ, ਬੇਮੁਖ ਹਤਿਆਰੇ ॥੧੯॥੩੫॥**

ਇਸ ਤਰ੍ਹਾਂ ਜਿਨ੍ਹਾਂ ਦਾ ਅੰਦਰਲਾ ਅਕਾਲ ਪੁਰਖ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ, ਜਿਨ੍ਹਾਂ ਦਾ ਆਦਰਸ਼ ਆਪਾ ਵਾਰ ਕੇ ਦੂਜਿਆਂ ਦੀ ਸੇਵਾ ਕਰਨਾ ਹੈ, ਉਨ੍ਹਾਂ ਨੂੰ ਦੁਨੀਆ ਦੀ ਮਾਇਆ, ਭਾਵੇਂ ਉਹ ਕਿਤਨੇ ਚਮਤਕਾਰੇ ਵਿਖਾਏ, ਪੋਹ ਨਹੀਂ ਸਕਦੀ।

ਚੰਗੀ ਤਰ੍ਹਾਂ ਸੁੱਕੀਆਂ ਹੋਈਆਂ ਲੱਕੜੀਆਂ ਲਵੋ। ਉਨ੍ਹਾਂ ਨੂੰ ਤੀਲੀ ਨਾਲ ਅੱਗ ਲਾਵੋ। ਜ਼ਰਾ ਕੁ ਅੱਗ ਚਮਕੇ, ਤਾਂ ਉਪਰ ਗਿੱਲੀਆਂ ਲਕੜੀਆਂ ਰੱਖ ਦਿਓ। ਕੀ ਹੋਵੇਗਾ? ਗਿੱਲੀਆਂ ਦੇ ਦਬਾਉ ਨਾਲ ਸੁੱਕੀਆਂ ਭੀ ਸੂੰ-ਸੂੰ ਕਰ ਕੇ ਬੁੱਝ

ਜਾਣਗੀਆਂ। ਸੁੱਕੀਆਂ ਨੂੰ ਵੱਖ ਕਰ ਕੇ ਫੇਰ ਅੱਗ ਲਾਓ। ਸੁੱਕੀਆਂ ਲੱਕੜਾਂ ਚੰਗੀ ਤਰ੍ਹਾਂ ਬਲ ਪਈਆਂ ਹਨ, ਅੱਗ ਮੱਚ ਪਈ ਹੈ। ਹੁਣ ਗਿੱਲੀਆਂ ਲੱਕੜਾਂ ਉਤੇ ਰੱਖ ਦਿਓ। ਹੁਣ ਅੱਗ ਨਹੀਂ ਬੁੱਝੀ। ਸਗੋਂ ਗਿੱਲੀਆਂ ਭੀ ਉਸ ਅਗਨੀ ਵਿਚ ਦਗਧ ਹੋ ਰਹੀਆਂ ਹਨ। ਸਤਿਗੁਰੂ ਪਿਆਰੇ ਦੇ ਅੰਦਰ ਪੂਰਨ ਜੋਤਿ ਜਗ ਰਹੀ ਸੀ, ਇਸ ਕਰਕੇ ਜੋ ਮਨੁੱਖ ਆਪ ਦੇ ਚਰਨਾਂ ਨਾਲ ਛੋਹਿਆ, ਉਸ ਦੇ ਅੰਦਰ ਭੀ ਉਹੋ ਹੀ ਰੰਗ ਲੱਗ ਪਏ। ਇਤਿਹਾਸ ਵੱਲ ਝਾਤੀ ਮਾਰੋ। ਅਨੇਕਾਂ ਸਿੱਖ ਅਨੇਕਾਂ ਕਸ਼ਟ ਸਹਾਰਦੇ ਹੋਏ, ਧਰਮ ਅਤੇ ਉਪਕਾਰ ਦੀ ਖ਼ਾਤਰ, ਹੱਸ ਹੱਸ ਕੇ ਸ਼ਹੀਦ ਹੁੰਦੇ ਰਹੇ। ਭਾਈ ਮਨੀ ਸਿੰਘ ਜੀ, ਭਾਈ ਤਾਰੂ ਸਿੰਘ ਜੀ ਆਦਿਕ ਸੂਰਬੀਰਾਂ ਦੇ ਸਾਕੇ ਉੱਘੇ ਹਨ।

## ਸਦਾਚਾਰ ਧਰਮ ਦੇ ਆਸਰੇ ਹੀ

ਸਦਾਚਾਰ ਦੇ ਧੁਰ ਉਪਰਲੇ ਡੰਡੇ 'ਤੇ ਇਹ ਬਹਾਦਰ ਕਿਵੇਂ ਪੁੱਜੇ ? ਇਸ ਦਾ ਉੱਤਰ ਇਕੋ ਹੀ ਹੋ ਸਕਦਾ ਹੈ ਕਿ ਉਨ੍ਹਾਂ ਦਾ ਆਤਮਾ ਆਪਣੇ ਮੂਲ-ਕਾਰਨ ਅਕਾਲ ਪੁਰਖ ਦੇ ਚਰਨਾਂ ਵਿਚ ਜੁੜਿਆ ਪਿਆ ਸੀ। ਡਿੱਗਦੇ ਉਹ ਹਨ, ਜਿਹੜੇ ਧੁਰੇ ਨਾਲੋਂ ਟੁੱਟੇ ਹੋਏ ਹੁੰਦੇ ਹਨ।

ਸੱਚ ਤਾਂ ਇਹ ਹੈ ਕਿ ਸਦਾਚਾਰ ਧਰਮ ਦੇ ਆਸਰੇ ਤੋਂ ਬਿਨਾ ਰਹਿ ਹੀ ਨਹੀਂ ਸਕਦਾ। "ਕਵਨ ਕਾਜ ਸਿਰਜੇ ਜਗ ਭੀਤਰਿ" ? ਇਸ ਪ੍ਰਸ਼ਨ ਦੇ ਉੱਤਰ ਮਾਤਰ ਵਿਚ ਹੀ ਸਦਾਚਾਰ ਪ੍ਰੋਤਾ ਹੋਇਆ ਹੈ, ਅਤੇ ਇਸੇ ਪ੍ਰਸ਼ਨ ਦੇ ਉੱਤਰ ਤੋਂ ਹੀ ਧਰਮ ਦੀ ਸਮਝ ਪੈਂਦੀ ਹੈ। ਪਿੱਛੇ ਦੱਸਿਆ ਜਾ ਚੁੱਕਾ ਹੈ ਕਿ ਇਸ ਪ੍ਰਸ਼ਨ ਦੇ ਤ੍ਰੈ ਅਰਥ ਹੀ ਹੋ ਸਕਦੇ ਹਨ, ਜਿਹੜੇ ਕਿ ਅੰਦਰਲੇ ਦੇ ਰੁਖ਼ ਹਨ। ਇਹਨਾਂ ਦੇ ਨਾਲ ਮਨੁੱਖ ਦਾ ਚੰਗਾ-ਮੰਦਾ ਆਚਾਰ ਭੀ ਸੀਤਾ ਹੋਇਆ ਹੈ।

ਆਮ ਤੌਰ 'ਤੇ ਫ਼ਿਲਾਸਫ਼ੀ ਅਤੇ ਸਾਇੰਸ ਦੇ ਵਿਦਵਾਨ ਸਦਾ ਤੋਂ 'ਧਰਮ' ਨੂੰ ਮਖ਼ੌਲ ਕਰਦੇ ਆਏ ਹਨ। ਇਨ੍ਹਾਂ ਦੇ ਖ਼ਿਆਲ ਅਨੁਸਾਰ 'ਧਰਮ' ਪਖੰਡ ਵਾਲੇ ਪਾਸੇ ਦਾ ਰੁਖ਼ ਮੋੜਦਾ ਹੈ, ਸਦਾਚਾਰ ਦਾ ਧਰਮ ਨਾਲ ਕੋਈ ਸੰਬੰਧ ਨਹੀਂ ਅਤੇ ਧਰਮ ਤੋਂ ਬਿਨਾ ਹੀ ਮਨੁੱਖ ਆਪਣੇ ਚਾਲ-ਚਲਨ ਨੂੰ ਠੀਕ ਕਰ ਸਕਦਾ ਹੈ। ਸਦਾਚਾਰ ਹੀ ਲੋੜੀਂਦੀ ਸ਼ੈ ਹੈ, ਧਰਮ ਸਗੋਂ ਫ਼ਾਲਤੂ ਭਾਰ ਹੈ। ਸਦਾਚਾਰ ਨੂੰ ਉਹ ਆਪਣੇ ਘਰ ਵੱਲ ਖਿੱਚਦੇ ਹਨ ਅਤੇ ਆਖਦੇ ਹਨ ਕਿ ਸਦਾਚਾਰ ਫ਼ਿਲਾਸਫ਼ੀ ਤੋਂ ਬਣਦਾ ਹੈ।

ਪਰ ਜੇ ਅਸੀ ਸ਼ਾਸਤਰਾਂ ਦੀ ਖੋਜ ਕਰੀਏ, ਤਾਂ ਇਹ ਪਤਾ ਮਿਲਦਾ ਹੈ ਕਿ ਉਹਨਾਂ ਦੀ ਸਾਰੀ ਵਿਚਾਰ ਦਾ ਮੰਤਵ ਇਹ ਹੈ ਜੁ ਜੀਵ ਸੰਸਾਰ ਰੂਪੀ ਦੁੱਖਾਂ ਦੇ ਸਮੁੰਦਰ ਤੋਂ ਪਾਰ ਲੰਘ ਸਕੇ। ਦੂਜੇ ਲਫ਼ਜ਼ਾਂ ਵਿਚ ਇਹ ਆਖ ਲਉ ਕਿ ਇਹ ਸਾਰੀ ਵਿਚਾਰ ਮਨੁੱਖ ਨੂੰ ਆਪਣੇ ਆਪ ਵਿਚ ਹੀ ਰੱਖਦੀ ਹੈ, ਦੁੱਖਾਂ ਨੂੰ ਵੇਖ ਕੇ ਨਿਰਾ ਆਪੇ ਨੂੰ ਹੀ ਬਚਾਣ ਦਾ ਉੱਦਮ ਹੈ। ਅਸੀਂ ਪਿੱਛੇ ਦੱਸ ਆਏ ਹਾਂ ਕਿ ਸਰੀਰ ਦੁਆਰਾ ਉਹੀ ਕਰਮ ਹੁੰਦੇ ਹਨ, ਜਿਧਰ ਅੰਦਰਲੇ ਦਾ ਰੁਖ਼ ਹੋਵੇ। ਜੇ ਫ਼ਿਲਾਸਫ਼ੀ ਆਪੇ ਨੂੰ ਬਚਾਣ ਦੀ ਹੀ ਵਿਚਾਰ ਕਰਦੀ ਹੈ, ਤਾਂ ਇਸ ਵਿਚਾਰ ਦੀ ਰਾਹੀਂ ਦੂਜਿਆਂ ਵਾਸਤੇ ਆਪਾ ਵਾਰਨ ਦਾ ਖ਼ਿਆਲ ਅੰਦਰ ਉੱਠ ਨਹੀਂ ਸਕਦਾ। ਫ਼ਿਲਾਸਫ਼ੀ ਯੁਕਤੀਆਂ ਨਾਲ ਕਦੇ ਸਾਬਤ ਨਹੀਂ ਕਰ ਸਕਦੀ ਕਿ ਦੂਜਿਆਂ ਵਾਸਤੇ ਆਪਾ ਵਾਰਨਾ ਹੀ ਜੀਵਨ ਦਾ ਮੰਤਵ ਹੈ ਅਤੇ ਇਸ ਵਾਸਤੇ ਕਰਤਾਰ ਨੇ ਮਨੁੱਖ ਨੂੰ ਸੰਸਾਰ ਵਿਚ ਘੱਲਿਆ ਹੈ।

ਇਹ ਸਿੱਖਿਆ ਮਿਲਦੀ ਹੈ ਗੁਰਸਿੱਖੀ ਦੇ ਪ੍ਰਕਾਸ਼ਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰੋਂ ਘਰੋਂ। ਸਿੱਖ ਇਸ ਵੇਹੜੇ ਕਦਮ ਰੱਖਦੇ ਹੀ ਆਪ ਆਖਦੇ ਹਨ:

**ਪਹਿਲਾ ਮਰਣੁ ਕਬੂਲਿ, ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ॥**

*(ਮਾਰੂ ਵਾਰ ਮ: ੫, ਪੰਨਾ ੧੧੦੨)*

ਜਾਤ-ਪਾਤ ਆਦਿਕ ਸਭ ਸੰਸਾਰਕ ਵਡਿਆਈਆਂ ਦਾ ਮਾਣ ਛੱਡਣਾ ਹੈ:

**ਪਹਿਲੇ ਗੁਰਿ ਉਪਦੇਸ ਦੇ ਸਿਖ ਪੈਰੀਂ ਪਾਏ।**
**ਸਾਧ ਸੰਗਤਿ ਕਰਿ ਧਰਮਸਾਲ, ਸਿੱਖ ਸੇਵਾ ਲਾਏ॥੧੭॥੯॥**

*(ਭਾਈ ਗੁਰਦਾਸ ਜੀ)*

ਸਾਹਿਬ ਗੁਰੂ ਕਲਗ਼ੀਧਰ ਜੀ ਦੀਵਾਨ ਵਿਚ ਬੈਠੇ ਸਨ। ਹਜ਼ੂਰੀ ਵਿਚ ਸਭ ਤੋਂ ਅੱਗੇ ਸੁੰਦਰ ਬਸਤਰਾਂ ਵਾਲਾ ਇਕ ਸਿੰਘ ਬੈਠਿਆ ਕਰਦਾ ਸੀ। ਹੁਕਮ ਹੋਇਆ, "ਜਲ ਦਾ ਗਲਾਸ ਲਿਆਓ।" ਸਿੰਘ ਜਲ ਲੈ ਕੇ ਹਾਜ਼ਰ ਹੋਇਆ। ਉਸ ਦੇ ਹੱਥਾਂ ਵੱਲ ਵੇਖ ਕੇ ਆਪ ਨੇ ਮੁਸਕਰਾ ਕੇ ਆਖਿਆ, "ਭਾਈ ਤੇਰੇ ਹੱਥ ਬੜੇ ਕੋਮਲ ਹਨ।" ਉੱਤਰ ਦਿਤੋਸੁ, "ਹਜ਼ੂਰ! ਇਹਨਾਂ ਹੱਥਾਂ ਨਾਲ ਅੱਜ ਪਹਿਲੇ ਦਿਨ

ਆਪ ਵਾਸਤੇ ਜਲ ਲਿਆਇਆ ਹਾਂ, ਨਹੀਂ ਤਾਂ ਸੇਵਾ ਦਾ ਅਵਸਰ ਕਦੀ ਨਹੀਂ ਬਣਿਆ।" ਆਪ ਨੇ ਇਹ ਸੁਣ ਕੇ ਜਲ ਦਾ ਗਲਾਸ ਮੋੜ ਦਿੱਤਾ ਤੇ ਆਖਿਆ :

**ਧ੍ਰਿਗੁ ਸਿਰੁ ਜੋ ਗੁਰ ਨ ਨਿਵੈ, ਗੁਰ ਲਗੈ ਨ ਚਰਣੀ।**
**ਧ੍ਰਿਗੁ ਲੋਇਣਿ ਗੁਰ ਦਰਸ ਵਿਣੁ, ਵੇਖੈ ਪਰ ਤਰਣੀ।**
**ਧ੍ਰਿਗ ਸਰਵਣਿ ਉਪਦੇਸ ਵਿਣੁ ਸੁਣਿ ਸੁਰਤਿ ਨ ਧਰਣੀ।**
**ਧ੍ਰਿਗੁ ਜਿਹਬਾ ਗੁਰ ਸਬਦ ਵਿਣੁ, ਹੋਰ ਮੰਤ੍ਰ ਸਿਮਰਣੀ।**
**ਵਿਣੁ ਸੇਵਾ ਧ੍ਰਿਗੁ ਹਥ ਪੈਰ, ਹੋਰ ਨਿਹਫਲ ਕਰਣੀ।**
**ਪੀਰ ਮੁਰੀਦਾਂ ਪਿਰਹੜੀ, ਸੁਖ ਸਤਿਗੁਰ ਸਰਣੀ॥੧੦॥੨੭॥**

*(ਭਾਈ ਗੁਰਦਾਸ ਜੀ)*

ਇਹ ਨਿਸਚਾ ਕਰਾਉਣ ਵਾਸਤੇ ਕਿ ਸਾਰੀ ਰਚਨਾ ਸਿਰਜਨਹਾਰ ਦੀ ਹੈ, ਸਭ ਜੀਵ ਉਸ ਦੇ ਪੁੱਤਰ ਹਨ ਅਤੇ ਮਨੁੱਖ ਸਭ ਦੀ ਸੇਵਾ ਇਕ-ਰਸ ਕਰੇ—ਇਸ ਨਿਸਚੇ ਵਾਸਤੇ ਜ਼ਰੂਰੀ ਹੈ ਕਿ ਅੰਦਰਲੇ ਦਾ ਰੁਖ਼ ਸਿਰਜਨਹਾਰ ਦੇ ਚਰਨਾਂ ਵਿਚ ਜੁੜ ਕੇ ਰਜ਼ਾ ਦੇ ਮੰਡਲ ਵਿਚ ਆਵੇ। ਪਰ ਇਹ ਉੱਦਮ ਫ਼ਿਲਾਸਫ਼ੀ ਦੇ ਵਿਤ ਤੋਂ ਪਰੇ ਹੈ। ਹਾਂ, ਗੁਰਸਿੱਖੀ ਵਾਲਾ ਸੱਚਾ ਅਤੇ ਸੁੱਚਾ ਰਾਹ ਪਹਿਲਾਂ ਚਾੜ੍ਹਦਾ ਹੀ ਇਸ ਪਟੜੀ 'ਤੇ ਹੈ। ਸੁਜਾਨ ਵੈਦ ਸਤਿਗੁਰੂ ਜਾਣਦਾ ਹੈ ਕਿ ਹਉਮੈ ਦਾ ਰੋਗ ਉਠਦਾ ਹੀ ਤਾਹੀਏਂ ਹੈ, ਜੇ ਅੰਦਰਲਾ ਟਿਕਾਣੇ 'ਤੇ ਨਾ ਹੋਵੇ। ਟਿਕਾਣੇ 'ਤੇ ਨਾ ਹੋਣ ਕਰਕੇ ਮਨੁੱਖ ਨਿਸ਼ਕਾਮ ਸੇਵਾ ਨਹੀਂ ਕਰ ਸਕਦਾ। ਇਸ ਵਾਸਤੇ ਸਤਿਗੁਰੂ ਪਹਿਲਾਂ ਹੀ ਮਨੁੱਖ ਦੇ ਅੰਦਰਲੇ ਨੂੰ ਅਸਲੀ ਧੁਰੇ ਦੇ ਨਾਲ ਜੋੜਦਾ ਹੈ ਅਤੇ ਆਖਦਾ ਹੈ :

**ਮਨੁ ਬੇਚੈ ਸਤਿਗੁਰ ਕੈ ਪਾਸਿ॥**
**ਤਿਸੁ ਸੇਵਕ ਕੇ ਕਾਰਜ ਰਾਸਿ॥**
**ਸੇਵਾ ਕਰਤ ਹੋਇ ਨਿਹਕਾਮੀ॥**
**ਤਿਸ ਕਉ ਹੋਤ ਪਰਾਪਤਿ ਸੁਆਮੀ॥** *(ਗਉੜੀ ਸੁਖਮਨੀ ਮ: ੫, ਪੰਨਾ ੨੮੬)*

## ਸਾਇੰਸ ਤੇ ਸਦਾਚਾਰ

ਆਓ, ਇਸੇ ਲੜੀ ਵਿਚ ਸਾਇੰਸ 'ਤੇ ਭੀ ਵਿਚਾਰ ਕਰੀਏ। ਇਸ ਵਿੱਦਿਆ ਵਾਲੇ ਵੀ ਆਖਦੇ ਹਨ ਕਿ 'ਸਦਾਚਾਰ' ਦਾ 'ਧਰਮ' ਨਾਲ ਕੋਈ ਸੰਬੰਧ ਨਹੀਂ, ਸਗੋਂ ਸਾਇੰਸ-ਵਿੱਦਿਆ ਦੇ ਬਲ ਨਾਲ ਮਨੁੱਖ ਹੱਛੇ ਚਾਲ-ਚਲਨ ਵਾਲਾ

ਹੋ ਸਕਦਾ ਹੈ। ਸੰਸਾਰ ਦੇ ਵਧਣ-ਫੁੱਲਣ ਦਾ ਸਿਰਫ਼ ਇਕੋ ਨਿਯਮ ਹੈ, ਜਿਸ ਨੂੰ ਉਹ ਆਖਦੇ ਹਨ : 'ਪਰਿਣਾਮ-ਵਾਦ' (Theory of Evolution)। ਇਸ ਦੇ ਅਨੁਸਾਰ ਦੁਨੀਆ ਵਿਚ ਉਹ ਮਨੁੱਖ ਜਾਂ ਮਨੁੱਖਾਂ ਦਾ ਉਹ ਇਕੱਠ ਹੀ ਜੀਊ ਸਕਦਾ ਹੈ, ਜਿਹੜਾ ਆਪਣੇ ਬਲ ਦੀ ਸਹਾਇਤਾ ਨਾਲ ਆਪਣੀ ਜ਼ਿੰਦਗੀ ਨੂੰ ਕਾਇਮ ਰੱਖ ਸਕਦਾ ਹੈ, ਅਤੇ ਉਸੇ ਨੂੰ ਹੀ ਜੀਣ ਦਾ ਕੁਦਰਤੀ ਹੱਕ ਹੈ।

ਇਥੇ ਤਾਂ ਕਿਸੇ ਯੁਕਤੀ ਦੀ ਲੋੜ ਹੀ ਨਹੀਂ ਰਹੀ। ਇਸ ਨਿਯਮ ਵਾਲੇ ਮਨੁੱਖ ਸਦਾ ਆਪਣੇ ਆਪ ਨੂੰ ਬਲਵਾਨ ਬਣਾਉਣ ਦੇ ਉੱਦਮ ਵਿਚ ਰਹਿਣਗੇ, ਅਤੇ ਸੁਤੇ ਹੀ ਦੂਜਿਆਂ ਨੂੰ ਪੈਰਾਂ ਹੇਠ ਲਤਾੜਨ ਦੇ ਬਾਨ੍ਹਣੂੰ ਬੰਨ੍ਹਣਗੇ। ਜਦੋਂ ਅੰਦਰਲੇ ਦਾ ਰੁਖ਼ ਹੀ ਆਪਣੇ ਸੁੱਖ ਵਿਚ ਮਗਨ ਹੋਇਆ, ਉਥੇ ਸਦਾਚਾਰ ਦਾ ਅਸਲੀ ਆਦਰਸ਼ ਅੱਖੀਆਂ ਅੱਗੇ ਆ ਹੀ ਕਦੋਂ ਸਕਦਾ ਹੈ ?

ਇਸੇ ਸ਼੍ਰੇਣੀ ਦੇ ਕਈ ਵਿਦਵਾਨ ਆਖਦੇ ਹਨ, ਇਹ ਤਾਂ ਸੱਚ ਹੈ ਕਿ ਉਪ੍ਰੋਕਤ ਨਿਯਮ ਅਨੁਸਾਰ ਮਨੁੱਖ ਦੂਜਿਆਂ ਨੂੰ ਲਤਾੜਨ ਅਤੇ ਆਪਣੇ ਆਪ ਨੂੰ ਬਲਵਾਨ ਬਣਾਉਣ ਦਾ ਉੱਦਮ ਕ਼ਰਦੇ ਹਨ, ਪਰ ਇਸ ਤੋਂ ਵੱਖਰਾ ਇਕ ਹੋਰ ਨਿਯਮ ਭੀ ਹੈ, ਜਿਹੜਾ ਮਨੁੱਖ ਨੂੰ ਇਕ ਖ਼ਾਸ ਹੱਦ ਤੋਂ ਅੱਗੇ ਵਧਣ ਨਹੀਂ ਦੇਂਦਾ। ਇਹ ਕੁਦਰਤ ਵਲੋਂ ਹੀ ਸੁਭਾਉ ਹੈ ਕਿ ਜੀਵ ਇਕੱਠੇ ਮਿਲ ਕੇ ਰਹਿਣ। ਇਸ ਸੁਭਾਵ ਦਾ ਅਸਰ ਇਹ ਹੁੰਦਾ ਹੈ ਕਿ ਮਨੁੱਖ ਖ਼ੁਦਗ਼ਰਜ਼ੀ ਦੇ ਉਹਨਾਂ ਵਲਵਲਿਆਂ ਨੂੰ ਆਪਣੇ ਅੰਦਰ ਰੋਕਦੇ ਹਨ, ਜਿਹੜੇ ਉਹਨਾਂ ਦੀ ਸਭਾ, ਪੰਥ ਜਾਂ ਦੇਸ਼ ਵਾਸਤੇ ਹਾਨੀਕਾਰਕ ਹੋਣ। ਦੂਜੇ ਪਾਸੇ, ਉਹ ਪੰਥ ਜਾਂ ਦੇਸ਼ ਭੀ ਕਾਨੂੰਨ ਜਾਂ ਕਿਸੇ ਹੋਰ ਬਲ ਨਾਲ ਮਨੁੱਖਾਂ ਦੇ ਇਹੋ ਜਿਹੇ ਵਲਵਲਿਆਂ ਨੂੰ ਬੰਦ ਕਰਦਾ ਹੈ। ਸੋ, ਇਸ ਤਰ੍ਹਾਂ ਉਪਰੋਕਤ ਨਿਯਮ ਦੇ ਹੁੰਦਿਆਂ ਹੀ ਮਨੁੱਖ ਆਪਣੇ ਪੰਥ ਜਾਂ ਦੇਸ਼ ਦੀ ਖ਼ਾਤਰ ਆਪਾ ਵਾਰਦੇ ਹਨ ਅਤੇ ਆਪੋ ਵਿਚ ਸਲੂਕ ਨਾਲ ਵੱਸਦੇ ਹਨ।

ਇਸ ਯੁਕਤੀ ਤੋਂ ਇਹ ਸਿੱਧ ਹੋਇਆ ਕਿ ਇਕ ਦੇਸ਼ ਵਿਚ ਭਾਵੇਂ ਕਈ ਤਾਂ ਭੁੱਖੇ ਮਰਦੇ ਹੋਣ ਤੇ ਕਈ ਧਨ ਦੀ ਖ਼ੁਮਾਰੀ ਵਿਚ ਮਸਤ ਹੋ ਕੇ ਪਏ ਸ਼ਰਾਬਾਂ ਪੀਣ, ਰੰਗ ਮਾਣਨ, ਪਰ ਜਿਤਨਾ ਚਿਰ ਇਹ ਸਭ ਕੁਝ ਕਾਨੂੰਨ ਦੀ ਹੱਦ ਦੇ ਅੰਦਰ ਹੈ, ਉਹ ਮਨੁੱਖ ਸਦਾਚਾਰੀ ਹਨ। ਇਹਦੇ ਉਤੇ ਇਕ ਹੋਰ ਨੁੱਕਰੋਂ ਭੀ ਵਿਚਾਰ ਕਰ ਵੇਖੀਏ। ਸਾਡੇ ਦੇਸ਼ ਵਿਚ ਸਾਂਹਸੀ, ਭੇਡ-ਕੁੱਟ ਆਦਿਕ ਕਈ ਫ਼ਿਰਕੇ

ਵੱਸਦੇ ਹਨ। ਉਹਨਾਂ ਵਿਚੋਂ ਹਰੇਕ ਮਨੁੱਖ ਆਪਣੀ ਜਾਤਿ-ਕੁਲ ਦੇ ਨਿਯਮਾਂ ਅਨੁਸਾਰ ਰਹਿੰਦਾ ਹੈ, ਜੇ ਕੋਈ ਮਨੁੱਖ ਨਿਯਮ ਤੋੜੇ, ਤਾਂ ਉਹ ਆਪਣੀ ਦੰਡਾਵਲੀ ਅਨੁਸਾਰ ਯੋਗ ਦੰਡ ਭੀ ਦੇਂਦੇ ਹਨ। ਪਰ ਕੀ ਤੁਸੀ ਆਖ ਸਕਦੇ ਹੋ ਕਿ ਉਹ ਸਦਾਚਾਰ ਵਾਲੇ ਲੋਕ ਹਨ ? ਜੇ ਹਨ, ਤਾਂ ਤੁਸੀ ਉਹਨਾਂ ਉਤੇ ਪੁਲਸ ਦੇ ਪਹਿਰੇ ਕਿਉਂ ਲਾਵੋ ? ਡਾਕੂਆਂ ਦਾ ਜੱਥਾ ਭੀ ਆਪਣੇ ਆਗੂ ਦੇ ਹੁਕਮ ਵਿਚ ਰਹਿੰਦਾ ਹੈ। ਹਰੇਕ ਡਾਕੂ ਆਪਣੀ ਗ਼ਰਜ਼ ਨੂੰ ਸਾਰੇ ਜੱਥੇ ਦੀ ਖ਼ਾਤਰ ਕੁਰਬਾਨ ਕਰਦਾ ਹੈ। ਕੀ ਇਹ ਸਦਾਚਾਰੀ ਹਨ ?

ਕਿਸੇ ਪੰਥ ਜਾਂ ਦੇਸ਼ ਦੇ ਵੱਖੋ-ਵੱਖਰੇ ਮਨੁੱਖਾਂ ਦਾ ਆਪਣੀ ਗ਼ਰਜ਼ ਨੂੰ ਉਸ ਪੰਥ ਜਾਂ ਕਿਸੇ ਦੇਸ਼ ਦੀ ਖ਼ਾਤਰ ਕੁਰਬਾਨ ਕਰਨਾ ਸਦਾਚਾਰ ਦੀ ਕਸਵੱਟੀ 'ਤੇ ਮੁੱਲ ਨਹੀਂ ਪਾ ਸਕਦਾ, ਕਿਉਂਕਿ (ਧਰਮ ਤੋਂ ਖ਼ਾਲੀ ਹੋਣ ਕਰਕੇ) ਨਿਯਮ ਤਾਂ ਉਹੋ ਹੀ ਰਿਹਾ—'ਮਾੜਿਆਂ ਨੂੰ ਲਤਾੜਨਾ ਤੇ ਆਪ ਬਲਵਾਨ ਬਣਨਾ।' ਅੱਗੇ ਥਾਉਂ ਥਾਈਂ ਹਰੇਕ ਮਨੁੱਖ ਬਲਵਾਨ ਹੋਣ ਦਾ ਉੱਦਮ ਕਰਦਾ ਸੀ, ਹੁਣ ਦਸ ਭਰਾ 'ਕੱਠੇ ਰਲ ਕੇ ਇਸ ਉੱਦਮ ਵਿਚ ਲੱਗ ਪਏ। ਪੰਥ-ਉੱਨਤੀ ਜਾਂ ਦੇਸ਼ ਉੱਨਤੀ ਦਾ ਖ਼ਿਆਲ ਇਕ ਫ਼ਿਰਕੇ ਜਾਂ ਇਕ ਦੇਸ਼ ਦੇ ਮਨੁੱਖਾਂ ਨੂੰ ਇਕੱਠਾ ਤਾਂ ਕਰ ਦੇਂਦਾ ਹੈ, ਪਰ ਉਹ ਕਲਹ ਨਹੀਂ ਮੁੱਕਦੀ। ਅੱਗੇ ਮਨੁੱਖ ਮਨੁੱਖ ਆਪੋ ਵਿਚ ਖਹਿੰਦੇ ਸਨ, ਹੁਣ ਇਕ ਦੇਸ਼ ਦੂਜੇ ਦੇਸ਼ ਨਾਲ ਅੱਡਾ ਲਾ ਬਹੇਗਾ। ਸਗੋਂ ਅੱਗੋਂ ਤਾਂ ਨੁਕਸਾਨ ਘੱਟ ਸੀ, ਹੁਣ ਘੋਰ ਜੁੱਧ ਹੋ ਹੋ ਕੇ ਬਹੁਤਿਆਂ ਦੇ ਆਹੂ ਲਹਿਣਗੇ।

ਮੁੱਕਦੀ ਗੱਲ, ਸਦਾਚਾਰ ਦਾ ਸਮਾਜਿਕ ਤਰੱਕੀ ਉਤੇ ਉਤਨਾ ਹੀ ਨਿਰਭਰ ਹੈ, ਜਿਤਨਾ ਸੇਕ ਦਾ ਅੰਗੀਠੀ ਉਤੇ। ਸੇਕ ਦਾ ਕੇਂਦਰ ਤਾਂ ਹੈ ਸੂਰਜ। ਹਾਂ, ਅੰਗੀਠੀ ਵਿਚੋਂ ਭੀ ਸੇਕ ਆ ਸਕਦਾ ਹੈ ਜੇ ਲੱਕੜੀਆਂ (ਜਿਨ੍ਹਾਂ ਵਿਚ ਸੂਰਜ ਨੇ ਹੀ ਅੱਗ ਲੁਕਾ ਕੇ ਰੱਖੀ ਹੈ) ਪਾ ਕੇ ਬਾਲੀਏ। ਇਸੇ ਤਰ੍ਹਾਂ ਸਦਾਚਾਰ ਦਾ ਕੇਂਦਰ ਤਾਂ ਹੈ 'ਧਰਮ' ਅਤੇ ਕਿਸੇ ਪੰਥ ਜਾਂ ਦੇਸ਼ ਦੀ ਉੱਨਤੀ ਨਾਲ ਸਦਾਚਾਰ ਦਾ ਪਰਭਾਵ ਭੀ ਵਧ ਸਕਦਾ ਹੈ, ਜੇ ਉਸ ਪੰਥ ਜਾਂ ਦੇਸ਼ ਦੀ ਜੜ੍ਹ 'ਧਰਮ' 'ਤੇ ਲੱਗੀ ਹੋਈ ਹੋਵੇ।

## ਸਿੱਟਾ

ਬੈਂਡ (Band) ਵੱਜਦਾ ਹੋਵੇ, ਬੜਾ ਸੁੰਦਰ ਰਾਗ ਹੋ ਰਿਹਾ ਹੋਵੇ, ਪਰ ਜੇ ਰਾਗ ਦੇ ਜਾਣੂ ਆਗੂ ਦੀ ਥਾਂ ਇਕ ਅੰਵਾਣ ਆ ਖਲੋਵੇ, ਤੇ ਪਹਿਲੇ ਆਗੂ

ਵਾਂਗ ਸੋਟੀ ਹਿਲਾਉਣ ਲੱਗ ਪਵੇ। ਸਿੱਟਾ ਕੀ ਹੋਵੇਗਾ? ਵਾਜਾ ਵਜਾਣ ਵਾਲਿਆਂ ਦੀ ਆਪਣੀ ਸੂਝ ਦੇ ਕਾਰਨ ਘੜੀ ਦੀ ਘੜੀ ਤਾਂ ਵਾਜਾ ਵੱਜਦਾ ਰਹੇਗਾ, ਪਰ ਝਬਦੇ ਹੀ ਉਸ ਅੰਞਾਣ ਆਗੂ ਦੇ ਸੋਟੀ ਹਿਲਾਣ ਦੇ ਸਬੱਬ, ਵਜੰਤ੍ਰੀਆਂ ਦੀ ਆਪੋ ਵਿਚ-ਦੀ ਤਾਰ ਤੇ ਲੈ ਟੁੱਟ ਜਾਏਗੀ, ਤੇ ਰਸੋਂ ਬੇਰਸ ਹੋ ਕੇ ਅਖ਼ੀਰ ਨੂੰ ਰਾਗ ਬੰਦ ਹੋ ਜਾਵੇਗਾ। ਠੀਕ ਇਹੀ ਦਸ਼ਾ ਹੁੰਦੀ ਹੈ ਉਸ ਕੌਮ ਦੇ ਸਦਾਚਾਰ ਦੀ, ਜਿਸ ਦੇ ਆਗੂ ਉਹ ਆਦਮੀ ਬਣ ਬਹਿੰਦੇ ਹਨ, ਜਿਨ੍ਹਾਂ ਵਿਚ ਨਾ ਤਾਂ ਧਰਮ ਦੀ ਸਮਝ ਤੇ ਪਿਆਰ ਹੁੰਦਾ ਹੈ, ਅਤੇ ਨਾ ਹੀ ਉਹ ਧਰਮ ਨੂੰ ਜ਼ਰੂਰੀ ਸਮਝਦੇ ਹਨ। ਐਸੇ ਆਗੂਆਂ ਦੀ ਦਸ਼ਾ ਸ੍ਰੀ ਕਬੀਰ ਜੀ ਐਉਂ ਦੱਸਦੇ ਹਨ:

**ਕਬੀਰ ਭਾਰ ਪਰਾਈ ਸਿਰਿ ਚਰੈ, ਚਲਿਓ ਚਾਹੈ ਬਾਟ॥**
**ਅਪਨੇ ਭਾਰਹਿ ਨਾ ਡਰੈ, ਆਗੈ ਅਉਘਟ ਘਾਟ॥੯੯॥**

*(ਸਲੋਕ ਕਬੀਰ ਜੀ, ਪੰਨਾ ੧੩੬੯)*

ਸਦਾਚਾਰ ਦੀ ਪਗਡੰਡੀ 'ਤੇ ਉਹੀ ਮਨੁੱਖ ਚੱਲ ਸਕਦਾ ਹੈ ਤੇ ਹੋਰਨਾਂ ਨੂੰ ਭੀ ਚਲਾ ਸਕਦਾ ਹੈ, ਜਿਸ ਦੇ ਅੰਦਰ ਗੁਰਸਿੱਖੀ ਦੇ ਸੱਚੇ ਅਤੇ ਸੁੱਚੇ ਭਾਵ ਦਾ ਚਾਨਣਾ ਹੈ। ਸੁਖਮਨੀ ਸਾਹਿਬ ਵਿਚ ਸਤਿਗੁਰੂ ਜੀ ਫ਼ੁਰਮਾਂਦੇ ਹਨ:

**ਜਿਸ ਕੈ ਅੰਤਰਿ ਬਸੈ ਨਿਰੰਕਾਰੁ॥**
**ਤਿਸ ਕੀ ਸੀਖ ਤਰੈ ਸੰਸਾਰੁ॥** *(ਗਉੜੀ ਸੁਖਮਨੀ ਮ: ੫, ਪੰਨਾ ੨੬੯)*

# ਓਹੁ ਗਰੀਬੁ ਮੋਹਿ ਭਾਵੈ

*—ਕਬੀਰ ਜੀ*

## ਜਰਵਾਣਿਆਂ ਨਾਲ ਨਾ-ਮਿਲਵਰਤਣ

ਮਹਾਭਾਰਤ ਦੇ ਸਮੇ ਦੀ ਇਕ ਸਾਖੀ ਹੈ ਕਿ ਇਕ ਵਾਰ ਸ੍ਰੀ ਕ੍ਰਿਸ਼ਨ ਜੀ ਹਸਤਨਾਪੁਰ ਵਿਚ ਆਏ। ਇਥੇ ਕੈਰਵਾਂ ਦਾ ਰਾਜ ਸੀ। ਪਰ ਕ੍ਰਿਸ਼ਨ ਜੀ ਰਾਜ-ਮਹਲਾਂ ਵੱਲ ਜਾਣ ਦੇ ਥਾਂ ਇਕ ਬੜੇ ਗ਼ਰੀਬ ਬੰਦੇ ਦੇ ਘਰ ਜਾ ਟਿਕੇ। ਇਸ ਦਾ ਨਾਂ ਬਿਦਰ ਸੀ। ਬਿਦਰ ਨੇ ਬੜਾ ਪਿਆਰ-ਸਤਿਕਾਰ ਕੀਤਾ। ਕੈਰਵਾਂ ਨੂੰ ਖ਼ਬਰ ਮਿਲੀ ਤਾਂ ਉਹਨਾਂ ਇਸ ਗੱਲ 'ਤੇ ਰੋਸ ਕੀਤਾ ਕਿ ਸਾਡੇ ਸੁਥਰੇ ਘਰ-ਮੰਦਰ ਛੱਡ ਕੇ ਕ੍ਰਿਸ਼ਨ ਜੀ ਇਕ ਕੰਗਾਲ ਦੀ ਕੁੱਲੀ ਵਿਚ ਕਿਉਂ ਰਹੇ। ਸ੍ਰੀ ਕ੍ਰਿਸ਼ਨ ਜੀ ਨੇ ਇਸ ਦਾ ਉੱਤਰ ਦਿੱਤਾ ਕਿ ਰਾਜੇ ਲੋਕਾਂ ਨੂੰ ਆਪਣੇ ਮਹਿਲ-ਮਾੜੀਆਂ, ਹਾਥੀ ਘੋੜਿਆਂ, ਹੁਕਮ ਐਸ਼੍ਵਰਜ ਦਾ ਮਾਨ-ਹੰਕਾਰ ਰਹਿੰਦਾ ਹੈ, ਪਰ ਗ਼ਰੀਬਾਂ ਦੇ ਦਿਲ ਵਿਚ ਬੰਦਿਆਂ ਵਾਸਤੇ ਪਿਆਰ ਹੁੰਦਾ ਹੈ ਤੇ ਉਹ ਰੱਬ ਦੇ ਭਉ ਵਿਚ ਰਹਿੰਦੇ ਹਨ।

ਸ੍ਰੀ ਕ੍ਰਿਸ਼ਨ ਜੀ ਭਾਵੇਂ ਚੰਦਰਬੰਸੀ ਕੁਲ ਦੇ ਰਾਜਿਆਂ ਦੀ ਸੰਤਾਨ ਸਨ, ਪਰ ਉਹ ਪਲੇ ਸਨ ਗ਼ਰੀਬ ਗੁਆਲਿਆਂ ਵਿਚ। ਉਂਵ ਭੀ ਆਪਣੇ ਸਮੇ ਦੇ ਮਹਾਂ-ਪੁਰਖ ਅਵਤਾਰ ਸਨ। ਇਸ ਵਾਸਤੇ ਉਹਨਾਂ ਨੂੰ ਗ਼ਰੀਬ ਬੰਦੇ ਪਿਆਰੇ ਲੱਗਦੇ ਸਨ। ਹੰਕਾਰੀ ਰਾਜਿਆਂ ਦੇ ਮਹਿਲ-ਮਾੜੀਆਂ ਨਾਲੋਂ ਇਕ ਗ਼ਰੀਬ ਦੀ ਕੁੱਲੀ ਉਹਨਾਂ ਨੂੰ ਵਧੀਕ ਸੁਖਦਾਈ ਜਾਪੀ।

ਇਸ ਸਾਖੀ ਦੀ ਇਕ ਪੁਰਾਣੀ ਗਵਾਹੀ ਭੀ ਇਉਂ ਮਿਲਦੀ ਹੈ:

**ਆਇਆ ਸੁਣਿਆ ਬਿਦਰ ਦੇ ਬੋਲੈ ਦੁਰਜੋਧਨੁ ਹੋਇ ਰੁੱਖਾ।**
**ਘਰਿ ਅਸਾਡੇ ਛੱਡਿ ਕੈ, ਗੋਲੇ ਦੇ ਘਰਿ ਜਾਹਿ ਕਿ ਸੁੱਖਾ।**

**ਭੀਖਮੁ ਦੋਣਾ ਕਰਣ ਤਜਿ, ਸਭਾ ਸੀਗਾਰ ਵਡੇ ਮਾਨੁੱਖਾ।**
**ਝੁੰਗੀ ਜਾਇ ਵਲਾਇਓਨੁ, ਸਭਨਾ ਦੇ ਜੀਅ ਅੰਦਰਿ ਧੁੱਖਾ।**
**ਹਸਿ ਬੋਲੇ ਭਗਵਾਨ ਜੀ, ਸੁਣਿਹੋ ਰਾਜਾ ਹੋਇ ਸਨਮੁੱਖਾ।**
**ਤੇਰੇ ਭਾਉ ਨ ਦਿਸਈ ਮੇਰੇ ਨਾਹੀ ਅਪਦਾ ਦੁੱਖਾ।**
**ਭਾਉ ਜਿਵੇਹਾ ਬਿਦਰ ਦੇ, ਹੋਰੀ ਦੇ ਚਿਤਿ ਚਾਉ ਨ ਚੁੱਖਾ।**
**ਗੋਬਿੰਦ ਭਾਉ ਭਗਤਿ ਦਾ ਭੁੱਖਾ॥੭॥੧੦॥** *(ਭਾਈ ਗੁਰਦਾਸ ਜੀ)*

ਭਗਤ ਕਬੀਰ ਜੀ ਨੇ ਭੀ ਇਹ ਵਾਰਤਾ ਆਪਣੇ ਇਕ ਸ਼ਬਦ ਵਿਚ ਲਿਖੀ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਮਾਰੂ ਵਿਚ ਇਉਂ ਦਰਜ ਹੈ:

**ਰਾਜਨ ਕਉਨੁ ਤੁਮਾਰੈ ਆਵੈ॥**
**ਐਸੋ ਭਾਉ ਬਿਦਰ ਕੋ ਦੇਖਿਓ, ਓਹੁ ਗਰੀਬੁ ਮੋਹਿ ਭਾਵੈ॥੧॥ਰਹਾਉ॥**
**ਹਸਤੀ ਦੇਖਿ ਭਰਮ ਤੇ ਭੂਲਾ, ਸ੍ਰੀ ਭਗਵਾਨੁ ਨ ਜਾਨਿਆ॥**
**ਤੁਮਰੋ ਦੂਧੁ ਬਿਦਰ ਕੋ ਪਾਨ੍ਹੋ, ਅੰਮ੍ਰਿਤੁ ਕਰਿ ਮੈ ਮਾਨਿਆ॥੧॥**
**ਖੀਰ ਸਮਾਨਿ ਸਾਗੁ ਮੈ ਪਾਇਆ, ਗੁਨ ਗਾਵਤ ਰੈਨਿ ਬਿਹਾਨੀ॥**
**ਕਬੀਰ ਕੋ ਠਾਕੁਰੁ ਅਨਦ ਬਿਨੋਦੀ, ਜਾਤਿ ਨ ਕਾਹੂ ਕੀ ਮਾਨੀ॥੨॥੯॥**
*(ਮਾਰੂ ਕਬੀਰ ਜੀ, ਪੰਨਾ ੧੧੦੫)*

ਪਰ ਇਹ ਹਰ ਕਿਸੇ ਦਾ ਕੰਮ ਨਹੀਂ ਕਿ ਧਨਵਾਨ ਪ੍ਰਤਾਪਵਾਨ ਲੋਕਾਂ ਨੂੰ ਛੱਡ ਕੇ ਗ਼ਰੀਬਾਂ ਨਾਲ ਸਾਂਝ ਪਾ ਸਕੇ। ਇਹ ਕਿਸੇ ਵਿਰਲੇ ਸੂਰਮੇ ਦਾ ਹੀ ਹੀਆ ਪੈ ਸਕਦਾ ਹੈ, ਕਿਉਂਕਿ ਧਨਵਾਨ ਲੋਕ ਇਸ ਵਿਚ ਆਪਣੀ ਭਾਰੀ ਨਿਰਾਦਰੀ ਸਮਝਦੇ ਹਨ, ਤੇ ਜੇ ਅੱਗੋਂ ਉਹਨਾਂ ਨੂੰ ਕੋਈ ਖਰੀ ਖਰੀ ਗੱਲ ਭੀ ਸੁਣਾ ਦੇਵੇ, ਜਿਵੇਂ ਸ੍ਰੀ ਕ੍ਰਿਸ਼ਨ ਜੀ ਨੇ ਸੁਣਾਈ, ਤਾਂ ਉਹ ਕ੍ਰੋਧ ਵਿਚ ਹੋਰ ਭੀ ਮਚ ਉਠਦੇ ਹਨ। ਕ੍ਰਿਸ਼ਨ ਜੀ ਨੂੰ ਕਿਸੇ ਨਾਲ ਵੈਰ ਨਹੀਂ ਸੀ, ਪਰ ਕੌਰਵਾਂ ਦੇ ਹੰਕਾਰ-ਭਰੇ ਜੀਵਨ ਨੇ ਉਹਨਾਂ ਨੂੰ ਮਜਬੂਰ ਕੀਤਾ ਕਿ ਕੁਰਖੇਤਰ ਵਾਲੇ ਜੁੱਧ ਵਿਚ ਉਹ ਗ਼ਰੀਬ ਪਾਂਡਵਾਂ ਦਾ ਸਾਥ ਦੇਣ। ਸ੍ਰੀ ਕ੍ਰਿਸ਼ਨ ਜੀ ਦਾ ਕੌਰਵ-ਰਾਜਿਆਂ ਨੂੰ ਛੱਡ ਕੇ ਗ਼ਰੀਬ ਬਿਦਰ ਦੇ ਘਰ ਜਾ ਕੇ ਰਹਿਣਾ ਸੂਰਮਿਆਂ ਵਾਲਾ ਕੰਮ ਸੀ। ਦੁਰਯੋਧਨ ਦੇ ਇਤਰਾਜ਼ ਕਰਨ 'ਤੇ ਉਸ ਨੂੰ ਖਰਾ ਉੱਤਰ ਦੇਣਾ ਹੋਰ ਭੀ ਵਧੀਕ ਨਿਰਭੈਤਾ ਦਾ ਸਬੂਤ ਸੀ।

ਕਬੀਰ ਜੀ ਦਾ ਜਨਮ ਇਕ ਐਸੀ ਬਰਾਦਰੀ ਵਿਚ ਹੋਇਆ ਜਿਸ ਨੂੰ ਨੀਵੇਂ

ਆਖ ਆਖ ਕੇ ਲਿਤਾੜਿਆ ਜਾ ਰਿਹਾ ਸੀ ਤੇ ਜਿਨ੍ਹਾਂ ਦੀ ਮਿਹਨਤ-ਮਜੂਰੀ ਨੂੰ ਭੀ ਛੁਟਿਆ ਕੇ ਉਹਨਾਂ ਨੂੰ ਗ਼ਰੀਬ-ਕੰਗਾਲ ਹਾਲਤ ਵਿਚ ਰੱਖਿਆ ਜਾਂਦਾ ਸੀ। ਇਹ ਕੁਦਰਤੀ ਗੱਲ ਸੀ ਕਿ ਸ੍ਰੀ ਕ੍ਰਿਸ਼ਨ ਜੀ ਦੇ ਜੀਵਨ ਦੀ ਇਹ ਝਾਕੀ ਕਬੀਰ ਜੀ ਨੂੰ ਸੋਹਣੀ ਲੱਗੇ। ਉਹਨਾਂ ਆਪਣੇ ਇਸ ਉੱਪਰ-ਲਿਖੇ ਸ਼ਬਦ ਵਿਚ ਇਸ ਝਾਕੀ ਦੀ ਮੂਰਤ ਖਿੱਚ ਦਿੱਤੀ। ਸਤਿਗੁਰੂ ਨਾਨਕ ਦੇਵ ਤੋਂ ਭਲਾ ਗ਼ਰੀਬਾਂ ਨਾਲ ਪਿਆਰ ਦੀ ਇਹ ਝਾਕੀ ਕਦੋਂ ਖੁੰਝ ਸਕਦੀ ਸੀ ? ਉਹਨਾਂ ਉਸੇ ਸੰਗ੍ਰਹਿ ਵਿਚ ਇਹ ਸ਼ਬਦ ਭੀ ਦਰਜ ਕਰ ਲਿਆ, ਜਿੱਥੇ ਕਬੀਰ ਜੀ ਦੀ ਬਾਕੀ ਬਾਣੀ ਦਰਜ ਕੀਤੀ ਸੀ। ਜਦੋਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਸਾਰੀ ਹੀ ਬਾਣੀ ਨੂੰ ਰਾਗ-ਵਾਰ ਤਰਤੀਬ ਦੇ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਨਾ ਸ਼ੁਰੂ ਕੀਤਾ, ਤਾਂ ਕਬੀਰ ਜੀ ਦੇ ਇਸ ਉੱਪਰ-ਲਿਖੇ ਸ਼ਬਦ ਬਾਰੇ ਅਸੀ ਇਕ ਅਜੀਬ ਸੁਆਦਲੀ ਗੱਲ ਵੇਖਦੇ ਹਾਂ। ਇਸ ਸ਼ਬਦ ਦੇ ਨਾਲ ਕਬੀਰ ਜੀ ਦੇ ਦੋ ਸਲੋਕ ਭੀ ਹਜ਼ੂਰ ਨੇ ਦਰਜ ਕਰ ਦਿੱਤੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖ਼ੀਰਲੇ ਹਿੱਸੇ ਵਿਚ ਕਬੀਰ ਜੀ ਦੇ ੨੪੩ ਸਲੋਕ ਦਰਜ ਹਨ, ਪਰ ਇਹ ਦੋ ਸਲੋਕ ਮਾਰੂ ਰਾਗ ਵਾਲੇ ਸ਼ਬਦ ਹੇਠ ਲਿਖੇ ਹਨ, ਉਹਨਾਂ ੨੪੩ ਸਲੋਕਾਂ ਵਿਚ ਨਹੀਂ ਹਨ। ਸਹਿਜ ਸੁਭਾਇ ਸਵਾਲ ਉਠਦਾ ਹੈ ਕਿ ਇਹਨਾਂ ਦੋ ਸਲੋਕਾਂ ਨੂੰ ਉਸ ਵੱਡੇ ਸੰਗ੍ਰਹਿ ਵਿਚੋਂ ਵੱਖ ਕਿਉਂ ਕਰ ਲਿਆ ਗਿਆ ? ਇਹਨਾਂ ਸਲੋਕਾਂ ਦਾ ਇਸ ਉਪਰਲੇ ਸ਼ਬਦ ਨਾਲ ਕੀ ਸੰਬੰਧ ਹੈ ? ਆਉ ਵੇਖੀਏ। ਸਲੋਕ ਇਹ ਹਨ :

**ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ ॥**
**ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ ॥੧॥**
**ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ ॥**
**ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ ॥੨॥੨॥**

*(ਸਲੋਕ ਕਬੀਰ ਜੀ, ਪੰਨਾ ੧੧੦੫)*

'ਸ਼ਬਦ' ਵਿਚ ਜੋ ਵਾਰਤਾ ਬਿਆਨ ਕੀਤੀ ਗਈ ਹੈ ਉਹ ਸ੍ਰੀ ਕ੍ਰਿਸ਼ਨ ਜੀ ਦੇ ਜੀਵਨ ਵਿਚੋਂ ਲਈ ਗਈ ਹੈ। ਕ੍ਰਿਸ਼ਨ ਜੀ ਹੰਕਾਰੀ ਕੈਰਵ ਰਾਜੇ ਨੂੰ ਕਹਿ ਰਹੇ ਹਨ ਕਿ ਤੇਰੇ ਨਾਲੋਂ ਮੈਨੂੰ 'ਗ਼ਰੀਬ ਬਿਦਰ' ਵਧੀਕ ਪਿਆਰਾ ਲੱਗਦਾ ਹੈ। ਰਾਜ-ਪਾਟ ਵਾਲੇ ਇਕ ਹੰਕਾਰੀ ਰਾਜੇ ਦੇ ਆਪਣੇ ਹੀ ਗੜ੍ਹ ਵਿਚ ਤੇ ਭਰੇ ਦਰਬਾਰ ਵਿਚ ਉਸ ਨੂੰ ਐਸੇ ਲਫ਼ਜ਼ ਆਖਣੇ, ਜਿਸ ਨਾਲ ਉਸ ਦੀ ਪਾਣ-ਪਤਿ ਲਹਿ

ਜਾਏ, ਕੋਈ ਸੌਖਾ ਕੰਮ ਨਹੀਂ। ਇਹ ਇਕ ਸੂਰਮੇ ਦਾ ਹੀ ਕਰਤੱਬ ਹੋ ਸਕਦਾ ਹੈ ਕਿ ਇਕ ਨਿਮਾਣੇ ਜਿਹੇ ਗ਼ਰੀਬ ਨੂੰ ਗਲ ਲਾਵੇ ਅਤੇ ਉਸ ਦੇ ਟਾਕਰੇ 'ਤੇ ਇਕ ਵੱਡੇ ਬਲੀ ਦੁਨੀਆਦਾਰ ਨੂੰ ਤੁੱਛ ਜਿਹਾ ਸਮਝੇ। ਕ੍ਰਿਸ਼ਨ ਜੀ ਦਾ ਇਹ ਕੰਮ ਸ੍ਰੀ ਗੁਰੂ ਅਰਜਨ ਸਾਹਿਬ ਨੂੰ ਭੀ ਸੂਰਮਿਆਂ ਵਾਲਾ, ਮਰਦਾਂ ਵਾਲਾ ਕੰਮ ਜਾਪਿਆ। ਗ਼ਰੀਬਾਂ ਦੀ ਬਾਂਹ ਫੜਨ ਵਾਲਾ ਸ੍ਰੀ ਕ੍ਰਿਸ਼ਨ ਸਤਿਗੁਰੂ ਅਰਜਨ ਦੇਵ ਜੀ ਨੂੰ ਇਕ ਬਲੀ ਸੂਰਮਾ ਦਿੱਸਿਆ। ਜਿਸ ਸ਼ਬਦ ਵਿਚ ਕਬੀਰ ਜੀ ਨੇ ਕ੍ਰਿਸ਼ਨ ਜੀ ਦੀ ਇਹ ਸੂਰਮਤਾ ਸਲਾਹੀ ਸੀ, ਉਸ ਦੇ ਨਾਲ ਸਤਿਗੁਰੂ ਜੀ ਨੇ ਕਬੀਰ ਜੀ ਦੇ ਹੀ ਉਹ ਸਲੋਕ ਭੀ ਦਰਜ ਕਰ ਦਿੱਤੇ, ਜਿਨ੍ਹਾਂ ਵਿਚ ਕਬੀਰ ਜੀ ਨੇ ਸੂਰਮੇ ਦਾ ਨਕਸ਼ਾ ਖਿੱਚਿਆ ਸੀ। "ਦੀਨ ਕੇ ਹੇਤ", ਗ਼ਰੀਬਾਂ ਦੀ ਖ਼ਾਤਰ, ਲੜਨ ਵਾਲਾ ਮਨੁੱਖ ਕਬੀਰ ਜੀ ਦੀਆਂ ਨਜ਼ਰਾਂ ਵਿਚ ਸੂਰਮਾ ਹੈ, ਤੇ ਸਤਿਗੁਰੂ ਅਰਜਨ ਸਾਹਿਬ ਦੀਆਂ ਨਜ਼ਰਾਂ ਵਿਚ ਭੀ ਸੂਰਮਾ ਉਹੀ ਹੈ "ਜੁ ਲਰੈ ਦੀਨ ਕੇ ਹੇਤ"। ਬੱਸ! ਇਹੀ ਕਾਰਨ ਹੈ ਕਿ ਇਹ ਦੋਵੇਂ ਸਲੋਕ ਕਬੀਰ ਜੀ ਦੇ ੨੪੩ ਸਲੋਕਾਂ ਵਾਲੇ ਸੰਗ੍ਰਹਿ ਵਿਚੋਂ ਕੱਢ ਕੇ ਹਜ਼ੂਰ ਨੇ ਇਸ ਸ਼ਬਦ ਦੇ ਨਾਲ ਦਰਜ ਕਰ ਦਿੱਤੇ।

ਮਹਾਂ-ਪੁਰਖਾਂ ਦਾ ਜੀਵਨ-ਆਦਰਸ਼ ਲਗਭਗ ਇੱਕੋ ਜਿਹਾ ਹੀ ਹੋਇਆ ਕਰਦਾ ਹੈ, ਚਾਹੇ ਉਹ ਕਿਸੇ ਹੀ ਦੇਸ਼ ਤੇ ਕਿਸੇ ਹੀ ਸਮੇ ਵਿਚ ਪੈਦਾ ਹੋਣ। ਕੁਰਾਨ ਸ਼ਰੀਫ਼ ਵਿਚ ਭੀ ਹਜ਼ਰਤ ਮੁਹੰਮਦ ਸਾਹਿਬ ਦਾ ਇਹੀ ਆਦਰਸ਼ ਮਿਲਦਾ ਹੈ, ਫ਼ੁਰਮਾਂਦੇ ਹਨ :

**ਇੱਨਲਾਹਾ ਮੁਹਿਬੁੱਲ ਮੁਹਸਿਨੀਨ।**

ਭਾਵ, ਰੱਬ ਉਹਨਾਂ ਨੂੰ ਪਿਆਰ ਕਰਦਾ ਹੈ ਜੋ (ਰੱਬ ਦੇ ਬੰਦਿਆਂ ਨਾਲ) ਪਿਆਰ ਕਰਦੇ ਹਨ।

ਸਤਿਗੁਰੂ ਨਾਨਕ ਦੇਵ ਜੀ ਪਹਿਲੀ 'ਉਦਾਸੀ' ਵਿਚ ਜਾਣ ਸਮੇ ਐਮਨਾਬਾਦ (ਸੈਦਪੁਰ) ਪਹੁੰਚੇ। ਉਸ ਸਮੇ ਲਾਹੌਰ ਅਤੇ ਸਿਆਲਕੋਟ ਦੇ ਵਿਚਕਾਰ ਇਹੀ ਇਕ ਤਕੜਾ ਨਗਰ ਸੀ। ਪਠਾਣ ਹਾਕਮ ਅਤੇ ਉਹਨਾਂ ਦੇ ਹਮੈਤੀ ਖੱਤਰੀ ਕਰਮਚਾਰੀ ਇਥੇ ਵੱਸਦੇ ਸਨ। ਅੱਜ ਇਸ ਗੱਲ ਨੂੰ ਸਾਢੇ ਚਾਰ ਸੌ ਸਾਲ ਹੋਣ ਲੱਗੇ ਹਨ, ਹੁਣ ਭੀ ਜਾ ਕੇ ਐਮਨਾਬਾਦ ਦੇ ਉਹ ਪੁਰਾਣੇ ਮਹਿਲ-ਮਾੜੀਆਂ ਵੇਖੋ, ਉਹਨਾਂ ਤੋਂ ਅੰਦਾਜ਼ਾ ਲੱਗ ਸਕਦਾ ਹੈ ਕਿ ਉਸ ਵਕਤ ਦੇ ਪਠਾਣ ਹਾਕਮਾਂ ਤੇ

ਖੱਤਰੀ ਕਰਮਚਾਰੀਆਂ ਦਾ ਕਿਤਨਾ ਕੁ ਜ਼ੋਰ ਤੇ ਦਬਦਬਾ ਸੀ। ਪਰ ਸਤਿਗੁਰੂ ਨਾਨਕ ਦੇਵ ਜੀ ਇਕ ਗ਼ਰੀਬ ਤਰਖਾਣ ਲਾਲੋ ਦੇ ਘਰ ਜਾ ਕੇ ਟਿਕੇ। ਉਸ ਵਕਤ ਸਤਿਗੁਰੂ ਜੀ ਦੀ ਉਮਰ ਸਾਢੇ ਅਠੱਤੀ ਸਾਲ ਦੇ ਕਰੀਬ ਸੀ। ਸੁਲਤਾਨਪੁਰ ਵਿਚ ਤਿੰਨ ਸਾਲ ਰਹਿ ਕੇ ਜਿਸ ਈਮਾਨਦਾਰੀ ਨਾਲ ਉਹਨਾਂ ਮੋਦੀਖ਼ਾਨੇ ਦਾ ਕੰਮ ਕੀਤਾ ਸੀ, ਤੇ ਜਿਸ ਖੁਲ੍ਹ-ਦਿਲੀ ਨਾਲ ਆਪਣੀ ਕਮਾਈ ਵਿਚੋਂ ਲੋੜਵੰਦਿਆਂ ਦੀ ਸਹਾਇਤਾ ਕੀਤੀ ਸੀ, ਉਸ ਦੇ ਕਾਰਨ ਇਸ ਸਾਰੇ ਇਲਾਕੇ ਵਿਚ ਸਤਿਗੁਰੂ ਜੀ ਦਾ ਨਾਮ ਬਹੁਤ ਰੌਸ਼ਨ ਹੋ ਚੁੱਕਾ ਹੋਇਆ ਸੀ, ਭਾਵੇਂ ਇਹ ਕੁਦਰਤੀ ਸੀ ਕਿ ਗ਼ਰੀਬਾਂ ਨੂੰ ਸਤਿਗੁਰੂ ਜੀ ਦੇ ਉਹ ਕੰਮ ਪਿਆਰੇ ਲੱਗੇ ਹੋਣ ਤੇ ਵੱਢੀ-ਖ਼ੋਰ ਮਾਣਸ-ਖਾਣੇ ਲੋਕਾਂ ਨੂੰ ਪਸੰਦ ਨਾ ਆਏ ਹੋਣ। ਜਿਸ ਬਲੀ ਮਹਾਂ-ਪੁਰਖ ਨੇ ੯ ਸਾਲ ਦੀ ਉਮਰੇ ਹੀ ਜਨੇਊ ਪਾਣ ਵਾਲੇ ਕਰਮ-ਕਾਂਡੀਆਂ ਦੀ ਵਿਰੋਧਤਾ ਸ਼ੁਰੂ ਕਰ ਦਿੱਤੀ, ਉਸ ਨੇ ਹੋਰ ਮੌਕੇ ਬਣਨ 'ਤੇ ਭੀ ਆਪਣੇ ਖ਼ਿਆਲਾਂ ਨੂੰ ਪਰਗਟ ਕਰਨ ਵਿਚ ਕੋਈ ਸੰਕੋਚ ਨਹੀਂ ਕੀਤਾ ਹੋਵੇਗਾ, ਭਾਵੇਂ ਉਹਨਾਂ ਸਭ ਸਮਿਆਂ ਦੀਆਂ ਵੇਰਵੇ ਸਹਿਤ ਸਾਖੀਆਂ ਸਾਡੇ ਸਾਹਮਣੇ ਨਹੀਂ ਹਨ। ਸੁਲਤਾਨਪੁਰ ਦੇ ਕਾਜ਼ੀ ਤੇ ਨਵਾਬ ਨੇ ਭੀ ਜਦੋਂ ਆਪਣੇ ਨਮਾਜ਼ੀ ਹੋਣ 'ਤੇ ਫ਼ਖ਼ਰ ਕੀਤਾ, ਤਾਂ ਸਤਿਗੁਰੂ ਜੀ ਨੇ ਪੂਰੀ ਨਿਡਰਤਾ ਨਾਲ ਆਖਿਆ ਕਿ ਇਕ ਪਾਸੇ ਤੁਸੀ ਸਰੀਰ ਦਾ ਕੋਈ ਕਪੜਾ ਪਲੀਤ ਹੋ ਜਾਣ 'ਤੇ ਨਮਾਜ਼ ਕਜ਼ਾ ਹੋ ਗਈ ਸਮਝਦੇ ਹੋ, ਪਰ ਦੂਜੇ ਪਾਸੇ ਵੱਢੀਆਂ ਖਾ ਖਾ ਕੇ ਗ਼ਰੀਬਾਂ ਦਾ ਲਹੂ ਪੀ ਪੀ ਕੇ ਕਦੇ ਸੋਚਦੇ ਹੀ ਨਹੀਂ ਕਿ ਤੁਹਾਡਾ ਅੰਦਰਲਾ ਇਹਨਾਂ ਰਿਸ਼ਵਤਾਂ ਨਾਲ ਪਲੀਤ ਹੋਇਆ ਪਿਆ ਹੈ। ਗ਼ਰੀਬ ਲੋਕਾਂ ਦੀ ਰੱਤ ਪੀ ਪੀ ਕੇ ਨਾਲੋ ਨਾਲ ਨਮਾਜ਼ ਪੜ੍ਹਨ ਦਾ ਕੋਈ ਫ਼ਾਇਦਾ ਨਹੀਂ ਹੋ ਸਕਦਾ। ਆਪ ਨੇ ਫ਼ੁਰਮਾਇਆ :

**ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥**
**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥**
**ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥**
**ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥੧॥**

*(ਵਾਰ ਮਾਝ, ਮ: ੧, ਪੰਨਾ ੧੪੦)*

ਫਿਰ, ਇਹ ਗੱਲਾਂ ਹੋਈਆਂ ਭੀ ਭਰੀਆਂ ਪੰਚਾਇਤਾਂ ਵਿਚ ਉਹਨਾਂ ਭੋਲੇ ਭਾਲੇ ਅਨਪੜ੍ਹ ਲੋਕਾਂ ਦੇ ਸਾਹਮਣੇ, ਜਿਨ੍ਹਾਂ ਦੇ ਇਹ ਬ੍ਰਾਹਮਣ ਤੇ ਕਾਜ਼ੀ ਲੋਕ

ਧਾਰਮਿਕ ਆਗੂ ਬਣੇ ਹੋਏ ਸਨ। ਅੱਜ ਤਾਈਂ ਕਿਸੇ ਨੇ ਇਹਨਾਂ ਦੇ ਬਣੇ ਹੋਏ ਧਾਰਮਿਕ ਭੜ ਦਾ ਪਾਸਾ ਕਦੇ ਉਥੱਲਿਆ ਨਹੀਂ ਸੀ। ਵਿਚਾਰੇ ਗ਼ਰੀਬ ਅੰਞਾਣ ਲੋਕਾਂ ਨੂੰ ਕਦੇ ਇਹ ਗੱਲ ਸੁੱਝੀ ਹੀ ਨਹੀਂ ਹੋਵੇਗੀ ਕਿ ਉਹ ਨਮਾਜ਼ ਬਹਿਸ਼ਤ ਵਿਚ ਨਹੀਂ ਅਪੜਾ ਸਕੇਗੀ, ਜਿਸ ਦੇ ਪੜ੍ਹਨ ਵਾਲਾ ਰਿਸ਼ਵਤ-ਖ਼ੋਰ ਭੀ ਹੋਵੇ। ਸੋ ਜਿਉਂ ਜਿਉਂ ਸਾਹਿਬ ਗੁਰੂ ਨਾਨਕ ਦੇਵ ਜੀ ਨੇ ਖੁਲ੍ਹੇ ਲਫ਼ਜ਼ਾਂ ਵਿਚ ਆਮ ਲੋਕਾਂ ਨੂੰ ਇਹ ਗੱਲਾਂ ਸਮਝਾਣੀਆਂ ਸ਼ੁਰੂ ਕੀਤੀਆਂ, ਜਨਤਾ ਵਿਚ ਨਵੀਂ ਜਾਗ ਆਉਣੀ ਕੁਦਰਤੀ ਗੱਲ ਸੀ। ਪਰ, ਦੂਜੇ ਪਾਸੇ ਇਸ ਨਵੀਂ ਜਾਗ ਦਾ ਸਦਕਾ ਬ੍ਰਾਹਮਣ ਤੇ ਕਾਜ਼ੀ ਦੇ ਰਸੂਖ਼ ਨੂੰ ਸੱਟ ਵੱਜਣੀ ਭੀ ਕੁਦਰਤੀ ਹੀ ਸੀ। ਜਿਉਂ ਜਿਉਂ ਗ਼ਰੀਬ ਹਿੰਦੂ ਮੁਸਲਮਾਨਾਂ ਨੇ ਗੁਰੂ ਨਾਨਕ ਨੂੰ ਪਿਆਰ ਕੀਤਾ, ਤਿਉਂ ਤਿਉਂ ਦੋਹਾਂ ਧਰਮਾਂ ਦੇ ਆਗੂਆਂ ਦੇ ਅੰਦਰ ਨਫ਼ਰਤ ਦੇ ਭਾਂਬੜ ਮਚਦੇ ਗਏ। ਤਾਹੀਏਂ ਜਿਸ ਵੇਲੇ ਪਹਿਲੀ 'ਉਦਾਸੀ' ਸਮੇ ਸੁਲਤਾਨਪੁਰ ਛੱਡ ਕੇ ਸਤਿਗੁਰੂ ਜੀ ਐਮਨਾਬਾਦ ਆਏ, ਤਾਂ ਉਸ ਵਕਤ ਤਕ ਇਹ ਲੋਕ ਇਹਨਾਂ ਨੂੰ 'ਕੁਰਾਹੀਆ' ਆਖਣ ਲੱਗ ਪਏ ਹੋਏ ਸਨ।

ਐਮਨਾਬਾਦ ਵਿਚ ਇਹਨਾਂ ਲੋਕਾਂ ਨੂੰ ਸਤਿਗੁਰੂ ਜੀ ਦੇ ਵਿਰੁੱਧ ਆਪਣੇ ਦਿਲ ਦੀ ਭੜਾਸ ਕੱਢਣ ਦਾ ਇਕ ਮੌਕਾ ਭੀ ਮਿਲ ਗਿਆ। ਜਨਮ ਦੇ ਖੱਤਰੀ ਹੋ ਕੇ ਇਕ ਸ਼ੂਦਰ ਦੇ ਖਾਣ-ਪੀਣ, ਸ਼ੂਦਰ ਭੀ ਇਤਨਾ ਕੰਗਾਲ ਤੇ ਗ਼ਰੀਬ ਕਿ ਜਿਸ ਨੂੰ ਕਣਕ ਦੀ ਰੋਟੀ ਕਦੇ-ਕਦਾਈਂ ਹੀ ਨਸੀਬ ਹੁੰਦੀ ਹੋਵੇ, ਕੋਧਰੇ ਉੱਤੇ ਹੀ ਗੁਜ਼ਾਰਾ ਸੀ। ਸੋ, ਬ੍ਰਾਹਮਣਾਂ ਨੇ ਐਮਨਾਬਾਦ ਦੇ ਵੱਡੇ ਕਰਮਚਾਰੀ ਦੇ ਕੰਨ ਜਾ ਭਰੇ। ਇਸ ਕਰਮਚਾਰੀ ਦਾ ਨਾਂ ਸਿੱਖ-ਇਤਿਹਾਸ ਨੇ ਮਲਕ ਭਾਗੋ ਲਿਖਿਆ ਹੈ, ਇਹ ਜਾਤਿ ਦਾ ਖੱਤਰੀ ਸੀ। ਉਹਨੀਂ ਹੀ ਦਿਨੀਂ ਮਲਕ ਭਾਗੋ ਨੇ ਆਪਣੇ ਪਿੱਤਰਾਂ ਨਮਿਤ ਇਕ ਜੱਗ ਭੀ ਕਰਾਇਆ, ਜਿਸ ਵਿਚ ਸਾਰੇ ਬ੍ਰਾਹਮਣਾਂ ਨੂੰ ਨਿਓਤਾ ਦਿੱਤਾ ਤੇ ਹੋਰ ਸਾਧੂ ਸੰਤ ਭੀ ਸੱਦੇ। ਸਤਿਗੁਰੂ ਨਾਨਕ ਦੇਵ ਜੀ ਨੂੰ ਭੀ ਜੱਗ ਵਿਚ ਸ਼ਾਮਲ ਹੋਣ ਲਈ ਆਖਿਆ ਗਿਆ। ਪਰ ਉਹਨਾਂ ਨੂੰ ਗ਼ਰੀਬ ਲਾਲੋ ਦੇ ਪਿਆਰ ਨੇ ਵਧੀਕ ਖਿੱਚ ਪਾਈ ਰੱਖੀ, ਤੇ ਉਸ ਦੇ ਪਿਆਰ ਦਾ ਸਦਕਾ ਉਸ ਦੀ ਕੋਧਰੇ ਦੀ ਰੋਟੀ ਸਤਿਗੁਰੂ ਜੀ ਨੂੰ ਵਧੀਕ ਸੁਆਦਲੀ ਜਾਪੀ। ਜਿਵੇਂ ਦੁਰਯੋਧਨ ਦੇ ਗਿਲਾ ਕਰਨ 'ਤੇ ਕ੍ਰਿਸ਼ਨ ਜੀ ਨੇ ਖਰੀ ਗੱਲ ਕਹਿ ਦਿੱਤੀ ਕਿ ਤੇਰੀ ਖੀਰ ਨਾਲੋਂ ਸਾਨੂੰ ਬਿਦਰ ਦਾ ਸਾਗ ਵਧੀਕ ਚੰਗਾ ਲੱਗਦਾ ਹੈ, ਤਿਵੇਂ

ਸਤਿਗੁਰੂ ਨਾਨਕ ਦੇਵ ਜੀ ਨੇ ਭੀ ਜਰਵਾਣਿਆਂ ਦੇ ਇਸ ਗੜ੍ਹ ਵਿਚ ਭਾਗੋ ਦੇ ਹੰਕਾਰ-ਭਰੇ ਗਿਲੇ ਦੇ ਉੱਤਰ ਵਿਚ ਸਾਫ਼ ਸਾਫ਼ ਆਖ ਦਿੱਤਾ ਕਿ ਤੇਰੇ ਪੂਰੀ-ਕੜਾਹ ਨਾਲੋਂ ਲਾਲੋ ਦੀ ਕੋਧਰੇ ਦੀ ਰੋਟੀ ਵਧੀਕ ਸੁਆਦਲੀ ਹੈ, ਕਿਉਂਕਿ ਤੂੰ ਗ਼ਰੀਬਾਂ ਦਾ ਲਹੂ ਪੀ ਪੀ ਕੇ ਮਾਲ ਧਨ ਜੋੜਿਆ ਹੈ, ਤੇ ਲਾਲੋ ਨੇ ਦਸਾਂ ਨਹੁੰਆਂ ਦੀ ਕਿਰਤ ਕਰ ਕੇ ਹੱਕ ਦੀ ਕਮਾਈ ਕੀਤੀ ਹੈ। ਭਰੀ ਪੰਚਾਇਤ ਵਿਚ, ਜਿੱਥੇ ਨਗਰ ਦੇ ਸਾਰੇ ਬ੍ਰਾਹਮਣ ਤੇ ਖੱਤਰੀ ਇਕੱਠੇ ਹੋਏ ਹੋਏ ਸਨ ਅਤੇ ਨਗਰ ਦੇ ਆਮ ਗ਼ਰੀਬ ਲੋਕ ਭੀ ਸੁਣ-ਸੁਣਾ ਕੇ ਗ਼ਰੀਬਾਂ ਨਾਲ ਪਿਆਰ ਕਰਨ ਵਾਲੇ ਸੂਰਮੇ ਦੀ ਸੂਰਮਤਾ ਦੀ ਇਹ ਅਚਰਜ ਖੇਡ ਵੇਖਣ ਵਾਸਤੇ ਆ ਜੁੜੇ ਸਨ, ਮਲਕ ਭਾਗੋ ਨੂੰ ਉਸ ਦੇ ਆਪਣੇ ਹੀ ਗੜ੍ਹ ਵਿਚ ਵੱਢੀ-ਖ਼ੋਰ ਤੇ ਮਾਣਸ-ਖਾਣਾ ਆਖਣਾ ਕੋਈ ਸਾਧਾਰਨ ਜਿਹਾ ਕੰਮ ਨਹੀਂ ਸੀ। ਮਲਕ ਭਾਗੋ ਤੇ ਉਸ ਦੇ ਹਮੈਤੀ ਖੱਤਰੀ ਤੇ ਬ੍ਰਾਹਮਣ ਬਥੇਰੇ ਤਲਮਲਾਏ, ਪਰ ਸਾਹਿਬ ਗੁਰੂ ਨਾਨਕ ਦੇਵ ਜੀ ਸੂਰਮੇ ਮਰਦ ਨੇ ਨਿਡਰ ਹੋ ਕੇ ਉਹਨਾਂ ਦੇ ਦਾਨ-ਪੁੰਨ ਤੇ ਜੱਗਾਂ ਦਾ ਪੋਲ ਖੋਲ੍ਹਿਆ।

ਵੱਢੀ-ਖ਼ੋਰ ਮੁਸਲਮਾਨ ਹਾਕਮ, ਪਰ ਬਾਹਰੋਂ ਨਮਾਜ਼ ਪੜ੍ਹਨ ਵਾਲੇ, ਗ਼ਰੀਬਾਂ ਉੱਤੇ ਜ਼ੁਲਮ ਕਰਨ ਵਾਲੇ ਜਨੇਊ-ਧਾਰੀ ਤੇ ਕਰਮ-ਕਾਂਡੀ ਖੱਤਰੀ ਕਰਮਚਾਰੀ, ਇਨ੍ਹਾਂ ਨਿਰਦਈ ਖੱਤਰੀਆਂ ਦੀ ਘਰੀਂ ਜਾ ਕੇ ਭੋਜਨ ਪਾਣ ਵਾਲੇ ਬ੍ਰਾਹਮਣ— ਇਹਨਾਂ ਸਭਨਾਂ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ, ਜਦ ਕਦੇ ਮੌਕਾ ਬਣਿਆ, ਖੁਲ੍ਹਮ-ਖੁਲ੍ਹਾ ਆਮ ਲੋਕਾਂ ਦੇ ਸਾਹਮਣੇ ਨਿਰਭੈ ਹੋ ਕੇ ਬੇ-ਸ਼ਰਮ ਅਤੇ ਝੂਠੇ ਆਖਿਆ :

**ਮਾਣਸ ਖਾਣੇ ਕਰਹਿ ਨਿਵਾਜ॥**
**ਛੁਰੀ ਵਗਾਇਨਿ ਤਿਨ ਗਲਿ ਤਾਗ॥**
**ਤਿਨ ਘਰਿ ਬ੍ਰਹਮਣ ਪੂਰਹਿ ਨਾਦ॥**
**ਉਨ੍ਾ ਭਿ ਆਵਹਿ ਓਈ ਸਾਦ॥**
**ਕੂੜੀ ਰਾਸਿ ਕੂੜਾ ਵਾਪਾਰੁ॥**
**ਕੂੜੁ ਬੋਲਿ ਕਰਹਿ ਆਹਾਰੁ॥**
**ਸਰਮ ਧਰਮ ਕਾ ਡੇਰਾ ਦੂਰਿ॥**
**ਨਾਨਕ ਕੂੜੁ ਰਹਿਆ ਭਰਪੂਰਿ॥**
**ਮਥੈ ਟਿਕਾ ਤੇੜਿ ਧੋਤੀ ਕਖਾਈ॥**
**ਹਥਿ ਛੁਰੀ ਜਗਤ ਕਾਸਾਈ॥** *(ਵਾਰ ਆਸਾ, ਮ: ੧, ਪੰਨਾ ੪੭੧)*

## ਜਾਤ-ਵਰਨ ਦਾ ਹਥਿਆਰ ਅਤੇ ਜਾਬਰ ਹਾਕਮ

ਤਿੰਨ ਕੁ ਸਾਲ ਹੋਏ ਹਨ (ਸੰਨ ੧੯੪੪)। ਇਕ ਦਿਨ ਇਕ ਗ਼ਰੀਬ ਪੇਂਡੂ ਬੰਦਾ ਮੇਰੇ ਕੁਆਟਰ ਦੇ ਪਿਛਲੇ ਪਾਸੇ ਆ ਕੇ ਧ੍ਰੇਕ ਦੇ ਬੂਟੇ ਹੇਠ ਬੈਠ ਗਿਆ। ਅਸਾਂ ਮਹੀਂ ਰੱਖੀ ਹੋਈ ਸੀ। ਲਵੇਰਾ ਵੇਖ ਕੇ ਉਸ ਬੰਦੇ ਨੇ ਪੀਣ ਲਈ ਲੱਸੀ ਮੰਗੀ। ਮੈਂ ਕਟੋਰੇ ਵਿਚ ਲੱਸੀ ਪਾ ਕੇ ਲੈ ਗਿਆ, ਤੇ ਉਸ ਨੂੰ ਫੜਾਣ ਲੱਗਾ। ਅਗੋਂ ਉਹ ਤ੍ਰਭਕ ਕੇ ਰਤਾ ਪਿਛਾਂਹ ਹੋ ਗਿਆ ਤੇ ਕਹਿਣ ਲੱਗਾ, "ਜੀ ਮੈਂ ਤੁਹਾਡਾ ਟਹਿਲੀਆ ਹਾਂ, ਮੈਨੂੰ ਲੱਸੀ ਮੇਰੇ ਭਾਂਡੇ ਵਿਚ ਪਾ ਦਿਓ।" ਇਹ ਆਖ ਕੇ ਉਸ ਨੇ ਸਹਿਮ ਜਿਹੇ ਵਿਚ ਆਪਣਾ ਕੌਲ ਮੇਰੇ ਕਟੋਰੇ ਤੋਂ ਰਤਾ ਦੁਰੇਡਾ ਹੀ ਰੱਖ ਕੇ ਅਗਾਂਹ ਕੀਤਾ। ਮੈਂ ਕਿਹਾ, "ਭਾਈ! ਮੇਰੀ ਤੇਰੀ ਇਸ ਤੋਂ ਪਹਿਲਾਂ ਕੋਈ ਜਾਣ-ਪਛਾਣ ਹੀ ਨਹੀਂ, ਇਸ ਵਾਸਤੇ ਤੂੰ ਮੇਰਾ ਟਹਿਲੀਆ ਕਿਵੇਂ ਬਣ ਗਿਆ? ਤੇ ਲੱਸੀ ਤਾਂ ਤੈਨੂੰ ਮੇਰੇ ਹੀ ਕਟੋਰੇ ਵਿਚ ਪੀਣੀ ਪਏਗੀ।" ਮੈਂ ਬਥੇਰਾ ਜ਼ੋਰ ਲਾਇਆ ਤੇ ਉਸ ਨੂੰ ਸਮਝਾਇਆ ਕਿ ਤੂੰ ਮੇਰੇ ਵਰਗਾ ਹੀ ਇਨਸਾਨ ਹੈਂ, ਪਰ ਉਸ ਨੂੰ ਇਸ ਗੱਲ ਦਾ ਯਕੀਨ ਹੀ ਨਾ ਬੱਝੇ। ਆਖ਼ਰ ਮੈਂ ਕਿਹਾ, "ਸੱਜਣਾ! ਜੇ ਇਸ ਘਰੋਂ ਲੱਸੀ ਪੀਣੀ ਹੈ, ਤਾਂ ਤੇ ਇਸੇ ਹੀ ਕਟੋਰੇ ਵਿਚ ਪੀਏਂਗਾ। ਜੇ ਸਾਡੇ ਕਟੋਰੇ ਤੋਂ ਡਰ ਲੱਗਦਾ ਹੈ, ਤਾਂ ਇਥੇ ਬਥੇਰੇ ਘਰੀਂ ਲਵੇਰਾ ਹੈ, ਕਿਸੇ ਹੋਰ ਘਰੋਂ ਪੀ ਲੈ।" ਤਾਂ ਫਿਰ ਉਸ ਨੇ ਮੇਰੇ ਹੱਥੋਂ ਕਟੋਰਾ ਲੈ ਕੇ ਲੱਸੀ ਪੀ ਲਈ। ਪਰ ਉਹ ਬੜਾ ਚਿਰ ਮੇਰੇ ਵੱਲ ਗਹੁ ਨਾਲ ਤੱਕਦਾ ਰਿਹਾ ਤੇ ਤੁਰਨ ਲੱਗਾ ਮੈਨੂੰ ਅਸੀਸਾਂ ਦੇਣ ਲੱਗ ਪਿਆ। ਮੈਂ ਪੁਛਿਆ, "ਇਹ ਅਸੀਸਾਂ ਕਿਉਂ?" ਕਹਿਣ ਲੱਗਾ, "ਜੀ, ਸਾਰੀ ਉਮਰ ਵਿਚ ਅੱਜ ਪਹਿਲੀ ਵਾਰੀ ਮੈਂ ਇਹ ਸੁਣਿਆ ਹੈ ਕਿ ਮੈਂ ਭੀ ਤੁਹਾਡੇ ਲੋਕਾਂ ਵਰਗਾ ਮਨੁੱਖ ਹਾਂ, ਨਹੀਂ ਤਾਂ ਹਰ ਥਾਂ ਸਾਨੂੰ 'ਦੁਰੇ ਦੁਰੇ' ਹੀ ਹੁੰਦੀ ਹੈ।"

ਉਂਵ ਭਾਵੇਂ ਨਿਤ ਸੁਣਦੇ ਹਾਂ ਕਿ ਹਿੰਦੂ ਕੌਮ ਵਿਚ ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ ਆਦਿਕ ਸਾਰੇ ਹੀ ਵਰਣ ਹਨ। ਪਰ ਜਿਨ੍ਹਾਂ ਨੂੰ ਸ਼ੂਦਰ ਆਖਦੇ ਹਾਂ, ਉਹਨਾਂ ਦੇ ਦਿਲ ਦੀ ਡੂੰਘੀ ਪੀੜ ਕਦੇ-ਕਦਾਈਂ ਹੀ ਸਾਡੇ ਕੰਨਾਂ ਤਕ ਅੱਪੜਦੀ ਹੈ; ਉਹ ਇਤਨੇ ਦੱਬੇ ਹੋਏ ਹਨ ਕਿ ਵਿਚਾਰੇ ਉਭਾਸਰ ਭੀ ਨਹੀਂ ਸਕਦੇ। ਉੱਚ-ਜਾਤੀ ਵਾਲੇ ਸਾਊਆਂ ਤੇ ਖ਼ਾਨਦਾਨੀਆਂ ਦਾ ਇਹ ਇਕ ਬੜਾ ਕਾਰੀ ਤੇ ਖ਼ਤਰਨਾਕ ਹਥਿਆਰ ਹੈ, ਜਿਸ ਨਾਲ ਉਹ ਕਮਜ਼ੋਰਾਂ ਤੇ ਗ਼ਰੀਬਾਂ ਨੂੰ ਸਦਾ ਲਈ ਕੁਚਲ ਕੇ ਰੱਖ ਦੇਂਦੇ ਹਨ। ਉਹਨਾਂ ਨੂੰ ਨੀਵੇਂ ਤੇ ਸ਼ੂਦਰ ਆਖ ਆਖ ਕੇ ਉਹਨਾਂ

ਦੇ ਅੰਦਰੋਂ ਮਨੁੱਖ ਹੋਣ ਦਾ ਹੀ ਯਕੀਨ ਕੱਢ ਦੇਂਦੇ ਹਨ। ਆਪਣੇ ਆਪ ਨੂੰ ਇਹ ਸਦਾ ਉੱਚ-ਜਾਤੀ ਵਾਲੇ ਤੇ ਖ਼ਾਨਦਾਨੀ ਆਖਦੇ-ਅਖਵਾਂਦੇ ਰਹਿੰਦੇ ਹਨ, ਤੇ ਉਹ ਵਿਚਾਰੇ ਗ਼ਰੀਬ ਲੋਕ ਇਹਨਾਂ ਖ਼ਾਨਦਾਨੀਆਂ ਦੇ ਨੇੜੇ ਢੁਕਣੋਂ ਭੀ ਝਕਦੇ ਹਨ। ਪਰ ਸਤਿਗੁਰੂ ਨਾਨਕ ਪਾਤਿਸ਼ਾਹ ਤਾਂ ਆਇਆ ਹੀ ਸੀ ਇਹਨਾਂ ਗ਼ਰੀਬਾਂ ਅਨਾਥਾਂ ਦਾ ਸਾਥੀ ਬਣਨ ਲਈ, ਪਾਤਿਸ਼ਾਹ ਨੇ ਨਿਡਰ ਹੋ ਕੇ ਆਖਿਆ :

**ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥**
**ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ ॥੪॥੩॥**

*(ਸਿਰੀਰਾਗੁ ਮ: ੧, ਪੰਨਾ ੧੫)*

ਮਨੁੱਖਤਾ ਦੇ ਇਹਨਾਂ ਵੈਰੀਆਂ ਦਾ ਇਹ ਖ਼ੂਨੀ ਹਥਿਆਰ ਖੁੰਢਾ ਕਰ ਦੇਣ ਦਾ ਸਤਿਗੁਰੂ ਜੀ ਨੇ ਪੱਕਾ ਫ਼ੈਸਲਾ ਕਰ ਲਿਆ ਹੋਇਆ ਸੀ। ਜਦੋਂ 'ਉਦਾਸੀਆਂ' ਲਈ ਸੁਲਤਾਨਪੁਰੋਂ ਤੁਰੇ ਤੇ ਆਪਣੇ ਨਾਲ ਸਾਥੀ ਭਾਈ ਮਰਦਾਨਾ ਉਹ ਚੁਣਿਆ ਜੋ ਨੀਵੀਂ ਜਾਤਿ ਦਾ ਗਿਣਿਆ ਜਾਂਦਾ ਸੀ। ਤੇ, ਇਹ ਸਾਥੀ ਨਿਰਾ ਤੁਰਨ ਫਿਰਨ ਵਿਚ ਹੀ ਸਾਥੀ ਨਹੀਂ ਸੀ। ਸਾਲਾਂ-ਬੱਧੀ ਇਕੱਠੇ ਪਰਦੇਸਾਂ ਵਿਚ ਰਹਿ ਕੇ ਇਹ ਕਿਵੇਂ ਹੋ ਸਕਦਾ ਸੀ ਕਿ ਖਾਣ-ਪੀਣ ਵੇਲੇ ਇਸ ਸਾਥੀ ਬਾਰੇ ਛੂਤ-ਛਾਤ ਦਾ ਖ਼ਿਆਲ ਆ ਜਾਂਦਾ ਹੋਵੇ। ਜੇ ਹਰ ਰੋਜ਼ ਰੋਟੀ ਖਾਣ ਵੇਲੇ ਦੋਵੇਂ ਵਕਤ ਮਰਦਾਨੇ ਨੂੰ ਸਤਿਗੁਰੂ ਜੀ ਉਸ ਦੀ ਨੀਵੀਂ ਜਾਤਿ ਦਾ ਹੀ ਚੇਤਾ ਕਰਾਂਦੇ ਰਹਿੰਦੇ, ਤਾਂ ਉਹ ਇਤਨੇ ਔਖੇ ਖ਼ਤਰਨਾਕ ਲੰਮੇ ਸਫ਼ਰਾਂ ਵਿਚ ਸਤਿਗੁਰੂ ਜੀ ਦਾ ਸਾਥ ਭੀ ਨਾ ਨਿਬਾਹ ਸਕਦਾ। ਫਿਰ, ਤੀਜੀ 'ਉਦਾਸੀ' ਵਿਚ ਅਰਬ ਈਰਾਨ ਅਫ਼ਗਾਨਿਸਤਾਨ ਆਦਿਕ ਮੁਸਲਮਾਨੀ ਮੁਲਕਾਂ ਵਿਚ ਸਤਿਗੁਰੂ ਜੀ ਨੇ ਤਕਰੀਬਨ ਤਿੰਨ ਸਾਲ ਗੁਜ਼ਾਰੇ, ਤਿੰਨ ਸਾਲਾਂ ਦੀਆਂ ਰੋਟੀਆਂ ਹਿੰਦੁਸਤਾਨ ਵਿਚੋਂ ਪਕਾ ਕੇ ਨਾਲ ਨਹੀਂ ਲੈ ਜਾ ਸਕਦੇ ਸਨ। ਜੇ ਹਰ ਰੋਜ਼ ਮਰਦਾਨੇ ਨਾਲੋਂ ਛੂਤ-ਛਾਤ ਰੱਖੀ ਹੋਈ ਹੁੰਦੀ ਤਾਂ ਨੀਵੀਆਂ ਜਾਤਾਂ ਵਾਲੇ ਬੰਦਿਆਂ ਦੇ ਦਿਲ ਉਤੋਂ ਉੱਚੀਆਂ ਜਾਤਾਂ ਵਾਲਿਆਂ ਦਾ ਸਹਿਮ ਤੇ ਦਬਦਬਾ ਦੂਰ ਕਰਨ ਲਈ ਸਤਿਗੁਰੂ ਜੀ ਇਹ ਕਿਵੇਂ ਕਹਿ ਸਕਦੇ ਸਨ ਕਿ :

**ਫਕੜ ਜਾਤੀ ਫਕੜੁ ਨਾਉ ॥**
**ਸਭਨਾ ਜੀਆ ਇਕਾ ਛਾਉ ॥**

**ਆਪਹੁ ਜੇ ਕੋ ਭਲਾ ਕਹਾਏ ॥**
**ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ ॥੧॥੪॥**

*(ਸਿਰੀਰਾਗ ਕੀ ਵਾਰ, ਮ: ੧, ਪੰਨਾ ੮੩)*

ਜਾਤਿ ਦੇ ਹੰਕਾਰ ਨੂੰ ਸਤਿਗੁਰੂ ਜੀ ਮਹੁਰੇ ਵਾਂਗ ਕਾਤਲ ਦੱਸਦੇ ਹਨ:

**ਜਾਤੀ ਦੈ ਕਿਆ ਹਥਿ, ਸਚੁ ਪਰਖੀਐ ॥**
**ਮਹੁਰਾ ਹੋਵੈ ਹਥਿ ਮਰੀਐ ਚਖੀਐ ॥੧੦॥** *(ਮਾਝ ਕੀ ਵਾਰ, ਮ: ੧, ਪੰਨਾ ੧੪੨)*

ਇਹ ਗੱਲਾਂ ਜਾਤਿ-ਅਭਿਮਾਨੀਆਂ ਨੂੰ ਤਦੋਂ ਹੀ ਸਤਿਗੁਰੂ ਜੀ ਆਖ ਸਕਦੇ ਸਨ ਜੇ ਭਾਈ ਮਰਦਾਨੇ ਨਾਲ ਉਹਨਾਂ ਦਾ ਕਿਸੇ ਤਰ੍ਹਾਂ ਭੀ ਵਿਤਕਰੇ ਵਾਲਾ ਸਲੂਕ ਨਹੀਂ ਸੀ, ਕਿਉਂਕਿ ਖ਼ੁਦ ਹੋਰ ਕਮਾਣ ਵਾਲੇ ਤੇ ਲੋਕਾਂ ਨੂੰ ਹੋਰ ਮੱਤਾਂ ਦੇਣ ਵਾਲੇ ਆਗੂ ਦੀ ਬਾਬਤ ਤਾਂ ਉਹ ਆਪ ਹੀ ਫ਼ੁਰਮਾਂਦੇ ਹਨ:

**ਨਾਨਕ ਅੰਧਾ ਹੋਇ ਕੈ ਦਸੇ ਰਾਹੈ, ਸਭਸੁ ਮੁਹਾਏ ਸਾਥੈ ॥**
**ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ ॥੨॥੬॥**

*(ਮਾਝ ਕੀ ਵਾਰ, ਮ: ੧, ਪੰਨਾ ੧੪੦)*

ਮਰਦਾਨਾ ਭੀ ਸਾਰੀ ਉਮਰ ਸਤਿਗੁਰੂ ਜੀ ਦੇ ਚਰਨਾਂ ਦਾ ਭੌਰਾ ਤਾਂ ਹੀ ਰਹਿ ਸਕਿਆ ਸੀ, ਜੇ ਉਸ ਨੇ ਉਹਨਾਂ ਦੀ ਇਸ ਉੱਚੀ ਕਥਨੀ ਦੇ ਐਨ ਅਨੁਸਾਰ ਉਹਨਾਂ ਦੀ ਕਰਣੀ ਭੀ ਵੇਖੀ ਸੀ। ਸੋ, ਨੀਵੀਂ ਜਾਤਿ ਵਿਚੋਂ ਸਾਥੀ ਲੈ ਕੇ ਜਾਤਿ-ਅਭਿਮਾਨੀਆਂ ਨੂੰ ਵੰਗਾਰ ਵੰਗਾਰ ਕੇ ਆਖਦੇ ਰਹੇ ਕਿ ਸਭ ਮਨੁੱਖ ਮਨੁੱਖ ਹਨ, ਇਕੋ ਜਿਹੇ ਮਨੁੱਖ ਹਨ, ਉੱਚੀ ਜਾਤਿ ਅਤੇ ਮਰਾਤਬੇ ਦਾ ਮਾਣ ਕਰਨਾ ਮੂਰਖ-ਪੁਣਾ ਹੈ।

ਗ਼ਰੀਬਾਂ ਉੱਤੇ ਜ਼ੁਲਮ ਨਿਰੇ ਜਾਤਿ-ਅਭਿਮਾਨੀਆਂ ਵਲੋਂ ਹੀ ਨਹੀਂ ਹੋ ਰਹੇ ਸਨ। ਉਸ ਵਕਤ ਦੀ ਹਕੂਮਤ ਵਿਚ ਅਜਿਹੇ ਨੁਕਸ ਸਨ ਕਿ ਆਮ ਪਰਜਾ ਦੁਖੀ ਸੀ। ਹਾਕਮ ਜ਼ਾਲਮ ਹੋਣ ਕਰਕੇ ਚਾਰ-ਚੁਫੇਰੇ ਝੂਠ ਹੀ ਝੂਠ ਪਰਧਾਨ ਸੀ। ਪੜ੍ਹੇ-ਲਿਖੇ ਲੋਕ ਆਪਣੀ ਤਾਲੀਮ ਨੂੰ ਗ਼ਰੀਬਾਂ ਉੱਤੇ ਜ਼ੁਲਮ ਕਰਨ ਲਈ ਵਰਤ ਰਹੇ ਸਨ, ਇਹ ਲੋਕ ਪੜ੍ਹ ਕੇ ਜ਼ਾਲਮ ਹਾਕਮਾਂ ਦਾ ਹੱਥ-ਠੋਕਾ ਬਣੇ ਹੋਏ ਸਨ, ਜਿਵੇਂ ਸ਼ੇਰ ਆਪਣੀਆਂ ਨਹੁੰਦਰਾਂ ਨਾਲ ਆਪਣੇ ਸ਼ਿਕਾਰ ਨੂੰ ਮਾਰਦਾ ਹੈ, ਤਿਵੇਂ ਇਹ ਪੜ੍ਹੇ-ਲਿਖੇ 'ਚਾਕਰ' ਜ਼ਾਲਮ ਹਾਕਮਾਂ ਦੀਆਂ ਨਹੁੰਦਰਾਂ ਬਣ ਕੇ ਗ਼ਰੀਬਾਂ

ਦੀ ਰੱਤ ਪੀ ਰਹੇ ਸਨ, ਗ਼ਰੀਬਾਂ ਨੂੰ ਨਾ ਦਿਨੇ ਨਾ ਰਾਤ ਕਿਸੇ ਵੇਲੇ ਭੀ ਚੈਨ ਨਹੀਂ ਸੀ।

ਜੇ ਸਤਿਗੁਰੂ ਨਾਨਕ ਦੇਵ ਜੀ ਨੇ ਆ ਕੇ ਗ਼ਰੀਬਾਂ ਦੀ ਬਾਂਹ ਫੜੀ, ਤਾਂ ਉਸ ਵਕਤ ਦੇ ਹਾਕਮਾਂ ਦੀ ਹਨੇਰ-ਗਰਦੀ ਨੂੰ ਭੀ ਨਸ਼ਰ ਕਰਨਾ ਜ਼ਰੂਰੀ ਸੀ, ਤਾਕਿ ਗ਼ਰੀਬ ਲੋਕ ਇਸ ਪਾਸੇ ਵਲੋਂ ਭੀ ਸੁਚੇਤ ਹੋਣ ਤੇ ਪਾਪ-ਰਾਜ-ਪਰਬੰਧ ਦੇ ਕਾਰਿਆਂ ਤੋਂ ਭੀ ਬਚਣ ਦੇ ਉਪਰਾਲੇ ਕਰਨ। ਭਾਰਤਵਾਸੀਆਂ ਦੇ ਦਿਲਾਂ ਉੱਤੇ ਰਾਜਿਆਂ ਦਾ ਇਤਨਾ ਸਾਇਆ ਪਿਆ ਹੁੰਦਾ ਸੀ ਕਿ ਲੋਕ ਰਾਜੇ ਨੂੰ 'ਨਿਹ-ਕਲੰਕ' ਕਿਹਾ ਕਰਦੇ ਸਨ, ਭਾਵੇਂ ਉਹ ਕਿਤਨਾ ਹੀ ਦੁਰਾਚਾਰੀ ਹੋਵੇ। ਕਿਤਨਾ ਭਾਰਾ ਸਹਿਮ ਤੇ ਡਰ ਸੀ ! ਗ਼ਰੀਬਾਂ ਦਾ ਇਹ ਸਹਿਮ ਦੂਰ ਕਰਨ ਲਈ ਸਾਹਿਬ ਗੁਰੂ ਨਾਨਕ ਦੇਵ ਜੀ ਨੇ ਨਿਡਰ ਹੋ ਕੇ ਆਖਿਆ :

**ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ॥**
**ਕੂੜੁ ਅਮਾਵਸ, ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ ॥੧॥੧੬॥**

*(ਮਾਝ ਕੀ ਵਾਰ, ਮ: ੧, ਪੰਨਾ ੧੪੫)*

ਹਰ ਪਾਸੇ ਰਿਸ਼ਵਤ ਦਾ ਬਜ਼ਾਰ ਗਰਮ ਵੇਖ ਕੇ ਹਜ਼ੂਰ ਨੇ ਇਸ ਨੂੰ ਇਉਂ ਨਸ਼ਰ ਕੀਤਾ :

**ਕਲਿ ਹੋਈ ਕੁਤੇ ਮੁਹੀ, ਖਾਜੁ ਹੋਆ ਮੁਰਦਾਰੁ ॥**
**ਕੂੜੁ ਬੋਲਿ ਬੋਲਿ ਭਉਕਣਾ, ਚੂਕਾ ਧਰਮੁ ਬੀਚਾਰੁ ॥**
**ਜਿਨ ਜੀਵੰਦਿਆ ਪਤਿ ਨਹੀ, ਮੁਇਆ ਮੰਦੀ ਸੋਇ ॥**
**ਲਿਖਿਆ ਹੋਵੈ ਨਾਨਕਾ, ਕਰਤਾ ਕਰੇ ਸੁ ਹੋਇ ॥੧॥੧੪॥**

*(ਸਾਰੰਗ ਕੀ ਵਾਰ, ਸਲੋਕ ਮ: ੧, ਪੰਨਾ ੧੨੪੨)*

ਜਿਵੇਂ ਗਿਝਾਇਆ ਹੋਇਆ ਬਾਜ਼ ਹੋਰ ਪੰਛੀਆਂ ਨੂੰ ਫੜ ਫੜ ਆਪਣੇ ਮਾਲਕ ਪਾਸ ਲੈ ਆਉਂਦਾ ਹੈ, ਜਿਵੇਂ ਗਿਝਾਇਆ ਹੋਇਆ ਹਰਨ ਹੋਰ ਹਰਨਾਂ ਨੂੰ ਫੜਾਨ ਵਿਚ ਸਹਾਈ ਬਣਦਾ ਹੈ, ਤਿਵੇਂ ਗੁਰੂ ਨਾਨਕ ਦੇਵ ਜੀ ਦੀਆਂ ਨਜ਼ਰਾਂ ਵਿਚ ਇਹ ਪੜ੍ਹੇ-ਲਿਖੇ ਲੋਕ ਸਨ ਜੋ ਸਰਕਾਰੀ ਕਚਹਿਰੀਆਂ ਆਦਿਕ ਵਿਚ ਫਾਹੀ ਲਾ ਕੇ ਗ਼ਰੀਬਾਂ ਦਾ ਲਹੂ ਪੀ ਰਹੇ ਸਨ। ਇਹਨਾਂ ਬਾਰੇ ਹਜ਼ੂਰ ਨੇ ਇਉਂ ਫ਼ੁਰਮਾਇਆ :

**ਹਰਣਾਂ ਬਾਜਾਂ ਤੈ ਸਿਕਦਾਰਾਂ, ਏਨ੍ਾ ਪੜ੍ਆ ਨਾਉ ॥**
**ਫਾਂਧੀ ਲਗੀ ਜਾਤਿ ਫਹਾਇਨਿ, ਅਗੈ ਨਾਹੀ ਥਾਉ ॥**
**ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ੀ ਕਮਾਣਾ ਨਾਉ ॥**
**ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ ॥**
**ਰਾਜੇ ਸੀਹ ਮੁਕਦਮ ਕੁਤੇ ॥**
**ਜਾਇ ਜਗਾਇਨਿ੍ ਬੈਠੇ ਸੁਤੇ ॥**
**ਚਾਕਰ ਨਹਦਾ ਪਾਇਨਿ੍ ਘਾਉ ॥**
**ਰਤੁ ਪਿਤੁ ਕੁਤਿਹੋ ਚਟਿ ਜਾਹੁ ॥**
**ਜਿਥੈ ਜੀਆਂ ਹੋਸੀ ਸਾਰ ॥**
**ਨਕੀ ਵਢੀ ਲਾਇਤਬਾਰ ॥੨॥੨੨॥** *(ਵਾਰ ਮਲਾਰ, ਮ: ੧, ਪੰਨਾ ੧੨੮੮)*

ਸੋ, ਕੀ ਧਰਮ ਤੇ ਕੀ ਰਾਜ-ਪਰਬੰਧ, ਹਜ਼ੂਰ ਨੇ ਹਰ ਪਾਸੇ ਦੁਨੀਆ ਵਿਚ ਜ਼ੁਲਮ, ਲੋਭ ਅਤੇ ਕ੍ਰੋਧ ਆਦਿਕ ਦੀਆਂ ਅੱਗ ਦੀਆਂ ਨਦੀਆਂ ਚਲਦੀਆਂ ਵੇਖੀਆਂ, ਜਿਨ੍ਹਾਂ ਵਿਚ ਗ਼ਰੀਬ ਲੋਕ ਡਿੱਗ ਡਿੱਗ ਕੇ ਸੜ ਰਹੇ ਸਨ। ਦੇਸ਼ ਦੀ ਇਸ ਤਰਸ-ਯੋਗ ਹਾਲਤ ਦਾ ਬਿਆਨ ਸਤਿਗੁਰੂ ਜੀ ਨੇ ਇਉਂ ਕੀਤਾ ਹੈ:

**ਹੰਸੁ ਹੇਤੁ ਲੋਭੁ ਕੋਪੁ, ਚਾਰੇ ਨਦੀਆ ਅਗਿ ॥**
**ਪਵਹਿ ਦਝਹਿ ਨਾਨਕਾ, ਤਰੀਐ ਕਰਮੀ ਲਗਿ ॥੨॥੨੦॥**
*(ਮਾਝ ਕੀ ਵਾਰ, ਮ: ੧, ਪੰਨਾ ੧੪੭)*

ਜਦੋਂ ਕਦੇ ਭੀ ਗ਼ਰੀਬ ਪਰਜਾ ਦੇ ਦੁੱਖ-ਦਰਦ ਦੀ ਕੋਈ ਘਟਨਾ ਸਤਿਗੁਰੂ ਜੀ ਦੇ ਸਾਹਮਣੇ ਆਉਂਦੀ ਸੀ, ਤਾਂ ਹਜ਼ੂਰ ਦਾ ਦਿਲ ਤੜਫ ਉਠਦਾ ਸੀ। ਦੇਸ਼ ਦੇ ਰਾਜਸੀ ਹਾਲਾਤ ਅਨੁਸਾਰ ਉਸ ਦੁੱਖ ਦੇ ਵਿਰੁੱਧ ਅਵਾਜ਼ ਉਠਾਣੀ ਤੇ ਉਸ ਦੁੱਖ ਨੂੰ ਹੌਲਾ ਕਰਨ ਦਾ ਜਤਨ ਕਰਨਾ, ਸਤਿਗੁਰੂ ਜੀ ਨੇ ਸਦਾ ਆਪਣੇ ਜੀਵਨ ਦਾ ਨਿਸ਼ਾਨਾ ਰੱਖਿਆ ਹੋਇਆ ਸੀ। ਜਦੋਂ ਬਾਬਰ ਨੇ ਸੰਨ ੧੫੨੧ ਵਿਚ ਐਮਨਾਬਾਦ 'ਤੇ ਹਮਲਾ ਕਰ ਕੇ ਸ਼ਹਿਰ ਵਿਚ ਕਤਲਾਮ ਕਰਾਈ ਤੇ ਪਰਜਾ ਉੱਤੇ ਬੇਅੰਤ ਅੱਤਿਆਚਾਰ ਕਰਾਏ, ਉਸ ਵੇਲੇ ਸਤਿਗੁਰੂ ਇਥੇ ਹੀ ਮੌਜੂਦ ਸਨ, ਗ਼ਰੀਬਾਂ ਦੇ ਨਾਲ ਹੀ ਬਾਬਰ ਦੀ ਕੈਦ ਵਿਚ ਭੀ ਪਏ, ਅਤੇ ਮੌਕਾ ਮਿਲਣ 'ਤੇ ਬਾਬਰ ਨੂੰ ਇਸ ਜ਼ੁਲਮ ਤੋਂ ਵਰਜਿਆ ਤੇ ਗ਼ਰੀਬਾਂ ਨੂੰ ਬੰਦੀ ਤੋਂ ਛੁਡਾਇਆ। ਦੁਖੀਆਂ ਨੂੰ ਢਾਰਸ ਦੇਣ ਲਈ ਹਜ਼ੂਰ ਬੰਦੀ ਤੋਂ ਛੁੱਟੇ। ਇਹਨਾਂ ਲੋਕਾਂ ਦੇ ਨਾਲ ਹੀ ਵਾਪਸ

ਐਮਨਾਬਾਦ ਆਏ। ਜਦੋਂ ਆ ਕੇ ਸ਼ਹਿਰ ਦੀ ਦਰਦਨਾਕ ਹਾਲਤ ਤੱਕੀ, ਤਾਂ ਸਤਿਗੁਰੂ ਜੀ ਦਾ ਹਿਰਦਾ ਦ੍ਰਵ ਗਿਆ, ਤੇ ਦੇਸ਼-ਵਾਸੀਆਂ ਦੀ ਇਹ ਦੁੱਖ-ਭਰੀ ਕਹਾਣੀ ਆਪਣੇ ਕਰਤਾਰ ਦਾਤਾਰ ਨੂੰ ਇਉਂ ਸੁਣਾਣ ਲੱਗੇ :

**ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨੁ ਡਰਾਇਆ ॥**
**ਆਪੈ ਦੋਸੁ ਨ ਦੇਈ ਕਰਤਾ, ਜਮੁ ਕਰਿ ਮੁਗਲੁ ਚੜਾਇਆ ॥**
**ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ ॥੧॥**
**ਕਰਤਾ ਤੂੰ ਸਭਨਾ ਕਾ ਸੋਈ ॥**
**ਜੇ ਸਕਤਾ ਸਕਤੇ ਕਉ ਮਾਰੇ, ਤਾ ਮਨਿ ਰੋਸੁ ਨ ਹੋਈ ॥੧॥ਰਹਾਉ॥**
**ਸਕਤਾ ਸੀਹੁ ਮਾਰੇ ਪੈ ਵਗੈ, ਖਸਮੈ ਸਾ ਪੁਰਸਾਈ ॥**
**ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ ॥**

*(ਆਸਾ ਮ: ੧, ਪੰਨਾ ੩੬੦)*

ਇਸ ਪੁਕਾਰ ਵਿਚ ਭੀ ਗੁਰੂ ਨਾਨਕ ਪਾਤਿਸ਼ਾਹ ਦਾ ਗ਼ਰੀਬ ਲੋਕਾਂ ਦਾ ਦੁੱਖ ਵੇਖ ਕੇ ਤੜਪਦਾ ਦਿਲ ਦਿੱਸ ਰਿਹਾ ਹੈ। ਹਜ਼ੂਰ ਆਪਣੇ ਪ੍ਰਭੂ ਅੱਗੇ ਇਹ ਕਹਿ ਰਹੇ ਹਨ ਕਿ ਜੇ ਜਰਵਾਣਾ ਜਰਵਾਣੇ ਨੂੰ ਮਾਰਦਾ, ਜੇ ਜਾਬਰ ਮੁਗ਼ਲ ਆ ਕੇ ਜਾਬਰ ਪਠਾਣ ਹਾਕਮਾਂ ਨੂੰ ਮਾਰਦਾ ਤਾਂ ਗਿਲੇ ਵਾਲੀ ਗੱਲ ਨਹੀਂ ਸੀ, ਪਰ ਇਥੇ ਤਾਂ ਜਾਬਰਾਂ ਵਲੋਂ ਗ਼ਰੀਬ ਪਰਜਾ ਉੱਤੇ ਜ਼ੁਲਮ ਕੀਤੇ ਜਾ ਰਹੇ ਹਨ, ਇਹ ਲੋਕ ਵਿਚਾਰੇ ਪਹਿਲਾਂ ਭੀ ਰਿਸ਼ਵਤ-ਖ਼ੋਰ ਹਾਕਮਾਂ ਅਤੇ ਉਹਨਾਂ ਦੇ ਹਮਾਇਤੀ ਖੱਤਰੀ ਨਿਰਦਈ ਕਰਮਚਾਰੀਆਂ ਦੇ ਜ਼ੁਲਮਾਂ ਤੋਂ ਦੁਖੀ ਹੋ ਰਹੇ ਸਨ। ਹੁਣ ਨਵੇਂ ਆਏ ਜਰਵਾਣੇ ਨੇ ਭੀ ਇਹਨਾਂ ਗ਼ਰੀਬਾਂ ਨੂੰ ਹੀ ਪੈਰਾਂ ਹੇਠ ਲਤਾੜਿਆ ਹੈ। ਦਾਤਾਰ ! ਇਹ ਤੇਰੇ ਅੱਗੇ ਪੁਕਾਰ ਨਾ ਕਰਦੇ ਤਾਂ ਹੋਰ ਕਿੱਥੇ ਕਰਦੇ ? ਤੂੰ ਇਹਨਾਂ ਦਾ ਖਸਮ ਹੈਂ ! ਵੇਖ, ਤੇਰੇ ਪੈਦਾ ਕੀਤੇ ਸੋਹਣੇ ਬੰਦੇ ਕਿਵੇਂ ਮਿੱਟੀ ਵਿਚ ਰੋਲੇ ਗਏ ਹਨ !

## ਗ਼ਰੀਬਾਂ ਦੀ ਬਾਂਹ ਫੜਨ ਦਾ ਨਤੀਜਾ

ਹੁਣ ਤਕ ਦੀ ਵਿਚਾਰ ਵਿਚ ਅਸੀ ਇਹ ਵੇਖ ਆਏ ਹਾਂ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਗ਼ਰੀਬਾਂ ਦਾ ਸਾਥ ਦੇਣਾ ਆਪਣੇ ਜੀਵਨ ਦਾ ਆਦਰਸ਼ ਬਣਾਇਆ ਹੋਇਆ ਸੀ। ਉਸ ਵੇਲੇ ਦੇਸ਼ ਵਿਚ ਕਾਜ਼ੀ-ਹਾਕਮਾਂ ਅਤੇ ਉਹਨਾਂ ਦੇ ਹਮਾਇਤੀ ਖੱਤਰੀ ਕਰਮਚਾਰੀਆਂ ਦਾ ਬੋਲ-ਬਾਲਾ ਸੀ, ਬ੍ਰਾਹਮਣ ਲੋਕ ਭੀ,

ਜੋ ਹਿੰਦੂ ਧਰਮ ਦੇ ਰਾਖੇ ਸਮਝੇ ਜਾਂਦੇ ਸਨ, ਇਹਨਾਂ ਹਾਕਮਾਂ ਦੀ ਹੀ ਹਾਮੀ ਭਰਦੇ ਸਨ। ਸੋ, ਕਿਤੇ ਧਰਮ ਦਾ ਨੀਚ-ਊਚ ਤੇ ਵਿਤਕਰੇ ਵਾਲਾ ਜੂਲਾ, ਤੇ ਕਿਤੇ ਰਿਸ਼ਵਤ, ਚਾਰ-ਚੁਫੇਰੇ ਹਨੇਰ ਹੀ ਹਨੇਰ ਮਚਿਆ ਪਿਆ ਸੀ। ਗ਼ਰੀਬਾਂ ਦੀ ਬਾਂਹ ਫੜ ਕੇ ਸਤਿਗੁਰੂ ਜੀ ਨੂੰ ਇਹਨਾਂ ਸਭ ਨਿਰਦਈ ਲੋਕਾਂ ਨਾਲ ਅੜਨਾ ਪਿਆ। ਜਿਉਂ ਜਿਉਂ ਹਜ਼ੂਰ ਲੋਕਾਂ ਦੇ ਦਿਲਾਂ ਤੋਂ ਇਹਨਾਂ ਕਾਜ਼ੀਆਂ, ਖੱਤਰੀ ਕਰਮਚਾਰੀਆਂ ਅਤੇ ਬ੍ਰਾਹਮਣਾਂ ਦਾ ਦਬਦਬਾ ਤੋੜਨ ਦੀ ਕੋਸ਼ਸ਼ ਕਰਦੇ ਸਨ, ਤਿਉਂ ਤਿਉਂ ਇਹ ਲੋਕ ਸਤਿਗੁਰੂ ਜੀ ਦੇ ਵੈਰੀ ਬਣਦੇ ਜਾਂਦੇ ਸਨ। ਪਿਆਰ, ਗ਼ਰੀਬਾਂ ਨਾਲ ਪਿਆਰ ਦੀ ਖੇਡ ਕੋਈ ਸੌਖੀ ਖੇਡ ਨਹੀਂ, ਇਹ ਖੇਡ ਉਹੀ ਸੂਰਮੇ ਖੇਡ ਸਕਦੇ ਹਨ, ਜਿਨ੍ਹਾਂ ਨੇ ਆਪਣਾ ਸਿਰ ਤਲੀ 'ਤੇ ਰੱਖਿਆ ਹੋਇਆ ਹੋਵੇ, ਕਿਉਂਕਿ ਗ਼ਰੀਬਾਂ ਨਾਲ ਪਿਆਰ ਕਰਨ ਤੋਂ ਨਤੀਜਾ ਹੀ ਇਹੀ ਨਿਕਲਦਾ ਹੈ ਕਿ ਗ਼ਰੀਬਾਂ ਉੱਤੇ ਜ਼ੁਲਮ ਕਰਨ ਵਾਲੇ ਬੰਦੇ ਗ਼ਰੀਬਾਂ ਦੇ ਹਿਤਕਾਰੀ ਦੇ ਵੈਰੀ ਬਣ ਜਾਣ। ਤਾਹੀਏਂ ਹਜ਼ੂਰ ਨੇ ਫ਼ੁਰਮਾਇਆ ਹੈ ਕਿ ਸਾਡੀ ਇਹ ਖੇਡ ਖੇਡਣ ਲਈ ਸਾਡੇ ਨਾਲ ਉਹੀ ਧਿਰ ਸ਼ਾਮਲ ਹੋਵੇ, ਜੋ ਆਪਣਾ ਸਿਰ ਤਲੀ 'ਤੇ ਰੱਖ ਕੇ ਆਵੇ :

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥**
**ਸਿਰੁ ਦੀਜੈ ਕਾਣਿ ਨ ਕੀਜੈ ॥੨੦॥** *(ਸਲੋਕ ਵਾਰਾਂ ਤੇ ਵਧੀਕ, ਪੰਨਾ ੧੪੧੨)*

ਸਤਿਗੁਰੂ ਜੀ ਦੀ ਬਾਣੀ ਨੂੰ ਜੇ ਰਤਾ ਗਹੁ ਨਾਲ ਪੜ੍ਹੀਏ, ਤਾਂ ਇਸ ਪ੍ਰੇਮ ਦੀ ਖੇਡ ਬਾਰੇ ਉਹ ਇਕ ਹੋਰ ਗੱਲ ਭੀ ਦੱਸਦੇ ਹਨ। ਆਪਣੇ ਦੇਸ ਵਿਚ ਪ੍ਰੇਮ ਦੀ ਅਣਹੋਂਦ ਵੇਖ ਕੇ ਆਪ ਇਸ ਦਾ ਕਾਰਨ ਸਿਰਫ਼ ਇਹੀ ਦੱਸਦੇ ਹਨ ਕਿ ਜਿਉਂ ਜਿਉਂ ਮਨੁੱਖ ਆਪਣੇ ਵਾਸਤੇ ਧਨ-ਦੌਲਤ ਜਮ੍ਹਾ ਕਰਨ ਲਈ ਦੌੜ-ਭੱਜ ਕਰ ਰਹੇ ਹਨ, ਤਿਉਂ ਤਿਉਂ ਪ੍ਰੇਮ ਉਡਦਾ ਜਾ ਰਿਹਾ ਹੈ, ਆਪ ਫ਼ੁਰਮਾਂਦੇ ਹਨ :

**ਨਾਨਕ ਦੁਨੀਆ ਕੈਸੀ ਹੋਈ ॥**
**ਸਾਲਕੁ ਮਿਤੁ ਨ ਰਹਿਓ ਕੋਈ ॥**
**ਭਾਈ ਬੰਧੀ ਹੇਤੁ ਚੁਕਾਇਆ ॥**
**ਦੁਨੀਆ ਕਾਰਣਿ ਦੀਨੁ ਗਵਾਇਆ ॥੫॥**

*(ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ ੧੪੧੦)*

ਇਸੇ ਖ਼ਿਆਲ ਨੂੰ ਭਗਤ ਕਬੀਰ ਜੀ ਨੇ ਭੀ ਆਪਣੇ ਲਫ਼ਜ਼ਾਂ ਵਿਚ ਇਉਂ ਬਿਆਨ ਕੀਤਾ ਸੀ :

**ਕਬੀਰ ਦਾਵੈ ਦਾਝਨੁ ਹੋਤੁ ਹੈ, ਨਿਰਦਾਵੈ ਰਹੈ ਨਿਸੰਕ ॥**
**ਜੋ ਜਨੁ ਨਿਰਦਾਵੈ ਰਹੈ, ਸੋ ਗਨੈ ਇੰਦ੍ਰ ਸੋ ਰੰਕ ॥੧੬੯॥**

*(ਸਲੋਕ ਕਬੀਰ, ਪੰਨਾ ੧੩੭੩)*

ਭਾਵ, ਜਿਉਂ ਜਿਉਂ ਲੋਕ ਵੱਖ ਵੱਖ ਮਲਕੀਅਤਾਂ ਬਣਾ ਰਹੇ ਹਨ, ਤਿਉਂ ਤਿਉਂ ਜਗਤ ਵਿਚ ਖਿੱਝ ਤੇ ਸੜਨ ਵਧ ਰਹੀ ਹੈ।

ਤਾਹੀਏਂ, ਸਤਿਗੁਰੂ ਨਾਨਕ ਦੇਵ ਜੀ ਦੇ ਆਦਰਸ਼ ਦੀ ਜ਼ਿੰਮੇਵਾਰੀ ਨਿਬਾਹੁਣ ਵਾਲੇ ਗੁਰੂ ਅਮਰਦਾਸ ਜੀ ਨੇ ਸਾਫ਼ ਲਫ਼ਜ਼ਾਂ ਵਿਚ ਆਖ ਦਿੱਤਾ ਕਿ ਧਨ-ਦੌਲਤ ਜੋੜਨ ਦਾ ਜਤਨ ਕਰਨਾ ਕੰਮ ਹੀ ਮੂਰਖ ਉਜੱਡਾਂ ਦਾ ਹੈ :

**ਕਾਚਾ ਧਨੁ ਸੰਚਹਿ ਮੂਰਖ ਗਾਵਾਰ ॥** *(ਧਨਾਸਰੀ ਮ: ੩, ਪੰਨਾ ੬੬੫)*

ਬ੍ਰਾਹਮਣਾਂ ਨੇ ਆਪਣੇ ਹੀ ਵਰਗੇ ਕ੍ਰੋੜਾਂ ਇਨਸਾਨਾਂ ਨੂੰ 'ਸ਼ੂਦਰ' ਦਾ ਲੇਬਲ ਲਾ ਕੇ ਕਿਉਂ ਪੈਰਾਂ ਹੇਠ ਲਤਾੜਿਆ ਹੋਇਆ ਸੀ ? ਖ਼ੱਤਰੀ ਲੋਕ, ਜਿਨ੍ਹਾਂ ਦਾ ਕਿਸੇ ਸਮੇਂ ਇਹ ਫ਼ਰਜ਼ ਸਮਝਿਆ ਜਾਂਦਾ ਸੀ ਕਿ ਇਹ ਪਰਜਾ ਦੇ ਰਾਖੇ ਹਨ, ਬਿਦੇਸ਼ੀ ਹਾਕਮਾਂ ਨਾਲ ਮਿਲ ਕੇ ਕਿਉਂ ਆਪਣੇ ਹੀ ਭਰਾਵਾਂ 'ਤੇ ਛੁਰੀ ਚਲਾ ਰਹੇ ਸਨ ? ਕਾਜ਼ੀ-ਹਾਕਮ ਇਕ ਪਾਸੇ ਨਮਾਜ਼ਾਂ ਪੜ੍ਹਦੇ ਤੇ ਦੂਜੇ ਪਾਸੇ ਰਿਸ਼ਵਤ-ਖ਼ੋਰ ਹੋ ਕੇ ਕਿਉਂ ਗ਼ਰੀਬਾਂ ਦਾ ਲਹੂ ਪੀ ਰਹੇ ਸਨ ?—ਇਹਨਾਂ ਸਭ ਪ੍ਰਸ਼ਨਾਂ ਦਾ ਉੱਤਰ ਇਕੋ ਹੀ ਹੈ :

**ਦੁਨੀਆ ਕਾਰਣਿ ਦੀਨੁ ਗਵਾਇਆ ॥**

ਵੱਖ ਵੱਖ ਜਾਇਦਾਦਾਂ ਬਣਾਣ ਬਾਰੇ ਸਤਿਗੁਰੂ ਨਾਨਕ ਦੇਵ ਜੀ ਦਾ ਖ਼ਿਆਲ ਤਾਂ ਸ਼ਾਇਦ ਇਉਂ ਜਾਪਦਾ ਹੈ ਕਿ ਉਹ ਇਹਨਾਂ ਵਖੇਵਿਆਂ ਤੇ ਵਿਤਕਰਿਆਂ ਦੇ ਹਾਮੀ ਨਹੀਂ ਸਨ, ਜਿਵੇਂ ਕਿ ਆਪ ਫ਼ੁਰਮਾਂਦੇ ਹਨ :

**ਸਾਹੁਰੜੀ ਵਥੁ ਸਭੁ ਕਿਛੁ ਸਾਝੀ, ਪੇਵਕੜੈ ਧਨ ਵਖੇ ॥**
**ਆਪਿ ਕੁਚਜੀ ਦੋਸੁ ਨ ਦੇਊ, ਜਾਣਾ ਨਾਹੀ ਰਖੇ ॥੧॥੧੦॥**

*(ਬਸੰਤੁ ਮ: ੧, ਪੰਨਾ ੧੧੭੧)*

ਸਤਿਗੁਰੂ ਨਾਨਕ ਦੇਵ ਜੀ ਤੋਂ ਪੰਦਰਾਂ ਕੁ ਸਦੀਆਂ ਪਹਿਲਾਂ ਮੁਲਕ ਫ਼ਲਸਤੀਨ ਵਿਚ ਇਕ ਮਹਾਂਪੁਰਖ ਆਏ ਸਨ ਜਿਨ੍ਹਾਂ ਦੇ ਪਵਿੱਤਰ ਨਾਂ ਤੋਂ ਅੱਜ ਸਾਰੀ ਦੁਨੀਆ ਵਾਕਫ਼ ਹੈ। ਇਹ ਸਨ ਹਜ਼ਰਤ ਈਸਾ ਜੀ। ਇਹਨਾਂ ਨੇ ਭੀ ਦੇਸ ਵਿਚ ਇਹੀ ਵੇਖਿਆ ਸੀ ਕਿ ਧਰਮ ਦੇ ਰਾਖੇ ਪਖੰਡੀ ਤੇ ਦੰਭੀ ਬਣੇ ਬੈਠੇ ਸਨ, ਧਰਮ ਨੂੰ ਦੁਕਾਨਦਾਰੀ ਬਣਾਈ ਬੈਠੇ ਸਨ, ਅਤੇ ਆਮ ਗ਼ਰੀਬ ਲੋਕਾਂ ਉੱਤੇ ਹਰ ਪਾਸੇ ਵਲੋਂ ਜ਼ੋਰ-ਜ਼ੁਲਮ ਹੋ ਰਹੇ ਸਨ। ਹਜ਼ਰਤ ਸੜ ਰਹੀ ਧਰਤੀ ਵਾਸਤੇ ਰੱਬ ਦੀ ਬਾਦਸ਼ਾਹਤ ਦਾ ਸੁਨੇਹਾ ਲੈ ਕੇ ਆਏ, ਠੰਢ ਵਰਤਾਣ ਲਈ ਉਹਨਾਂ ਭੁੱਲੜ ਗ਼ਰੀਬਾਂ ਨੂੰ ਸੁਚੇਤ ਕਰਨ ਦੀ ਕੋਸ਼ਿਸ਼ ਕੀਤੀ, ਤੇ ਦੰਭੀਆਂ ਨੂੰ ਵਰਜਿਆ ਕਿ ਧਰਮ ਨੂੰ ਦੁਕਾਨਦਾਰੀ ਦੇ ਤੌਰ 'ਤੇ ਵਰਤ ਕੇ ਧਰਮ ਦੀ ਨਿਰਾਦਰੀ ਨਾ ਕਰੋ। ਜਿਨ੍ਹਾਂ ਦੇ ਹੱਥ ਵਿਚ ਤਾਕਤ ਸੀ, ਉਹਨਾਂ ਨੂੰ ਇਹ ਪਸੰਦ ਨਹੀਂ ਸੀ ਕਿ ਭੋਲੇ ਭਾਲੇ ਲੋਕਾਂ ਵਿਚ ਕਿਸੇ ਕਿਸਮ ਦੀ ਜਾਗਰਤ ਆਵੇ ਤੇ ਉਹਨਾਂ ਦੇ ਰਸੂਖ਼ ਵਿਚ ਕੋਈ ਫ਼ਰਕ ਪਏ। ਇਸ ਦਾ ਨਤੀਜਾ ਕੀ ਨਿਕਲਿਆ ? ਦੁਖੀਆਂ ਵਾਸਤੇ ਦਿਲ ਵਿਚ ਦਰਦ ਰੱਖਣ ਵਾਲੇ ਉਸ ਮਹਾਂਪੁਰਖ ਨੂੰ ਉਹਨਾਂ ਲੋਕਾਂ ਨੇ ਸੂਲੀ ਚੜ੍ਹਵਾ ਦਿੱਤਾ।

ਜਦੋਂ ਅਸੀ ਸਤਿਗੁਰੂ ਨਾਨਕ ਸਾਹਿਬ ਦਾ ਜੀਵਨ ਪੜ੍ਹਦੇ ਹਾਂ, ਤਾਂ ਇਹਨਾਂ ਦੋਹਾਂ ਮਹਾਂ-ਪੁਰਖਾਂ ਦੇ ਸਮੇ ਦੇ ਹਾਲਾਤ ਇਕੋ ਜਿਹੇ ਹੀ ਦਿਸਦੇ ਹਨ, ਪਰ ਇਹ ਖੇਡ ਅਸਚਰਜ ਹੈ ਕਿ ਜਰਵਾਣਿਆਂ ਦਾ ਸਲੂਕ ਦੋਹਾਂ ਨਾਲ ਵੱਖੋ-ਵੱਖਰਾ ਹੋਇਆ। ਹਜ਼ਰਤ ਈਸਾ ਜੀ ਸੂਲੀ ਚਾੜ੍ਹੇ ਗਏ ਤੇ ਗੁਰੂ ਨਾਨਕ ਸਾਹਿਬ ਦਾ ਕਿਸੇ ਨੂੰ ਵਾਲ ਭੀ ਵਿੰਗਾ ਕਰਨ ਦਾ ਹੀਆ ਨਾ ਪਿਆ। ਕੀ ਹਜ਼ਰਤ ਈਸਾ ਜੀ ਦੇ ਵੇਲੇ ਦੇ ਫ਼ਲਸਤੀਨ ਦੇ ਹਾਕਮਾਂ ਅਤੇ ਧਰਮੀ ਯਹੂਦੀਆਂ ਨਾਲੋਂ ਹਿੰਦੁਸਤਾਨ ਦੇ ਤੁਰਕ ਹਾਕਮ, ਖੱਤਰੀ ਕਰਮਚਾਰੀ ਅਤੇ ਬ੍ਰਾਹਮਣ ਦੇਵਤੇ ਵਧੀਕ ਜਿਗਰ ਵਾਲੇ ਸਨ ?

ਨਹੀਂ, ਇਹ ਗੱਲ ਨਹੀਂ।

"ਮਾਇਆਧਾਰੀ ਅਤਿ ਅੰਨਾ ਬੋਲਾ" ਵਾਲਾ ਅਸੂਲ ਹਰ ਥਾਂ ਹੀ ਇਨਸਾਨੀ ਜੀਵਨ ਵਿਚ ਠੀਕ ਢੁਕਦਾ ਚਲਾ ਆ ਰਿਹਾ ਹੈ। ਹਿੰਦੁਸਤਾਨ ਦੀ ਉਸ ਸਮੇ ਦੀ ਤਾਰੀਖ਼ ਪੜ੍ਹ ਕੇ ਵੇਖੋ, ਉਸ ਵੇਲੇ ਦੇ ਰਾਜਸੀ ਹਾਲਾਤ ਕਾਫ਼ੀ ਡਾਵਾਂ-ਡੋਲ ਹੋਏ ਹੋਏ ਸਨ। ਲੋਧੀ ਪਠਾਣਾਂ ਦੀਆਂ ਜੜ੍ਹਾਂ ਹਿੱਲ ਰਹੀਆਂ ਸਨ,

ਉੱਤਰ-ਪੱਛਮ ਵਲੋਂ ਬਾਬਰ ਦੇ ਹਮਲੇ ਹੋ ਰਹੇ ਸਨ, ਹਾਕਮਾਂ ਦੀ ਸੁਰਤ ਬਾਬਰ ਵੱਲ ਲੱਗੀ ਹੋਈ ਸੀ। ਜਦੋਂ ਗੁਰੂ ਨਾਨਕ ਸਾਹਿਬ ਨੇ ਪਹਿਲਾਂ ਨਵਾਂ ਨਵਾਂ ਪਰਚਾਰ ਸ਼ੁਰੂ ਕੀਤਾ, ਤਦੋਂ ਤਾਂ ਸ਼ਾਇਦ ਪਠਾਣ ਹਾਕਮਾਂ ਦੀ ਰਾਜਨੀਤੀ ਹੀ ਇਹ ਰਹੀ ਹੋਵੇ ਕਿ ਸਤਿਗੁਰੂ ਜੀ ਦਾ ਇਹ ਪਰਚਾਰ ਜ਼ਿਆਦਾ-ਤਰ ਬ੍ਰਾਹਮਣ ਦੇ ਵਿਰੁੱਧ ਸੀ, ਤੇ ਬ੍ਰਾਹਮਣ ਦਾ ਰਸੂਖ਼ ਘਟਣਾ ਪਠਾਣ ਹਾਕਮਾਂ ਦੀਆਂ ਜੜ੍ਹਾਂ ਪੱਕੀਆਂ ਰੱਖਣ ਲਈ ਲਾਭਦਾਇਕ ਸਮਝਿਆ ਗਿਆ ਹੋਵੇ। ਪਰ ਸਮਾ ਲੰਘਦਾ ਗਿਆ, ਲੋਕਾਂ ਵਿਚ ਪਠਾਣ ਹਾਕਮਾਂ, ਖੱਤਰੀ ਕਰਮਚਾਰੀਆਂ ਤੇ ਬ੍ਰਾਹਮਣਾਂ, ਇਹਨਾਂ ਸਭਨਾਂ ਦੇ ਵਿਰੁੱਧ ਜਾਗਰਤ ਆਉਣ ਲੱਗ ਪਈ। ਤਦੋਂ ਨੂੰ ਬਾਬਰ ਦਾ ਖ਼ਤਰਾ ਪੈ ਗਿਆ। ਬਾਬਰ ਕਾਮਯਾਬ ਹੋ ਗਿਆ; ਲੋਧੀ-ਰਾਜ ਮੁੱਕ ਗਿਆ। ਬਾਬਰ ਨੂੰ ਇਤਨਾ ਸਮਾ ਹੀ ਨਾ ਮਿਲਿਆ ਕਿ ਆਪਣੇ ਰਾਜ ਦੀਆਂ ਜੜ੍ਹਾਂ ਪੱਕੀਆਂ ਕਰ ਸਕੇ। ਮੌਤ ਦਾ ਸੱਦਾ ਆ ਗਿਆ। ਉਸ ਦਾ ਪੁੱਤਰ ਹਮਾਯੂੰ ਤਖ਼ਤ ਉੱਤੇ ਬੈਠਾ, ਉਸ ਨੂੰ ਝਬਦੇ ਹੀ ਸ਼ੇਰ ਸ਼ਾਹ ਨੇ ਭਾਂਜ ਦੇ ਕੇ ਦੇਸ ਤੋਂ ਕੱਢ ਦਿੱਤਾ। ਸੋਲ੍ਹੀਂ ਸਾਲੀਂ ਵਾਪਸ ਆ ਕੇ ਹਮਾਯੂੰ ਨੇ ਰਾਜ ਫਿਰ ਸੰਭਾਲਿਆ, ਪਰ ਅਗਲੇ ਹੀ ਸਾਲ ਮੌਤ ਨੇ ਚੁੱਕ ਲਿਆ। ਸੋ, ਇਤਨਾ ਚਿਰ ਰਾਜ-ਗਰਦੀ ਹੀ ਬਣੀ ਰਹੀ। ਏਧਰੋਂ ਗੁਰੂ ਨਾਨਕ ਦੇਵ ਜੀ ਨੂੰ ਕਾਫ਼ੀ ਸਮਾ ਮਿਲ ਗਿਆ ਕਿ ਆਮ ਜਨਤਾ ਵਿਚ ਆਪਣੇ ਖ਼ਿਆਲਾਂ ਦਾ ਖੁਲ੍ਹਮ-ਖੁਲ੍ਹਾ ਪਰਚਾਰ ਕਰ ਸਕਣ। ਹਮਾਯੂੰ ਦੇ ਮਰਨ ਤੋਂ ਬਾਅਦ ਅਕਬਰ ਤਖ਼ਤ 'ਤੇ ਬੈਠਾ। ਉਸ ਨੇ ਸਾਰੇ ਭਾਰਤ ਵਿਚ ਆਪਣਾ ਰਾਜ ਫੈਲਾਣ ਤੇ ਪੱਕਾ ਕਰਨ ਲਈ ਬਹੁਤ ਨਰਮੀ ਵਾਲੀ ਰਾਜ-ਨੀਤੀ ਵਰਤੀ। ਤਦੋਂ ਨੂੰ ਏਧਰ ਗੁਰੂ ਰਾਮਦਾਸ ਜੀ ਤੋਂ ਪਿੱਛੋਂ ਗੁਰੂ ਅਰਜਨ ਸਾਹਿਬ ਜੀ ਦਾ ਪਹਿਰਾ ਆ ਗਿਆ। ਅਕਬਰ ਨੇ ਭਾਵੇਂ ਸਾਰੇ ਭਾਰਤ ਵਿਚ ਪੈਰ ਜਮਾ ਲਏ, ਵੇਖਣ-ਸੁਣਨ ਨੂੰ ਭਾਵੇਂ ਦੇਸ ਵਿਚ ਅਮਨ-ਅਮਾਨ ਜਾਪਦਾ ਸੀ, ਪਰ ਆਮ ਗ਼ਰੀਬਾਂ ਉੱਤੇ ਧਾਰਮਿਕ ਗ਼ੁਲਾਮੀ ਅਤੇ ਰਿਸ਼ਵਤ ਆਦਿਕ ਦਾ ਜ਼ੁਲਮ ਵੈਸਾ ਹੀ ਹੋ ਰਿਹਾ ਸੀ। ਦੁਖੀ ਲੋਕਾਂ ਦੇ ਦਿਲਾਂ ਤੋਂ ਇਹ ਸਹਿਮ ਹੌਲਾ ਕਰਨ ਲਈ ਸਤਿਗੁਰੂ ਅਰਜਨ ਸਾਹਿਬ ਨੇ ਗੁਰੂ ਨਾਨਕ ਦੇਵ ਜੀ ਦੀ ਤਾਲੀਮ ਵਿਚੋਂ ਉਹ ਸਲੋਕ ਸਿੱਖ ਕੌਮ ਦੀ ਰੋਜ਼ਾਨਾ ਪ੍ਰਾਰਥਨਾ ਆਸਾ ਦੀ ਵਾਰ ਵਿਚ ਸ਼ਾਮਲ ਕਰ ਦਿੱਤੇ, ਜੋ ਹਰੇਕ ਸਿੱਖ ਨੂੰ ਹਰ ਰੋਜ਼ ਇਹ ਚੇਤਾ ਕਰਾਣ ਲੱਗ ਪਏ ਕਿ ਇਹ ਵੱਢੀ-ਖ਼ੋਰ ਕਾਜ਼ੀ-ਹਾਕਮ, ਇਹ ਖੱਤਰੀ ਕਰਮਚਾਰੀ ਅਤੇ ਇਹਨਾਂ ਦੇ ਹਾਮੀ ਬ੍ਰਾਹਮਣ ਸਭ ਝੂਠੇ ਤੇ ਬੇ-ਸ਼ਰਮ

ਅਧਰਮੀ ਹਨ। ਹਰ ਰੋਜ਼ ਦੀ ਇਸ ਮੁਹਾਰਨੀ ਦਾ ਕੁਦਰਤੀ ਤੌਰ 'ਤੇ ਇਹ ਸਿੱਟਾ ਨਿਕਲਿਆ ਕਿ ਗੁਰੂ ਨਾਨਕ ਪਾਤਿਸ਼ਾਹ ਦੇ ਨਾਮ-ਲੇਵਾ ਸਿੱਖਾਂ ਦੇ ਦਿਲਾਂ ਤੋਂ ਤੁਰਕ ਹਾਕਮਾਂ ਤੇ ਉਹਨਾਂ ਦੇ ਹਿਮਾਇਤੀ ਕਰਮਚਾਰੀਆਂ ਦਾ ਦਬ-ਦਬਾ ਮੁੱਕਦਾ ਗਿਆ। ਇਹੀ ਕਾਰਨ ਸੀ ਕਿ ਸ਼ਾਹ ਜਹਾਨ ਦੇ ਵੇਲੇ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਦੀ ਕਮਾਨ ਹੇਠ ਸਿੱਖਾਂ ਨੂੰ ਮੌਕਾ ਮਿਲਿਆ ਤਾਂ ਇਕ ਸਾਦਾ ਜਿਹੀ ਗੱਲ ਤੋਂ ਹੀ, ਇਕ ਬਾਜ਼ ਦੀ ਖ਼ਾਤਰ ਹੀ, ਇਹਨਾਂ ਜਰਵਾਣਿਆਂ ਨਾਲ ਸਿੱਖਾਂ ਦੀ ਟੱਕਰ ਹੋ ਪਈ ਸੀ। ਬਾਜ਼ ਵਾਲਾ ਤਾਂ ਬਹਾਨਾ ਹੀ ਸੀ, ਤੁਰਕ ਹਾਕਮ ਅਸਲ ਵਿਚ ਘਟਦੇ ਦਬ-ਦਬੇ ਨੂੰ ਗ਼ਰੀਬਾਂ ਉੱਤੇ ਮੁੜ ਕਾਇਮ ਰੱਖਣ ਲਈ ਉਹਨਾਂ ਸਿੱਖਾਂ ਨਾਲ ਟੱਕਰ ਲੈ ਰਹੇ ਸਨ, ਜਿਨ੍ਹਾਂ ਨੂੰ ਸਤਿਗੁਰੂ ਨਾਨਕ ਦੇਵ ਜੀ ਦੀ ਤਾਲੀਮ ਨੇ ਨਿਡਰ ਕਰ ਦਿੱਤਾ ਸੀ।

ਹਾਂ, ਗੁਰੂ ਅਰਜਨ ਸਾਹਿਬ ਦੇ ਬਣਾਏ ਪ੍ਰੋਗਰਾਮ ਅਨੁਸਾਰ ਸਿੱਖ ਜਨਤਾ ਨੇ ਹਰ ਥਾਂ ਗੁਰਦੁਆਰਿਆਂ ਵਿਚ ਰਲ ਕੇ ਅਤੇ ਆਪੋ ਆਪਣੇ ਨਿੱਤ-ਨੇਮ ਵਿਚ ਇਕੱਲੇ ਇਕੱਲੇ ਭੀ ਇਹਨਾਂ ਜਰਵਾਣਿਆਂ ਬਾਰੇ ਇਹ ਖ਼ਿਆਲ ਪਕਾਣੇ ਸ਼ੁਰੂ ਕਰ ਦਿੱਤੇ ਕਿ :

**ਮਾਣਸ ਖਾਣੇ ਕਰਹਿ ਨਿਵਾਜ॥**
**ਛੁਰੀ ਵਗਾਇਨਿ ਤਿਨ ਗਲਿ ਤਾਗ॥.....**
**ਸਰਮ ਧਰਮ ਕਾ ਡੇਰਾ ਦੂਰਿ॥**
**ਨਾਨਕ ਕੂੜੁ ਰਹਿਆ ਭਰਪੂਰਿ॥** *(ਆਸਾ ਕੀ ਵਾਰ ਮ: ੧, ਪੰਨਾ ੪੭੧)*

ਗ਼ਰੀਬ ਦਲੇਰ ਹੋਣ ਲਗ ਪਏ। ਗ਼ਰੀਬਾਂ ਦੀ ਇਹ ਜਾਗਰਤ ਹੀ ਸਭ ਤੋਂ ਭਾਰਾ ਖ਼ਤਰਾ ਹੁੰਦਾ ਹੈ ਜੋ ਸ਼ਖ਼ਸੀ ਜਾਂ ਸਰਮਾਏਦਾਰ ਹਕੂਮਤ ਲਈ ਡਾਢਾ ਹਾਨੀਕਾਰਕ ਹੋ ਸਕਦਾ ਹੈ। ਉਧਰੋਂ ਜਹਾਂਗੀਰ ਤਖ਼ਤ 'ਤੇ ਬੈਠਾ। ਉਸ ਵੇਖਿਆ ਕਿ ਅਜਿਹਾ ਖ਼ਤਰਨਾਕ ਪਰਚਾਰ ਕਰਨ ਵਾਲਿਆਂ ਨਾਲ ਆਖ਼ਰ ਟੱਕਰ ਲੈਣੀ ਹੀ ਪਏਗੀ। ਤਖ਼ਤ 'ਤੇ ਬੈਠਦਿਆਂ ਹੀ ਉਸ ਨੇ ਸਤਿਗੁਰੂ ਅਰਜਨ ਸਾਹਿਬ ਉੱਤੇ ਵਾਰ ਕਰ ਦਿੱਤਾ। ਇਹ ਵਾਰ ਹੈਸੀ ਤਾਂ ਨਿਰੋਲ ਇਸ ਮਤਲਬ ਲਈ ਕਿ ਗ਼ਰੀਬਾਂ ਵਿਚ ਜਾਗਰਤ ਪੈਦਾ ਕਰਨ ਵਾਲਾ ਸੋਮਾ ਬੰਦ ਕੀਤਾ ਜਾਏ, ਤਾਕਿ ਬਾਹਰੋਂ ਆਏ ਮੁਗ਼ਲ ਹਾਕਮਾਂ ਦਾ ਰਾਜ ਟਿਕਿਆ ਰਹਿ ਸਕੇ। ਪਰ ਜਹਾਂਗੀਰ ਨੇ ਰਾਜਨੀਤੀ ਵਰਤੀ, ਤੇ ਬ੍ਰਾਹਮਣ, ਖੱਤਰੀ ਆਗੂਆਂ ਦੀ ਹਮਦਰਦੀ ਭੀ ਆਪਣੇ

ਨਾਲ ਰੱਖਣ ਦੀ ਕੋਸ਼ਿਸ਼ ਕੀਤੀ। ਗੁਰੂ ਅਰਜਨ ਸਾਹਿਬ ਉੱਤੇ ਇਹ ਇਲਜ਼ਾਮ ਲਗਾਇਆ ਕਿ ਇਹਨਾਂ ਨੇ ਇਕ ਐਸੀ ਝੂਠ ਦੀ ਦੁਕਾਨ ਖੋਲ੍ਹ ਰੱਖੀ ਸੀ, ਜਿਸ ਦੇ ਅਸਰ ਹੇਠ ਬਹੁਤ ਸਾਰੇ ਹਿੰਦੂ ਵਿਗੜ ਰਹੇ ਸਨ, ਤੇ ਕੁਝ ਭੋਲੇ-ਭਾਲੇ ਮੁਸਲਮਾਨ ਭੀ ਫਸ ਰਹੇ ਸਨ।

ਇਸ ਤਰ੍ਹਾਂ ਉਹ ਸ਼ਹੀਦੀ, ਜੋ ਗ਼ਰੀਬਾਂ ਦੀ ਬਾਂਹ ਫੜਨ ਦੇ ਕਾਰਨ ਗੁਰੂ ਨਾਨਕ ਦੇਵ ਜੀ ਦੇ ਹਿੱਸੇ ਆਉਣੀ ਸੀ, ਦੇ ਰਾਜਸੀ ਹਾਲਾਤ ਉਲਟ-ਪੁਲਟ ਹੋਣ ਦੇ ਕਾਰਨ ਗੁਰੂ ਅਰਜਨ ਸਾਹਿਬ ਹਿੱਸੇ ਆਈ। ਇਸ ਤੋਂ ਅਗਾਂਹ ਬਾਕੀ ਗੁਰੂ ਸਾਹਿਬਾਨ ਉੱਤੇ ਅਤੇ ਖ਼ਾਲਸੇ ਉੱਤੇ ਭੀ ਜੋ ਜੋ ਕਸ਼ਟ ਆਏ, ਉਹਨਾਂ ਸਭਨਾਂ ਦਾ ਅਸਲ ਮੂਲ-ਕਾਰਨ ਉਹੀ ਪਹਿਲੀ ਗੱਲ ਸੀ ਕਿ :

**ਓਹੁ ਗਰੀਬੁ ਮੋਹਿ ਭਾਵੈ ॥**

# ਸਰਬੱਤ ਦਾ ਭਲਾ

ਸਾਡੇ ਦੇਸ਼ ਦੇ ਭਗਤ-ਇਤਿਹਾਸ ਵਿਚ ਇਹ ਗੱਲ ਆਮ ਪ੍ਰਸਿੱਧ ਹੈ ਕਿ ਭਗਤ ਨਾਮਦੇਵ ਅਤੇ ਤ੍ਰਿਲੋਚਨ ਮਿੱਤਰ ਸਨ। ਨਾਮਦੇਵ ਨੇ ਆਪਣੇ ਮਿੱਤਰ ਤ੍ਰਿਲੋਚਨ ਵਾਸਤੇ ਪ੍ਰਭੂ ਦੀ ਹਜ਼ੂਰੀ ਵਿਚ ਅਰਦਾਸ ਕੀਤੀ ਕਿ ਤ੍ਰਿਲੋਚਨ ਨੂੰ ਭੀ ਦਰਸ਼ਨ ਹੋਵੇ। ਇਸ ਅਰਜ਼ੋਈ ਦੀ ਬਰਕਤ ਨਾਲ ਤ੍ਰਿਲੋਚਨ ਉੱਤੇ ਦੀਦਾਰ ਦੀ ਮਿਹਰ ਹੋਈ। ਭਗਤਾਂ ਦੇ ਜੀਵਨ-ਲਿਖਾਰੀਆਂ ਪਾਸੋਂ ਇਸ ਬਾਰੇ ਗਵਾਹੀ ਭੀ ਇਉਂ ਮਿਲਦੀ ਹੈ:

**ਦਰਸਨੁ ਵੇਖਣ ਨਾਮਦੇਵ, ਭਲਕੇ ਉਠਿ ਤ੍ਰਿਲੋਚਨੁ ਆਵੈ।**
**ਭਗਤਿ ਕਰਨਿ ਮਿਲਿ ਦੁਇ ਜਣੇ, ਨਾਮਦੇਉ ਹਰਿ ਚਲਤ ਸੁਣਾਵੈ।**
**ਮੇਰੀ ਭੀ ਕਰਿ ਬੇਨਤੀ, ਦਰਸਨੁ ਦੇਖਾਂ ਜੇ ਤਿਸੁ ਭਾਵੈ।**
**ਠਾਕੁਰ ਜੀ ਨੋ ਪੁੱਛਿਓਸੁ, ਦਰਸਨੁ ਕਿਵੈ ਤ੍ਰਿਲੋਚਨੁ ਪਾਵੈ।**
**ਹਸਿ ਕੈ ਠਾਕੁਰੁ ਬੋਲਿਆ, ਨਾਮਦੇਉ ਨੋ ਕਹਿ ਸਮਝਾਵੈ।**
**ਹਥਿ ਨ ਆਵੈ ਭੇਟ ਸੋ, ਤੁਸਿ ਤ੍ਰਿਲੋਚਨ ਮੈ ਮੁਹਿ ਲਾਵੈ।**
**ਹਉ ਅਧੀਨੁ ਹਾਂ ਭਗਤ ਦੈ, ਪਹੁੰਚਿ ਨ ਹੰਘਾਂ ਭਗਤੀ ਦਾਵੈ।**
**ਹੋਇ ਵਿਚੋਲਾ ਆਣਿ ਮਿਲਾਵੈ ॥੧੨॥੧੦॥** *(ਭਾਈ ਗੁਰਦਾਸ ਜੀ)*

ਤ੍ਰਿਸ਼ਨਾ ਦੀ ਅੱਗ ਵਿਚ ਸੜਦੇ ਜਗਤ ਦੀ ਭਲਾਈ ਵਾਸਤੇ ਗੁਰੂ ਅਮਰਦਾਸ ਜੀ ਇਉਂ ਅਰਦਾਸ ਕਰਦੇ ਹਨ:

**ਜਗਤੁ ਜਲੰਦਾ ਰਖਿ ਲੈ, ਆਪਣੀ ਕਿਰਪਾ ਧਾਰਿ ॥**
**ਜਿਤੁ ਦੁਆਰੈ ਉਬਰੈ, ਤਿਤੈ ਲੈਹੁ ਉਬਾਰਿ ॥**

*(ਬਿਲਾਵਲ ਕੀ ਵਾਰ, ਮ: ੩, ਪੰਨਾ ੮੫੩)*

ਸਿੱਖੀ ਜੀਵਨ ਵਾਸਤੇ ਜੋ ਮਰਯਾਦਾ ਸਤਿਗੁਰੂ ਜੀ ਨੇ ਕਾਇਮ ਕੀਤੀ ਹੈ, ਉਸ ਅਨੁਸਾਰ ਹਰੇਕ ਸਿੱਖ ਨੂੰ ਹੁਕਮ ਹੈ ਕਿ ਹਰ ਰੋਜ਼ ਪ੍ਰਭੂ-ਦਰ 'ਤੇ ਅਰਦਾਸ

ਕਰੇ। ਜੋ ਅਰਦਾਸ ਸਿੱਖ-ਮਰਯਾਦਾ ਵਿਚ ਨੀਯਤ ਕੀਤੀ ਗਈ ਹੈ, ਉਸ ਦੇ ਅਖ਼ੀਰ 'ਤੇ ਸਿੱਖ ਸਤਿਸੰਗ ਵਿਚ ਜਾਂ ਇਕੱਲਾ ਭੀ ਹੇਠ-ਲਿਖੀਆਂ ਚਾਰ ਬਰਕਤਾਂ ਪ੍ਰਭੂ ਪਾਸੋਂ ਮੰਗਦਾ ਹੈ:

ਨਾਮ, ਚੜ੍ਹਦੀ ਕਲਾ, ਤੇਰੇ ਭਾਣੈ, ਸਰਬੱਤ ਦਾ ਭਲਾ।

ਭਾਵ, ਸਿੱਖ ਪ੍ਰਭੂ-ਦਰ ਤੋਂ ਉਸ ਦੇ ਸਿਮਰਨ ਦੀ ਦਾਤਿ ਮੰਗਦਾ ਹੈ। ਸੁੱਖ ਆਉਣ ਚਾਹੇ ਦੁੱਖ, ਸਿੱਖ ਪ੍ਰਭੂ ਦੀ ਬਖ਼ਸ਼ਸ਼ ਦੀ ਆਸ ਵਿਚ ਟਿਕੇ ਰਹਿਣਾ ਚਾਹੁੰਦਾ ਹੈ। ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣਾ, ਤੇ ਸਾਰੀ ਖ਼ਲਕਤ ਦੀ ਭਲਾਈ ਮੰਗਦਾ ਹੈ।

ਜੇ ਪਰਮਾਤਮਾ ਦੀ ਇਹ ਰਜ਼ਾ ਹੈ ਕਿ ਸਭ ਬੰਦਿਆਂ ਨੂੰ ਉਸ ਨੇ ਵਿਕਾਰਾਂ ਤੋਂ ਬਚਾਣਾ ਹੈ ਅਤੇ ਸਤਿਗੁਰੂ ਜੀ ਹਰੇਕ ਇਨਸਾਨ ਨੂੰ 'ਸਰਬੱਤ ਦਾ ਭਲਾ' ਮੰਗਣ ਵਾਸਤੇ ਹੁਕਮ ਕਰਦੇ ਹਨ, ਤਾਂ ਇਹ ਗੱਲ ਸਾਫ਼ ਹੈ, ਕਿ 'ਸਰਬੱਤ ਦਾ ਭਲਾ ਮੰਗਣਾ' ਭੀ ਉਹਨਾਂ ਵਸੀਲਿਆਂ ਵਿਚੋਂ ਇਕ ਵਸੀਲਾ ਹੈ ਜੋ ਪਰਮਾਤਮਾ ਨੇ ਮਨੁੱਖ ਦੀ ਭਲਾਈ ਵਾਸਤੇ ਬਣਾਏ ਹਨ।

ਜੇ ਸਾਡਾ ਯਕੀਨ ਹੈ ਕਿ ਆਪਣੇ ਭਲੇ ਵਾਸਤੇ ਪਰਮਾਤਮਾ ਦੇ ਦਰ 'ਤੇ ਅਰਜ਼ੋਈ ਕਰਨਾ ਹਰੇਕ ਮਨੁੱਖ ਵਾਸਤੇ ਜੀਵਨ ਦਾ ਸਹੀ ਰਸਤਾ ਹੈ, ਤਾਂ ਸਾਡੇ ਮਨ ਵਿਚ ਇਹ ਖ਼ਿਆਲ ਭੀ ਸਹਿਜ ਸੁਭਾਇ ਉੱਠਣਾ ਚਾਹੀਦਾ ਹੈ ਕਿ 'ਦੂਜਿਆਂ ਦਾ ਭਲਾ ਮੰਗਣਾ' ਵੀ ਠੀਕ ਰਾਹ ਹੈ, ਕਿਉਂਕਿ ਜੇ ਸਾਡੀਆਂ ਆਪਣੀ ਖ਼ਾਤਰ ਕੀਤੀਆਂ ਅਰਦਾਸਾਂ ਸਫਲ ਹੋ ਸਕਦੀਆਂ ਹਨ ਤਾਂ ਦੂਜਿਆਂ ਵਾਸਤੇ ਕੀਤੀਆਂ ਅਰਜ਼ੋਈਆਂ ਭੀ ਫਲ ਲਿਆਉਂਦੀਆਂ ਹਨ। ਸੋ ਜੇ ਅਸੀ 'ਸਰਬੱਤ ਦਾ ਭਲਾ' ਮੰਗਣ ਦੇ ਉੱਦਮ ਤੋਂ ਢਿੱਲ ਕਰਾਂਗੇ, ਇਸ ਦਾ ਇਹ ਭਾਵ ਹੋਵੇਗਾ ਕਿ ਅਸੀ ਰੱਬ ਦੇ ਬੰਦਿਆਂ ਦੀ ਭਲਾਈ ਕਰਨ ਤੋਂ ਸੰਕੋਚ ਕਰਦੇ ਹਾਂ। ਇਹ ਢਿੱਲ-ਮੱਠ ਉਤਨੀ ਹੀ ਖ਼ੁਦਗ਼ਰਜ਼ੀ ਹੈ ਜਿਤਨੀ ਕਿ ਦੂਜੇ ਬੰਦਿਆਂ ਦੀ ਆਪਣੇ ਹੱਥੀਂ ਸੇਵਾ ਨਾ ਕਰਨ ਵਿਚ ਹੈ।

ਪਰਮਾਤਮਾ 'ਪਿਆਰ-ਰੂਪ' ਹੈ, ਅਸੀ ਸਾਰੇ ਜੀਵ ਉਸ ਦੇ ਇਸ 'ਪਿਆਰ-ਨਿਯਮ' ਹੇਠ ਪਲ ਰਹੇ ਹਾਂ। ਇਹ ਨਿਯਮ ਹੀ ਸਾਨੂੰ ਮਜਬੂਰ ਕਰਦਾ ਹੈ ਕਿ ਅਸੀ ਭਰਾਵਾਂ ਦੀ ਆਪਣੀ ਹੱਥੀਂ ਭੀ ਤੇ ਅਰਦਾਸ ਨਾਲ ਭੀ, ਦੋਹਾਂ

ਤਰੀਕਿਆਂ ਨਾਲ ਸਹਾਇਤਾ ਕਰੀਏ। ਇਹਨਾਂ ਦੋਹਾਂ ਤਰੀਕਿਆਂ ਵਿਚੋਂ 'ਦੂਜਿਆਂ ਲਈ ਅਰਦਾਸ' ਦਾ ਤਰੀਕਾ ਵਧੀਕ ਜ਼ਰੂਰੀ ਹੈ, ਕਿਉਂਕਿ ਇਕ ਤਾਂ ਕਰੋੜਾਂ ਬੰਦੇ ਐਸੇ ਹਨ ਜਿਨ੍ਹਾਂ ਦੀ ਸੇਵਾ ਅਸੀ ਆਪਣੀ ਹੱਥੀਂ ਕਰ ਹੀ ਨਹੀਂ ਸਕਦੇ; ਦੂਜਾ, ਇਹ ਹੰਕਾਰ ਤੇ ਮਾਣ ਪੈਦਾ ਹੋਣ ਦਾ ਭੀ ਖ਼ਤਰਾ ਨਹੀਂ ਉਠਦਾ ਕਿ 'ਅਸੀ ਦੂਜਿਆਂ ਦੀ ਸੇਵਾ ਕਰਦੇ ਹਾਂ'।

ਪਰ ਇਥੇ ਇਕ ਇਤਰਾਜ਼ ਉਠਦਾ ਹੈ। ਇਸ ਜਗਤ-ਸਕੂਲ ਵਿਚ ਹਰੇਕ ਮਨੁੱਖ 'ਮਨੁੱਖਤਾ' ਦਾ ਦਰਜਾ ਹਾਸਲ ਕਰਨ ਵਾਸਤੇ ਗੁਣ ਸਿੱਖਣ ਲਈ ਆਇਆ ਹੈ। ਬਾਣੀ ਵਿਚ ਕਈ 'ਵਾਕ' ਇਸ ਭਾਵ ਦੇ ਮਿਲਦੇ ਹਨ, ਜਿਵੇਂ :

**ਪ੍ਰਾਣੀ ਤੂੰ ਆਇਆ ਲਾਹਾ ਲੈਣਿ ॥** *(ਸਿਰੀਰਾਗੁ ਮ: ੫, ਪੰਨਾ ੪੩)*

**ਆਵਨ ਆਏ ਸ੍ਰਿਸਟਿ ਮਹਿ, ਬਿਨੁ ਬੂਝੇ ਪਸੁ ਢੋਰ ॥**
*(ਗਉੜੀ ਬਾਵਨ ਅੱਖਰੀ ਮ: ੫, ਪੰਨਾ ੨੫੧)*

ਪਰ ਹਰੇਕ ਮਨੁੱਖ ਨੂੰ ਇਹ ਭੀ ਪੂਰੀ ਅਜ਼ਾਦੀ ਹੈ ਕਿ ਉਹ ਆਪਣੀ ਸਮਝ ਤੇ ਵਿਤ ਅਨੁਸਾਰ ਜਤਨ ਕਰੇ। ਜੇ ਇਕ ਮਨੁੱਖ ਦੀ ਅਰਦਾਸ ਦੂਜੇ ਮਨੁੱਖ ਦੇ ਆਚਰਨ ਉੱਤੇ ਪ੍ਰਭਾਵ ਪਾ ਸਕਦੀ ਹੈ, ਤਾਂ ਫਿਰ ਇਹ ਕਿਵੇਂ ਕਹਿ ਸਕਦੇ ਹਾਂ ਕਿ ਸੱਚ ਦੀ ਪ੍ਰਾਪਤੀ ਦੇ ਜਤਨ ਕਰਨ ਵਿਚ ਹਰੇਕ ਮਨੁੱਖ ਸੁਤੰਤਰ ਹੈ ? ਜਿਨ੍ਹਾਂ ਬੰਦਿਆਂ ਵਾਸਤੇ ਅਸੀ ਵਿਚੋਲੇ ਬਣਨ ਦੀ ਕੋਸ਼ਿਸ਼ ਕਰਦੇ ਹਾਂ, ਉਹਨਾਂ ਨੂੰ ਕੁਦਰਤ ਵਲੋਂ ਇਹ ਪੂਰੀ ਆਜ਼ਾਦੀ ਹੈ ਤੇ ਹੋਣੀ ਚਾਹੀਦੀ ਹੈ ਕਿ ਕਿਸੇ ਭੀ ਇਖ਼ਲਾਕੀ ਗੁੰਝਲ ਵੇਲੇ ਉਹ ਆਪਣੀ ਸਮਝ ਅਨੁਸਾਰ ਫ਼ੈਸਲਾ ਕਰਨ ਕਿ ਉਹਨਾਂ ਨੂੰ ਕਿਹੜਾ ਪਾਸਾ ਜਚਦਾ ਹੈ। ਦੂਜੇ ਮਨੁੱਖ ਉਹਨਾਂ ਬਾਰੇ ਚਾਹੇ ਜੋ ਭੀ ਉੱਦਮ ਕਰਨ, ਪਰ ਇਹ ਆਤਮਕ ਸੁਤੰਤਰਤਾ ਕਾਇਮ ਰੱਖਣ ਦਾ ਉਹਨਾਂ ਨੂੰ ਪੂਰਾ ਹੱਕ ਹੈ। ਜੇ ਦੂਜਿਆਂ ਦੀ ਭਲਾਈ ਵਾਸਤੇ ਸਾਡੀ ਕੀਤੀ ਹੋਈ ਅਰਦਾਸ ਅਸਰ ਕਰਦੀ ਹੈ, ਤਾਂ ਇਹ ਗੱਲ ਬੜੀ ਅਨੋਖੀ ਜਿਹੀ ਹੈ ਕਿ ਪਰਮਾਤਮਾ ਇਕ ਮਨੁੱਖ ਦੀ 'ਮਰਜ਼ੀ' ਨੂੰ ਇਸ ਤਰੀਕੇ ਨਾਲ ਵਰਤਦਾ ਹੈ ਜਿਸ ਕਰਕੇ ਦੂਜੇ ਮਨੁੱਖ ਦੀ 'ਮਰਜ਼ੀ' ਉੱਕਾ ਹੀ ਨਕਾਰੀ ਹੋ ਜਾਏ। ਜੇ, ਜਿਸ ਮਨੁੱਖ ਦੀ ਭਲਾਈ ਵਾਸਤੇ ਅਸੀ ਅਰਦਾਸ ਕਰਦੇ ਹਾਂ, ਉਸ ਦੀ ਆਪਣੀ ਮਰਜ਼ੀ ਨਕਾਰੀ ਨਹੀਂ ਹੋ ਜਾਂਦੀ ਤੇ ਉਹ ਆਪਣੀ ਹੀ ਮਨ-ਮਰਜ਼ੀ ਕਰ ਸਕਦਾ ਹੈ ਤੇ ਕਰਦਾ ਹੈ, ਦੂਜਿਆਂ ਵਾਸਤੇ ਅਰਦਾਸ ਕਰਨ ਦੀ ਲੋੜ ਹੀ ਨਹੀਂ ਰਹਿ ਜਾਂਦੀ। ਅਸੀ ਆਪਣੀ ਰੋਜ਼ਾਨਾ ਹੱਡ-ਬੀਤੀ ਵਿਚ ਵੇਖ

ਰਹੇ ਹਾਂ ਕਿ ਅਸੀ ਭਾਵੇਂ ਕਿਤਨਾ ਹੀ ਕਿਸੇ ਦਾ ਭਲਾ ਕਰਨਾ ਲੋਚੀਏ, ਪਰ ਉਸ ਦੀ 'ਸੁਤੰਤਰ ਮਰਜ਼ੀ' ਨੂੰ ਅਸੀ ਬਦੋ-ਬਦੀ ਆਪਣੇ ਜ਼ੋਰ ਨਹੀਂ ਕਰ ਸਕਦੇ। ਹਾਂ, ਇਹ ਹੋ ਸਕਦਾ ਹੈ ਕਿ ਪ੍ਰਭੂ ਉਸ ਬੰਦੇ ਨੂੰ ਆਪ ਪ੍ਰੇਰੇ ਤਾਂ ਅਸੀ ਉਸ ਦੀ ਭਲਾਈ ਦਾ 'ਵਸੀਲਾ' ਬਣ ਸਕਦੇ ਹਾਂ। ਜੇ ਕਿਸੇ ਅਮਲੀ ਕੰਮ ਦੀ ਰਾਹੀਂ ਮੈਂ ਕਿਸੇ ਦੂਜੇ ਦੀ ਮਨ-ਮਰਜ਼ੀ ਨੂੰ ਦਬਾ ਨਹੀਂ ਸਕਦਾ, ਤਾਂ ਨਿਰੀ ਅਰਦਾਸ ਦੀ ਰਾਹੀਂ ਉਸ ਦੀ ਮਰਜ਼ੀ ਕਿਵੇਂ ਦਬਾਈ ਜਾ ਸਕਦੀ ਹੈ ? ਇਹ ਸਾਰੀਆਂ ਗੱਲਾਂ ਆਪੋ ਵਿਚ ਮੇਲ ਨਹੀਂ ਖਾਂਦੀਆਂ, ਕਿਤੇ ਉਕਾਈ ਜਿਹੀ ਜਾਪਦੀ ਹੈ। ਪਰ ਪਰਮਾਤਮਾ ਦੇ ਕਿਸੇ ਨਿਯਮ ਵਿਚ ਕਿਤੇ ਸੂਈ ਦੇ ਨੱਕੇ ਜਿਤਨਾ ਭੀ ਫ਼ਰਕ ਨਹੀਂ ਪੈ ਸਕਦਾ, ਕਿਤੇ ਕੋਈ ਰਤਾ-ਮਾਤਰ ਉਕਾਈ ਭੀ ਨਹੀਂ ਹੋ ਸਕਦੀ, ਉਸ ਦੇ ਘਰ ਵਿਚ ਹਰੇਕ ਕੰਮ ਪੂਰੇ ਨਿਯਮਾਂ ਵਿਚ ਹੋ ਰਿਹਾ ਹੈ, ਕਿਉਂਕਿ ਉਹ ਤਾਂ :

**ਆਪੇ ਕੰਡਾ, ਆਪਿ ਤਰਾਜੀ, ਪ੍ਰਭਿ ਆਪੇ ਤੋਲਿ ਤੋਲਾਇਆ॥**

*(ਸੋਰਠਿ ਮ: ੪, ਪੰਨਾ ੬੦੫)*

ਇਹ ਇਤਰਾਜ਼ ਕੋਈ ਢੁੱਚਰ ਨਹੀਂ ਹੈ, ਕੋਈ ਚੁੰਚ-ਗਿਆਨ ਨਹੀਂ ਹੈ। ਇਸ ਦੀ ਸਮਝ ਆਉਣੀ ਬਹੁਤ ਜ਼ਰੂਰੀ ਹੈ। ਕਈ ਵਾਰੀ ਅਸੀ ਦੂਜਿਆਂ ਵਾਸਤੇ ਅਰਦਾਸਾਂ ਕਰਦੇ ਹਾਂ, ਆਸਾਂ ਬਣਾਂਦੇ ਹਾਂ ਕਿ ਸਾਡੀ ਅਰਜ਼ੋਈ ਸੁਣ ਕੇ ਪਰਮਾਤਮਾ ਸਾਡੇ ਇਸ ਮਿੱਤਰ ਦਾ ਭਲਾ ਕਰੇਗਾ। ਪਰ ਕੋਈ ਫਲ ਨਹੀਂ ਨਿਕਲਦਾ। ਸਾਡਾ ਦਿਲ ਟੁੱਟ ਜਾਂਦਾ ਹੈ। ਅਸ਼ਰਧਾ ਜਿਹੀ ਬਣ ਜਾਂਦੀ ਹੈ। ਇਕ ਇਸਤਰੀ ਦਾ ਪਤੀ ਵਿਕਾਰੀ ਨਿਕਲ ਪੈਂਦਾ ਹੈ, ਉਸ ਦੇ ਗੰਦੇ ਚਲਨ ਦੇ ਕਾਰਨ ਘਰ ਦੀ ਸਾਰੀ ਖ਼ੁਸ਼ੀ ਮਾਰੀ ਜਾਂਦੀ ਹੈ, ਉਸ ਲੜ-ਲੱਗੀ ਵਿਚਾਰੀ ਦਾ ਦਿਲ ਬੁੱਝਿਆ ਰਹਿੰਦਾ ਹੈ। ਹੋਰ ਆਸਰੇ-ਪਰਨੇ ਛੱਡ ਕੇ, ਉਹ ਪਰਮਾਤਮਾ ਦੇ ਦਰ 'ਤੇ ਤਰਲੇ ਸ਼ੁਰੂ ਕਰਦੀ ਹੈ, ਕਿ ਕਿਵੇਂ ਉਸ ਦਾ ਪਤੀ ਇਸ ਗੰਦੇ ਜੀਵਨ ਵਲੋਂ ਤਰਕ ਕਰੇ। ਪਰ ਉਸ ਦੇ ਹਾੜੇ-ਤਰਲਿਆਂ ਦਾ ਕੋਈ ਅਸਰ ਨਹੀਂ ਹੁੰਦਾ। ਕੋਈ ਰੱਬ ਦਾ ਪਿਆਰਾ ਤਾਂ ਉਸ ਦੁਖਿਆਰੀ ਨੂੰ ਇਹ ਸਮਝਾ ਸਕਦਾ ਹੈ ਕਿ ਤੇਰੀ ਅਰਦਾਸ ਵਿਚ ਊਣਤਾਈ ਹੈ। ਪਰ ਇਕ ਨਾਸਤਕ ਉਸ ਦੀ ਇਸ ਘਬਰਾਹਟ ਤੋਂ ਫ਼ਾਇਦਾ ਭੀ ਉਠਾ ਸਕਦਾ ਹੈ, ਉਹ ਕਹਿੰਦਾ ਹੈ—ਦੱਸ, ਕਿੱਥੇ ਹੈ ਤੇਰਾ ਰੱਬ ? ਇਹਨਾਂ ਤਰਲਿਆਂ ਵਿਚੋਂ ਤੂੰ ਕੀ ਖੱਟਿਆ ਹੈ ? ਕੀ ਅਜਿਹੇ ਰੱਬ ਨੂੰ ਮੰਨਣ ਦੀ ਲੋੜ ਹੈ ਜੋ ਇਤਨੇ ਹਾੜੇ-ਤਰਲੇ ਸੁਣ ਕੇ ਭੀ ਨਹੀਂ ਪੱਘਰਦਾ ?

'ਅਸ਼ਰਧਾ' ਦੀਆਂ ਇਹੋ ਜਿਹੀਆਂ ਦਲੀਲਾਂ ਦੇ ਅਸਰ ਤੋਂ ਬਚੇ ਰਹਿਣ ਵਾਸਤੇ ਇਹ ਜ਼ਰੂਰੀ ਹੈ ਕਿ ਇੱਕ ਗੱਲ ਚੰਗੀ ਤਰ੍ਹਾਂ ਪੱਕੀ ਕਰ ਕੇ ਪੱਲੇ ਬੰਨ੍ਹ ਲਈਏ, ਉਹ ਇਹ ਹੈ—ਪਰਮਾਤਮਾ ਆਪਣੇ ਵਿਕਾਰੀ ਤੋਂ ਵਿਕਾਰੀ ਬੱਚੇ ਦੀ ਭੀ ਇਖ਼ਲਾਕੀ ਮੌਤ ਨਹੀਂ ਚਾਹੁੰਦਾ, ਪਰ ਫਿਰ ਭੀ ਉਸ ਦੀ ਇਹ ਇੱਛਾ ਆਮ ਤੌਰ 'ਤੇ ਅਪੂਰਨ ਰਹਿੰਦੀ ਹੈ, ਕਿਉਂਕਿ ਜਗਤ ਵਿਚ ਕਰੋੜਾਂ ਹੀ ਵਿਕਾਰੀ ਬੰਦੇ ਨਜ਼ਰੀਂ ਪੈ ਰਹੇ ਹਨ। ਇਹ ਕਿਉਂ ਹੈ ? ਇਹ ਇਸ ਵਾਸਤੇ ਹੈ ਕਿ ਪ੍ਰਭੂ ਸਭ ਜੀਵਾਂ ਦਾ ਭਲਾ ਤਾਂ ਲੋਚਦਾ ਹੈ, ਪਰ ਬਦੋ-ਬਦੀ ਭਲਾਈ ਉਹਨਾਂ ਉੱਤੇ ਥੱਪਦਾ ਨਹੀਂ ਹੈ, ਕਿਸੇ ਨੂੰ ਮਜਬੂਰ ਨਹੀਂ ਕਰਦਾ, ਕਿਉਂਕਿ ਉਸ ਨੇ ਸਭ ਨੂੰ 'ਸੁਤੰਤਰਤਾ' ਭੀ ਦਿੱਤੀ ਹੋਈ ਹੈ। ਉਹ ਪ੍ਰਭੂ ਹੈ ਤਾਂ ਸਦਾ ਰਹਿਮਤ ਕਰਨ ਵਾਲਾ :

**ਸਾਚਾ ਸਾਹਿਬੁ ਸਦ ਮਿਹਰਵਾਣ ॥** *(ਸੋਰਠਿ ਮ: ੫, ਪੰਨਾ ੬੧੯)*

ਪਰ ਜੀਵਾਂ ਦੇ ਭਲੇ ਵਾਸਤੇ ਹੀ ਉਸ ਨੇ ਰਹਿਮਤ ਦੇ ਦਰਵਾਜ਼ੇ ਉੱਤੇ ਬੰਦਸ਼ਾਂ ਲਾ ਰੱਖੀਆਂ ਸਨ ਕਿ ਬਖ਼ਸ਼ਸ਼ ਦਾ ਦਰ ਤਦੋਂ ਹੀ ਖੁੱਲ੍ਹੇ, ਜਦੋਂ ਇਨਸਾਨ ਦੇ ਦਿਲ ਵਿਚੋਂ ਕਠੋਰਤਾ ਤੇ ਅਸ਼ਰਧਾ ਦੂਰ ਹੋਵੇ। ਬਖ਼ਸ਼ਸ਼ ਦਾ ਦਰਿਆ ਤਾਂ ਹਰ ਵੇਲੇ ਜਾਰੀ ਹੈ, ਪਰ ਰਾਹ ਵਿਚ ਇਨਸਾਨੀ ਹਿਰਦੇ ਦੀ ਕਠੋਰਤਾ ਤੇ ਅਸ਼ਰਧਾ ਦੇ ਬੰਨ੍ਹ ਵੱਜੇ ਹੋਏ ਹਨ। ਭਾਈ ਨੰਦ ਲਾਲ ਜੀ ਲਿਖਦੇ ਹਨ :

**ਜਮਾਲੇ ਊ ਹਮਹ ਜਾ ਬੇ-ਹਿਸਾਬ ਜਲਵਾ-ਗਰਸਤ।**
**ਤੂ ਹਮ ਹਿਜਾਬੇ ਖ਼ੁਦੀ, ਯਾਰੇ ਖ਼ੁਸ-ਲਕਾ ਚਿਹ ਕੁਨਦ ?**

ਭਾਵ, ਉਸ ਸੋਹਣੇ ਮਿੱਤਰ-ਪ੍ਰਭੂ ਦੀ ਸੁੰਦਰਤਾ ਹਰ ਥਾਂ ਪਰਤਖ ਪਰਗਟ ਹੈ, ਪਰ (ਹੇ ਜੀਵ !) ਤੇਰੇ ਆਪਣੇ ਉੱਤੇ ਹਉਮੈ ਦਾ ਪਰਦਾ ਪਿਆ ਹੋਇਆ ਹੈ। ਉਹ ਸੋਹਣਾ ਸਾਈਂ ਕੀ ਕਰੇ ?

ਇਹਨਾਂ ਰੁਕਾਵਟਾਂ ਨੂੰ ਪ੍ਰਭੂ ਤਦ ਤਕ ਦੂਰ ਕਰਨਾ ਨਹੀਂ ਚਾਹੁੰਦਾ, ਜਦ ਤਕ ਇਨਸਾਨ ਖ਼ੁਦ ਤਾਂਘ ਨਾ ਕਰੇ। ਸੋ, ਇਸ ਤਰ੍ਹਾਂ ਸਾਡੇ ਵਾਂਗ ਹੀ ਕਿਸੇ ਹੱਦ ਤਕ ਪ੍ਰਭੂ ਭਲਾਈ ਕਰਨੋਂ ਅਸਮਰਥ ਹੈ। ਪਰ ਉਸ ਦੀ ਇਹ 'ਅਸਮਰਥਤਾ' ਭੀ ਇਨਸਾਨੀ ਭਲੇ ਵਾਸਤੇ ਹੈ।

ਇਥੇ ਇਕ ਹੋਰ ਇਤਰਾਜ਼ ਪੈਦਾ ਹੋ ਜਾਂਦਾ ਹੈ। ਜੇ ਪਰਮਾਤਮਾ ਦੀ ਇਹ ਰਜ਼ਾ ਹੈ ਕਿ ਸਾਡੀ ਅਰਦਾਸ ਦਾ ਦਬਾ ਦੂਜਿਆਂ ਦੀ ਸੁਤੰਤਰ ਮਨ-ਮਰਜ਼ੀ ਉੱਤੇ

ਨਾ ਪਏ, ਜਿਸ ਕਰਕੇ ਉਹ ਮਨ-ਮਰਜ਼ੀ ਦੇ ਸਹੇੜੇ ਹੋਏ ਵਿਕਾਰਾਂ ਵਲੋਂ ਹਟ ਕੇ ਪਰਮਾਤਮਾ ਵੱਲ ਪਰਤਣ 'ਤੇ ਮਜਬੂਰ ਹੋ ਜਾਣ, ਤਾਂ ਦੂਜਿਆਂ ਵਾਸਤੇ ਅਰਦਾਸ ਕਰਨ ਦੀ ਲੋੜ ਕੀ ਰਹੀ ? ਜੇ ਮੈਂ ਆਪਣੇ ਕਿਸੇ ਕੁਰਾਹੇ ਜਾਂਦੇ ਭਰਾ ਵਾਸਤੇ ਵਿਚੋਲਾ-ਪਨ ਨਹੀਂ ਕਰ ਸਕਦਾ, ਤਾਂ ਉਸ ਦੀ ਖ਼ਾਤਰ ਪੂਰਨ ਨਿਸ਼ਚੇ ਤੇ ਯਕੀਨ ਨਾਲ ਮੈਂ ਪ੍ਰਭੂ-ਦਰ 'ਤੇ ਅਰਦਾਸ ਕਿਵੇਂ ਕਰ ਸਕਦਾ ਹਾਂ ? ਤੇ ਜੋ ਅਰਦਾਸ ਸ਼ਰਧਾ ਤੋਂ ਸੱਖਣੀ ਹੈ, ਉਹ ਕੁਝ ਸੁਆਰ ਨਹੀਂ ਸਕਦੀ।

ਪਰ ਇਸ ਇਤਰਾਜ਼ ਤੋਂ ਭੀ ਡਰਨ ਦੀ ਲੋੜ ਨਹੀਂ। ਇਹ ਠੀਕ ਹੈ ਕਿ ਪਰਮਾਤਮਾ ਅਸਾਡੀ ਅਰਜ਼ੋਈ ਸੁਣ ਕੇ ਦੂਜਿਆਂ ਦੀ ਮਨ-ਮਰਜ਼ੀ ਨੂੰ ਸਾਡੇ ਜ਼ੇਰ ਨਹੀਂ ਕਰਦਾ। ਪਰ ਤਾਂ ਭੀ ਇਹ ਸੱਚ ਹੈ ਕਿ ਕੋਈ ਮਨੁੱਖ ਕਦੇ ਗੁਰੂ-ਸ਼ਰਨ ਨਹੀਂ ਆਉਂਦਾ ਤੇ ਨਹੀਂ ਆ ਸਕਦਾ, ਜਦ ਤਕ ਪ੍ਰਭੂ ਪਿਤਾ ਉਸ ਨੂੰ ਆਪ ਪ੍ਰੇਰ ਕੇ ਨਹੀਂ ਭੇਜਦਾ। 'ਆਸਾ ਦੀ ਵਾਰ' ਦੀ ਚੌਥੀ ਪਉੜੀ ਵਿਚ ਸਾਹਿਬ ਗੁਰੂ ਨਾਨਕ ਦੇਵ ਜੀ ਇਸ ਖ਼ਿਆਲ ਨੂੰ ਇਉਂ ਬਿਆਨ ਕਰਦੇ ਹਨ :

**ਨਦਰਿ ਕਰਹਿ ਜੇ ਆਪਣੀ, ਤਾ ਨਦਰੀ ਸਤਿਗੁਰੁ ਪਾਇਆ ॥**
**ਏਹੁ ਜੀਉ ਬਹੁਤੇ ਜਨਮ ਭਰੰਮਿਆ, ਤਾ ਸਤਿਗੁਰਿ ਸਬਦੁ ਸੁਣਾਇਆ ॥**
**ਸਤਿਗੁਰ ਜੇਵਡੁ ਦਾਤਾ ਕੋ ਨਹੀ, ਸਭਿ ਸੁਣਿਅਹੁ ਲੋਕ ਸਬਾਇਆ ॥**
**ਸਤਿਗੁਰਿ ਮਿਲਿਐ ਸਚੁ ਪਾਇਆ, ਜਿਨ੍ਹੀ ਵਿਚਹੁ ਆਪੁ ਗਵਾਇਆ ॥**
**ਜਿਨਿ ਸਚੋ ਸਚੁ ਬੁਝਾਇਆ ॥੪॥** *(ਆਸਾ ਮ: ੧, ਪੰਨਾ ੪੬੫)*

ਸਤਿਗੁਰੂ ਜੀ ਦੀ ਬਾਣੀ ਵਿਚ ਹੋਰ ਕਈ ਥਾਈਂ ਅਜਿਹੇ ਹੀ ਹੁਕਮ ਮਿਲਦੇ ਹਨ :

**ਕਹੁ ਨਾਨਕ ਜਾ ਕਉ ਭਏ ਦਇਆਲਾ ॥**
**ਸਾਧ ਸੰਗਿ ਮਿਲਿ ਭਜਹਿ ਗੋੁਪਾਲਾ ॥** *(ਗਉੜੀ ਮ: ੫, ਪੰਨਾ ੧੯੦)*

ਇਹ ਜ਼ਰੂਰੀ ਨਹੀਂ ਕਿ ਜਿਸ ਜਿਸ ਨੂੰ ਉਹ ਪ੍ਰੇਰਦਾ ਹੈ, ਉਹ ਜ਼ਰੂਰ ਉਸੇ ਵੇਲੇ ਹੀ ਸ਼ਰਨ ਆਉਂਦਾ ਹੈ। ਪਰ ਗੁਰੂ ਦੀ ਸ਼ਰਨੀ ਜੀਵ ਆਉਂਦਾ ਤਦੋਂ ਹੀ ਹੈ ਜਦੋਂ ਪ੍ਰਭੂ ਪ੍ਰੇਰਦਾ ਹੈ।

ਪ੍ਰਭੂ-ਦਰ 'ਤੇ ਅਰਦਾਸ ਕਰਨੀ ਰੱਬੀ ਨਿਯਮ ਅਨੁਸਾਰ ਹਰੇਕ ਇਨਸਾਨ ਵਾਸਤੇ ਲਾਜ਼ਮੀ ਫ਼ਰਜ਼ ਹੈ। ਇਸੇ ਕਰਕੇ ਪਰਮਾਤਮਾ ਨੇ ਆਪਣੀ ਬਖ਼ਸ਼ਿਸ਼ ਦੇ

ਦਰਿਆ ਦਾ ਦਰ ਖੁਲ੍ਹਣ ਵਾਸਤੇ 'ਅਰਦਾਸ' ਨੂੰ ਇਕ ਜ਼ਰੂਰੀ ਸ਼ਰਤ ਕਾਇਮ ਕੀਤਾ ਹੋਇਆ ਹੈ। ਜਦੋਂ ਅਸੀ ਦੂਜਿਆਂ ਦੀ ਭਲਾਈ ਵਾਸਤੇ 'ਅਰਦਾਸ' ਕਰਦੇ ਹਾਂ, ਤਦੋਂ ਭੀ ਇਹੀ ਨਿਯਮ ਕੰਮ ਕਰਦਾ ਹੈ। ਇਸ 'ਅਰਦਾਸ' ਵੇਲੇ ਅਸੀ ਇਹ ਯਕੀਨ ਨਹੀਂ ਬਣਾ ਸਕਦੇ ਕਿ ਸਾਡੇ ਅਰਜ਼ੋਈ ਕਰਦਿਆਂ-ਸਾਰ ਹੀ ਉਹ ਦਾਤਿ ਉਸ ਮਨੁੱਖ ਨੂੰ ਮਿਲ ਗਈ ਹੈ ਜਿਸ ਦਾਤਿ ਦੀ ਖ਼ਾਤਰ ਅਰਜ਼ੋਈ ਕੀਤੀ ਹੈ। ਸਾਡਾ ਯਕੀਨ ਇਹ ਹੋਣਾ ਚਾਹੀਦਾ ਹੈ ਕਿ ਪਰਮਾਤਮਾ ਸਾਡੀ ਅਰਦਾਸ ਕਬੂਲ ਕਰ ਕੇ ਆਪਣੇ ਕੁਦਰਤੀ ਨਿਯਮਾਂ ਅਨੁਸਾਰ ਉਹ ਰੱਬੀ ਰਸੂਖ਼ ਵਰਤ ਸਕਦਾ ਹੈ ਜੋ ਸਾਡੇ ਮਿੱਤਰ ਨੂੰ (ਜਿਸ ਦੀ ਖ਼ਾਤਰ ਅਸੀ ਅਰਦਾਸ ਕਰਦੇ ਹਾਂ) ਗੁਰੂ ਦੇ ਚਰਨਾਂ ਵਿਚ ਅੱਪੜਨ ਵਿਚ ਸਹਾਇਤਾ ਕਰਦਾ ਹੈ।

ਇਥੇ ਸਾਨੂੰ ਇਹ ਗੱਲ ਚੇਤੇ ਰਹਿਣੀ ਚਾਹੀਦੀ ਹੈ ਕਿ ਪਰਮਾਤਮਾ ਅਕਲ ਦਾ ਪੁੰਜ ਹੈ। ਜਿਵੇਂ ਉਸ ਨੇ ਇਸ ਸਾਰੇ ਬ੍ਰਹਿਮੰਡ ਨੂੰ ਆਪਣੀ ਉੱਚੀ ਸਿਆਣਪ ਨਾਲ ਜੁਗਤ ਵਿਚ ਰਖਿਆ ਹੋਇਆ ਹੈ, ਤਿਵੇਂ ਉਹ ਇਹ ਭੀ ਜਾਣਦਾ ਹੈ ਕਿ ਇਨਸਾਨੀ ਦਿਲ ਉੱਤੇ ਕਦੋਂ ਪ੍ਰਭਾਵ ਪੈ ਸਕਦਾ ਹੈ, ਜਿਸ ਪ੍ਰਭਾਵ ਨਾਲ ਉਹ ਪ੍ਰਭੂ ਉਸ ਅਵਸਰ ਨੂੰ ਉਸ ਮਨੁੱਖ ਦੀ ਭਲਾਈ ਵਾਸਤੇ ਵਰਤ ਸਕੇ। ਸੋ, ਜੇ ਸਾਡੀ ਕਿਸੇ ਦੂਜੇ ਵਾਸਤੇ ਕੀਤੀ ਅਰਜ਼ੋਈ ਦਾ ਨਤੀਜਾ ਉਸੇ ਵੇਲੇ ਨਾ ਨਿਕਲੇ, ਤਾਂ ਇਹ ਨਹੀਂ ਸਮਝਣਾ ਚਾਹੀਦਾ ਕਿ ਇਹ ਅਰਜ਼ ਨਿਸ-ਫਲ ਗਈ ਹੈ। ਪਰਮਾਤਮਾ ਉਸ ਅਵਸਰ ਨੂੰ ਉਡੀਕਦਾ ਹੈ ਜਦੋਂ ਇਸ ਅਰਜ਼ੋਈ ਦੀ ਰਾਹੀਂ ਉਸ ਮਨੁੱਖ ਉੱਤੇ ਠੀਕ ਉਹ ਅਸਰ ਪੈ ਸਕੇ, ਜਿਸ ਅਸਰ ਵਾਸਤੇ ਅਰਜ਼ ਕੀਤੀ ਜਾਂਦੀ ਹੈ।

ਇਹੋ ਜਿਹੀ ਅਰਜ਼ੋਈ ਸ਼ਰਧਾ ਤੋਂ ਭੀ ਸੱਖਣੀ ਨਹੀਂ ਹੋਣੀ ਚਾਹੀਦੀ। ਅਸੀ ਜਾਣਦੇ ਹਾਂ ਕਿ ਪਰਮਾਤਮਾ ਘਟ ਘਟ ਦੀ ਜਾਣਨ ਵਾਲਾ ਹੈ। ਅਰਜ਼ੋਈ ਕਰ ਕੇ ਅਸੀ ਸਾਰੀ ਵਾਗ-ਡੋਰ ਉਸ ਦੇ ਹਵਾਲੇ ਕਰ ਦੇਂਦੇ ਹਾਂ ਕਿ ਜਦੋਂ ਯੋਗ ਸਮਝੇ, ਆਪਣੇ ਤਰੀਕਿਆਂ ਨਾਲ ਕੰਮ ਨੂੰ ਸਿਰੇ ਚੜ੍ਹਾਏ। ਅਰਦਾਸ ਕਰਨ ਵੇਲੇ ਸਾਡਾ ਇਹ ਮਤਲਬ ਨਹੀਂ ਹੋਣਾ ਚਾਹੀਦਾ ਕਿ ਪਰਮਾਤਮਾ ਆਪਣੇ ਕੁਦਰਤੀ ਨਿਯਮ ਉਲਟਾ ਦੇਵੇ। ਜਾਂ ਤੁਰਤ ਹੀ ਸਾਡੀ ਅਰਦਾਸ ਨੂੰ ਫਲ ਲਾ ਦੇਵੇ, ਉਹ ਮਨੁੱਖ ਸਾਡੀ ਅਰਦਾਸ ਦੀ ਰਾਹੀਂ ਕੀਤੀ ਉਸ ਭਲਾਈ ਦੀ ਲੋੜ ਅਨੁਭਵ ਕਰੇ ਚਾਹੇ ਨਾ ਕਰੇ। ਅਸੀ ਕੇਵਲ ਇਹ ਇੱਛਾ ਕਰੀਏ ਕਿ ਰੱਬੀ ਜੀਵਨ ਦਾ ਜੋ ਵਹਿਣ ਸਾਡੇ ਮਿੱਤਰ ਦੀ ਜੀਵਨ-ਰੌ ਨਾਲੋਂ ਟੁੱਟ ਗਿਆ ਹੈ, ਉਹ ਮੁੜ ਮਿਲ ਜਾਏ; ਸਾਡੇ

ਮਿੱਤਰ ਦੇ ਹਿਰਦੇ ਦੀ ਜੋ ਕਠੋਰਤਾ ਇਸ ਜੀਵਨ-ਵਹਿਣ ਦੇ ਰਾਹ ਵਿਚ ਰੁਕਾਵਟ ਬਣ ਖਲੋਤੀ ਹੈ, ਉਹ ਦੂਰ ਹੋ ਜਾਏ। ਸਾਡਾ ਮਿੱਤਰ ਇਸ ਰੁਕਾਵਟ ਦੇ ਕਾਰਨ ਗੁਰੂ-ਦਰ 'ਤੇ ਆਉਣੋਂ ਝਕਦਾ ਹੈ, ਇਹ ਝਾਕਾ ਹਟ ਜਾਏ। ਅਰਦਾਸ ਕਰਨ ਵੇਲੇ ਸਾਨੂੰ ਇਹ ਯਕੀਨ ਚਾਹੀਦਾ ਹੈ ਕਿ ਇਹ ਅਰਦਾਸ ਸੁਣੀ ਜਾ ਰਹੀ ਹੈ। ਇਸ ਦਾ ਪਰਤੱਖ ਨਤੀਜਾ ਕਦੋਂ ਨਿਕਲਣਾ ਹੈ ? ਤਦੋਂ, ਜਦੋਂ ਪਰਮਾਤਮਾ ਆਪਣੇ ਨਿਯਮਾਂ ਅਨੁਸਾਰ ਢੁਕਵਾਂ ਸਮਾ ਵੇਖਦਾ ਹੈ।

ਹਰੇਕ ਇਨਸਾਨ ਜਾਣਦਾ ਹੈ ਕਿ ਕੋਈ ਮਨੁੱਖ ਕਿਸੇ ਦੂਜੇ ਨੂੰ ਰੂਹਾਨੀ ਜੀਵਨ ਨਹੀਂ ਦੇ ਸਕਦਾ, ਇਹ ਇਕ ਰੱਬੀ ਦਾਤਿ ਹੈ, ਉਸ ਪ੍ਰਭੂ ਦੇ ਆਪਣੇ ਹੱਥ ਵਿਚ ਹੈ :

**ਇਹੁ ਪਿਰਮ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ॥**

*(ਰਾਮਕਲੀ ਮ: ੩, ਪੰਨਾ ੯੪੭)*

ਫਿਰ ਭੀ ਗੁਰਬਾਣੀ ਵਿਚ ਕਈ ਥਾਈਂ ਜ਼ਿਕਰ ਹੈ ਕਿ ਨਾਮ ਜਪਣ ਵਾਲੇ ਬੰਦੇ ਅੰਮ੍ਰਿਤ ਦਾ ਸੋਮਾ ਬਣ ਜਾਂਦੇ ਹਨ। ਉਹ ਸਭ ਨੂੰ ਅੰਮ੍ਰਿਤ ਵੰਡਦੇ ਹਨ, ਜਿਸ ਦੀ ਬਰਕਤ ਨਾਲ ਕਈ ਜੀਵਾਂ ਦਾ ਬੇੜਾ ਪਾਰ ਹੁੰਦਾ ਹੈ :

**ਜਨਮ ਮਰਣ ਦੁਹਹੂ ਮਹਿ ਨਾਹੀ, ਜਨ ਪਰਉਪਕਾਰੀ ਆਏ॥**
**ਜੀਅ ਦਾਨੁ ਦੇ ਭਗਤੀ ਲਾਇਨਿ, ਹਰਿ ਸਿਉ ਲੈਨਿ ਮਿਲਾਏ॥**

*(ਸੂਹੀ ਮ: ੫, ਪੰਨਾ ੭੪੯)*

**ਨਾਨਕ ਬ੍ਰਹਮ ਗਿਆਨੀ ਜਪੈ ਸਗਲ ਸੰਸਾਰੁ॥** *(ਗਉੜੀ ਸੁਖਮਨੀ, ਪੰਨਾ ੨੭੩)*

ਭਾਵ, ਬ੍ਰਹਮ ਗਿਆਨੀ ਦੀ ਰਾਹੀਂ ਸਾਰਾ ਸੰਸਾਰ ਪਰਮਾਤਮਾ ਨੂੰ ਜਪਣ ਲੱਗ ਪੈਂਦਾ ਹੈ।

ਸੋ, ਅਸੀ ਇਹ ਕਦੇ ਨਹੀਂ ਆਖ ਸਕਦੇ ਕਿ ਦੂਜਿਆਂ ਦੀ ਆਤਮਾ ਵਾਸਤੇ ਅਰਜ਼ੋਈ ਕਰਨ ਦਾ ਕੋਈ ਲਾਭ ਨਹੀਂ। ਅਸੀ ਜਾਣਦੇ ਹਾਂ ਕਿ ਸਾਡਾ ਕੋਈ ਉੱਦਮ ਤਦ ਤਕ ਸਫਲ ਨਹੀਂ ਹੋ ਸਕਦਾ, ਜਦ ਤਕ ਪਰਮਾਤਮਾ ਆਪ ਸਾਡੀ ਰਾਹੀਂ ਕੰਮ ਨਾ ਕਰੇ, ਅਤੇ ਜਦ ਤਕ ਉਹ ਮਨੁੱਖ, ਜਿਸ ਦੀ ਖ਼ਾਤਰ ਅਸੀ ਅਰਦਾਸ ਕਰਦੇ ਹਾਂ, ਸਾਡੀ ਅਰਦਾਸ ਦੇ ਅਸਰ ਨਾਲ ਪ੍ਰੇਰਿਆ ਨਾ ਜਾਏ। ਇਹ ਉਸ ਪ੍ਰਭੂ ਦੀ ਆਪਣੀ ਰਜ਼ਾ ਹੈ ਕਿ ਉਹ ਸਾਨੂੰ ਦੂਜਿਆਂ ਦੀ ਭਲਾਈ ਲਈ ਵਰਤਣਾ

ਚਾਹੁੰਦਾ ਹੈ, ਸਾਡਾ ਭੀ ਇਹ ਫ਼ਰਜ਼ ਹੈ ਕਿ ਅਸੀ ਇਸ ਤਰ੍ਹਾਂ ਵਰਤੇ ਜਾਣ ਦੀ ਆਸ ਰੱਖੀਏ।

ਸਦੀਆਂ ਤੋਂ ਦੱਬੇ ਚਲੇ ਆ ਰਹੇ ਕਰੋੜਾਂ ਬੰਦਿਆਂ ਵਾਸਤੇ ਸਤਿਗੁਰੂ ਜੀ ਆਪਣੇ ਨਿੱਜ ਦੇ ਸੁੱਖ ਛੱਡ ਕੇ ਦੇਸਾਂ-ਪਰਦੇਸਾਂ ਦੇ ਸਫ਼ਰ ਤੇ ਕਸ਼ਟ ਸਹਾਰਨ ਤੁਰ ਪਏ, ਕਿਤੇ ਕੋਹਾਂ ਤਕ ਰੇਤ ਹੀ ਰੇਤ, ਅੱਕ ਹੀ ਅੱਕ, ਕਿਤੇ ਮਾਣਸ-ਖਾਣਿਆਂ ਤੇ ਠੱਗਾਂ ਦੇ ਕਾਬੂ ਆਏ। ਇਹਨਾਂ ਕੁਰਾਹੇ-ਪਏ ਬੰਦਿਆਂ ਨੂੰ ਜੀਵਨ ਦਾ ਸਹੀ ਰਾਹ ਵਿਖਾਣ ਲਈ ਪੈਂਡੇ ਝਾਗਦੇ ਫਿਰੇ। ਪਰ ਉਹਨਾਂ ਨੂੰ ਹਰ ਥਾਂ ਤਾਂ ਉਸੇ ਵੇਲੇ ਕਾਮਯਾਬੀ ਨਹੀਂ ਹੁੰਦੀ ਰਹੀ, ਕਈ ਐਸੇ ਉੱਦਮ ਸਨ, ਜਿਨ੍ਹਾਂ ਨੇ ਸਮਾ ਪਾ ਕੇ ਸਫਲ ਹੋਣਾ ਸੀ। ਜੇ ਚਾਰੇ ਬੰਨੇ ਹੀ ਸਫਲਤਾ ਨਾ ਹੋਵੇ, ਤਾਂ ਘੱਟ ਤੋਂ ਘੱਟ ਇਹ ਉੱਦਮ ਤੇ ਕੁਰਬਾਨੀ ਕਰਨ ਵਾਲੇ ਮਹਾਂ ਪੁਰਖਾਂ ਨੂੰ ਆਪਣੇ ਆਪ ਨੂੰ ਤਾਂ ਆਤਮਕ ਅਨੰਦ ਆ ਹੀ ਜਾਂਦਾ ਹੈ, ਕਿਉਂਕਿ ਉਹਨਾਂ ਦੇ ਅੰਦਰ ਕੁਰਬਾਨੀ ਦੀ ਬਰਕਤ ਨਾਲ ਪਿਆਰ ਦੇ ਤਰੰਗ ਸਦਾ ਹੁਲਾਰੇ ਦੇਂਦੇ ਹਨ।

ਇਸੇ ਤਰ੍ਹਾਂ ਦੂਜਿਆਂ ਦੀ ਭਲਾਈ ਵਾਸਤੇ ਅਰਦਾਸ ਕਰਨ ਵਿਚ ਜੇ ਸਾਡੀ ਆਸ ਅਨੁਸਾਰ ਛੇਤੀ ਨਤੀਜਾ ਨਾ ਨਿਕਲੇ ਤਾਂ ਭੀ ਇਕ ਗੱਲ ਤਾਂ ਪਰਤੱਖ ਹੈ, ਉਹ ਇਹ ਕਿ ਜੋ ਮਨੁੱਖ ਦੂਜਿਆਂ ਦਾ ਭਲਾ ਮੰਗਦਾ ਹੈ, ਉਸ ਦਾ ਆਪਣਾ ਆਤਮਾ ਦਿਨੋ-ਦਿਨ ਪਵਿੱਤਰ ਹੁੰਦਾ ਜਾਂਦਾ ਹੈ, 'ਪਿਆਰ' ਨਾਲ ਭਰਪੂਰ ਹੋ ਜਾਂਦਾ ਹੈ। ਇਕ ਹੋਰ ਭੀ ਲਾਭਦਾਇਕ ਸਿੱਟਾ ਨਿਕਲਦਾ ਹੈ, ਜਗਤ ਵਿਚ ਜਿਉਂ ਜਿਉਂ ਵਧੀਕ ਮਨੁੱਖ ਦੂਜਿਆਂ ਦਾ ਭਲਾ ਮੰਗਦੇ ਹਨ, ਤਿਉਂ ਤਿਉਂ ਸਾਰਿਆਂ ਦੀ ਇਹ ਅਰਜ਼ੋਈ ਮਿਲ ਕੇ ਇਕ ਬੜੀ ਤਕੜੀ ਤਾਕਤ ਬਣ ਜਾਂਦੀ ਹੈ, ਅਕਾਸ਼-ਮੰਡਲ ਵਿਚ ਇਕ ਐਸੀ ਜ਼ਬਰਦਸਤ ਲਹਿਰ ਚੱਲ ਪੈਂਦੀ ਹੈ ਜੋ ਸਭ ਬੰਦਿਆਂ ਦੇ ਹਿਰਦੇ ਤਕ ਅੱਪੜ ਕੇ ਪਿਆਰ ਤੇ ਭਲਾਈ ਦੇ ਉਛਾਲੇ ਪੈਦਾ ਕਰਦੀ ਹੈ। ਕਰਤਾਰ ਦੀ ਕੁਦਰਤ ਵਿਚ ਇਹ ਅਜਿਹੇ ਅਨੋਖੇ ਕੌਤਕ ਕਰ ਵਿਖਾਂਦੀ ਹੈ ਜੋ ਇਸ ਵੇਲੇ ਅਸਾਡੇ ਚਿੱਤ-ਚੇਤੇ ਭੀ ਨਹੀਂ ਹਨ। ਇਕ ਪ੍ਰਸਿੱਧ ਅੰਗ੍ਰੇਜ਼ ਲਿਖਾਰੀ ਲਿਖਦਾ ਹੈ:

**More things are wrought by prayer**
**than this world dreams of.**

ਭਾਵ, ਦੁਨੀਆ ਦੇ ਬੰਦਿਆਂ ਨੂੰ ਉਹ ਗੱਲਾਂ ਸੁਪਨੇ ਵਿਚ ਭੀ ਚੇਤੇ ਨਹੀਂ

ਆ ਸਕਦੀਆਂ, ਜੋ ਅਰਦਾਸ ਦੀ ਬਰਕਤ ਨਾਲ ਸਿਰੇ ਚੜ੍ਹਦੀਆਂ ਹਨ। ਸਿੱਖ ਧਰਮ ਵਿਚ ਇਸੇ ਕਰਕੇ ਇਹ ਮਰਯਾਦਾ ਚਲੀ ਆ ਰਹੀ ਹੈ ਕਿ ਸਿੱਖ ਆਪਣੇ ਦੁੱਖ-ਕਲੇਸ਼ਾਂ ਦੀ ਨਿਵਿਰਤੀ ਵਾਸਤੇ ਸੰਗਤ ਪਾਸੋਂ ਮਿਲਵੀਂ ਅਰਦਾਸ ਕਰਾਂਦਾ ਹੈ।

ਦੂਜਿਆਂ ਵਾਸਤੇ ਕੀਤੀ ਅਰਦਾਸ ਵਿਚ ਕਾਮਯਾਬੀ ਦਾ ਸਭ ਤੋਂ ਵੱਡਾ ਭੇਤ ਇਹ ਹੈ ਕਿ ਸਾਡੀ ਅਰਜ਼ੋਈ ਵਿਚ ਕੋਈ ਖ਼ੁਦਗ਼ਰਜ਼ੀ ਨਾ ਹੋਵੇ। ਜੇ ਅਸੀ ਕਿਤੇ ਮੋਹ ਦੇ ਖਿਚੇ ਹੋਏ ਕਿਸੇ ਸੰਬੰਧੀ ਵਾਸਤੇ ਅਰਦਾਸ ਕਰਦੇ ਹਾਂ ਤੇ ਉਸ ਨੂੰ ਵਿਕਾਰਾਂ ਤੋਂ ਬਚਾਣ ਦਾ ਜਤਨ ਕਰਦੇ ਹਾਂ, ਤਾਂ ਮੁਮਕਿਨ ਹੈ ਕਿ ਇਸ ਦਾ ਕੋਈ ਅਸਰ ਨਾ ਪਏ, ਕਿਉਂਕਿ ਪਹਿਲਾਂ ਕਈ ਵਾਰੀ ਅਸੀ ਉਸ ਨੂੰ ਮੰਦੇ ਪਾਸੇ ਵਲੋਂ ਰੋਕ ਚੁੱਕੇ ਹੁੰਦੇ ਹਾਂ, ਉਸ ਨੂੰ ਸਾਡੀ ਪ੍ਰੇਰਨਾ ਦਾ ਟਾਕਰਾ ਕਰਨ ਦੀ ਆਦਤ ਪੈ ਚੁੱਕੀ ਹੁੰਦੀ ਹੈ; ਸੋ, ਉਹ ਸਾਡੀ ਅਰਦਾਸ ਦੇ ਪ੍ਰਭਾਵ ਦਾ ਭੀ ਮੁਕਾਬਲਾ ਕਰੀ ਜਾਂਦਾ ਹੈ। ਪਰ ਇਸ ਦਾ ਭਾਵ ਇਹ ਨਹੀਂ ਹੈ ਕਿ ਅਜਿਹੀ ਅਰਦਾਸ ਕਰਨੀ ਨਹੀਂ ਚਾਹੀਦੀ, ਜਾਂ ਇਸ ਦਾ ਕੋਈ ਲਾਭ ਨਹੀਂ ਹੁੰਦਾ। ਇਸ ਦਾ ਮਤਲਬ ਸਿਰਫ਼ ਇਹ ਹੈ ਕਿ ਅਜਿਹੀ ਅਰਦਾਸ ਦੇ ਫਲ ਦਾ ਪੂਰਾ ਯਕੀਨ ਨਹੀਂ ਹੋ ਸਕਦਾ; ਘਟ ਤੋਂ ਘਟ, ਉਸੇ ਵੇਲੇ ਫਲ ਮਿਲਣ ਦੀ ਆਸ ਨਹੀਂ ਹੋ ਸਕਦੀ। ਪਰ, ਹਾਂ, ਜੇ ਪਰਮਾਤਮਾ ਖ਼ੁਦ ਇਸ ਅਰਦਾਸ ਲਈ ਸਾਨੂੰ ਪ੍ਰੇਰਦਾ ਹੈ, ਸਾਡੇ ਆਤਮਾ ਉੱਤੇ ਜ਼ਿੰਮੇਵਾਰੀ ਪਾਂਦਾ ਹੈ, ਤਾਂ ਅਸੀ ਇਹ ਨਤੀਜਾ ਕੱਢ ਸਕਦੇ ਹਾਂ ਕਿ ਪਰਮਾਤਮਾ ਆਪ ਸਾਡੀ ਅਰਦਾਸ ਸੁਣ ਕੇ ਸਾਡੇ ਉੱਤੋਂ ਜ਼ਿੰਮੇਵਾਰੀ ਦਾ ਭਾਰ ਉਤਾਰਨ ਨੂੰ ਤਿਆਰ ਹੈ। ਜਦੋਂ ਅਸੀ ਪਰਮਾਤਮਾ ਦੀ ਪ੍ਰੇਰਨਾ ਨਾਲ ਕਿਸੇ ਦੂਜੇ ਮਨੁੱਖ ਦੀ ਭਲਾਈ ਵਾਸਤੇ ਅਰਜ਼ੋਈ ਕਰਦੇ ਹਾਂ, ਤਦੋਂ ਉਸ ਵਿਚ ਸਾਡਾ ਕੋਈ ਸੁਆਰਥ ਨਹੀਂ ਹੁੰਦਾ, ਕੇਵਲ 'ਪਿਆਰ' ਦੇ ਅਸਰ ਹੇਠ ਉੱਦਮ ਕਰਦੇ ਹਾਂ। ਜਦੋਂ ਅਸੀ ਕਿਸੇ ਨਿਕਟੀ ਸੰਬੰਧੀ ਵਾਸਤੇ ਅਰਦਾਸ ਕਰਦੇ ਹਾਂ, ਤਾਂ ਇਥੇ ਆਮ ਤੌਰ 'ਤੇ ਇਹ ਭਾਵਨਾ ਹੁੰਦੀ ਹੈ ਕਿ ਜੇ ਇਹ ਬੰਦਾ ਵਿਕਾਰਾਂ ਤੋਂ ਨਾ ਹਟਿਆ ਤਾਂ ਸਾਨੂੰ ਦੁੱਖ ਹੋਵੇਗਾ, ਤਕਲੀਫ਼ ਹੋਵੇਗੀ। ਅਜਿਹੀ ਅਰਦਾਸ ਨੂੰ ਸੁਆਰਥ-ਭਰੀ ਅਰਜ਼ੋਈ ਭਾਵੇਂ ਨਾ ਆਖਿਆ ਜਾਏ, ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਨੂੰ ਪਹਿਲਾ ਖ਼ਿਆਲ ਆਪਣੀ ਸਹੂਲਤ ਤੇ ਅਰਾਮ ਦਾ ਆਉਂਦਾ ਹੈ, ਜਿਸ ਮਨੁੱਖ ਵਾਸਤੇ ਅਰਦਾਸ ਕੀਤੀ ਜਾ ਰਹੀ ਹੈ ਉਸ ਦੇ ਆਤਮਾ ਦੀ ਕਦਰ ਘੱਟ ਸੁੱਝਦੀ ਹੈ। ਨਾ ਹੀ ਸਾਨੂੰ ਇਹ ਫੁਰਨਾ ਫੁਰਦਾ ਹੈ ਕਿ ਗੁਰੂ-ਚਰਨਾਂ ਤੋਂ ਵਿੱਛੜੀ ਇਕ ਆਤਮਾ ਮੁੜ ਚਰਨਾਂ ਵਿਚ ਅੱਪੜੇ।

# ਫਰੀਦਾ ! ਖਾਲਕੁ ਖਲਕ ਮਹਿ

*—ਗੁਰੂ ਅਰਜਨ ਦੇਵ ਜੀ*

ਤਿੰਨ ਚਾਰ ਸਾਲ ਦਾ ਜ਼ਿਕਰ ਹੈ, ਮੇਰੇ ਇਕ ਰਿਸ਼ਤੇਦਾਰ ਸੱਜਣ ਆਪਣੇ ਕਿਸੇ ਕੰਮ ਅੰਮ੍ਰਿਤਸਰ ਆਏ ਤੇ ਮੈਨੂੰ ਭੀ ਖ਼ਾਲਸਾ ਕਾਲਜ ਵਿਚ ਆ ਮਿਲੇ। ਉਹ ਰਤਾ ਸੰਤ ਮਤੇ ਵਿਚ ਰਹਿੰਦੇ ਸਨ; ਆਪਣੇ ਇਲਾਕੇ ਵਿਚ ਲੋਕ ਉਹਨਾਂ ਦੀ ਮਾਨਤਾ-ਪੂਜਾ ਭੀ ਕਰਦੇ ਸਨ। ਉਹਨਾਂ ਦੇ ਦੋ ਸੇਵਕ ਭੀ ਸਨ, ਜਿਨ੍ਹਾਂ ਦੇ ਹੱਥਾਂ ਵਿਚ ਮਾਂਜੇ ਲਿਸ਼ਕਾਏ ਹੋਏ ਗੜਵੇ ਸਨ, ਤੇ ਗਲਾਂ ਵਿਚ ਉੱਨ ਦੀਆਂ ਮਾਲਾਂ ਸਨ। ਗੱਲਾਂ-ਬਾਤਾਂ ਕਰਦਿਆਂ ਕਰਦਿਆਂ ਉਹਨਾਂ ਬ੍ਰਹਮ-ਗਿਆਨ ਦੀਆਂ ਗੱਲਾਂ ਤੋਰ ਦਿੱਤੀਆਂ ਤੇ ਆਪਣੀ ਉੱਚੀ ਆਤਮਕ ਅਵਸਥਾ ਦੀ ਇਕ ਹੱਡ-ਬੀਤੀ ਸੁਣਾਈਓ ਨੇ। ਕਹਿਣ ਲੱਗੇ, "ਇਕ ਦਿਨ ਪਰਸ਼ਾਦ ਛਕਦਿਆਂ ਛਕਦਿਆਂ ਕਾਰ ਜੁ ਐਸੀ ਵਰਤੀ ਕਿ ਸਾਨੂੰ ਆਪਣੀ ਸੁਧ-ਬੁਧ ਨਾ ਰਹੀ। ਇਕ ਕੁੱਤਾ ਆ ਗਿਆ, ਉਹ ਭੀ ਸਾਡੇ ਨਾਲ ਹੀ ਥਾਲ ਵਿਚੋਂ ਖਾਣ ਲੱਗ ਪਿਆ। ਅਸੀ ਉਸ ਵੇਲੇ ਕੁਝ ਹੋਰ ਰੰਗ ਵਿਚ ਸਾਂ, ਸਾਨੂੰ ਕੁੱਤੇ ਵਿਚ ਭੀ ਉਹੀ ਦਿੱਸ ਰਿਹਾ ਸੀ ਜੋ ਹਰ ਥਾਂ ਮੌਜੂਦ ਹੈ। ਸਾਡੇ ਅੰਦਰ ਕੋਈ ਗਿਲਾਨਤਾ ਨਾ ਆਈ, ਅਸੀ ਭੀ ਪਰਸ਼ਾਦ ਛਕੀ ਗਏ, ਉਹ ਕੁੱਤਾ ਭੀ ਛਕੀ ਗਿਆ। ਪਾਸ ਬੈਠੇ ਕੁਝ ਪ੍ਰੇਮੀਆਂ ਨੂੰ ਦਿਲ ਵਿਚ ਬੜਾ ਰੋਸ ਹੋਇਆ, ਪਰ ਅਸੀ ਆਪਣੀ ਮੌਜ ਵਿਚ ਟਿਕੇ ਰਹੇ।"

ਜਦੋਂ ਉਹ ਸੱਜਣ ਜੀ ਇਹ ਹੱਡ-ਬੀਤੀ ਸੁਣਾ ਰਹੇ ਸਨ, ਉਸ ਵੇਲੇ ਭੀ ਉਹਨਾਂ ਦੀਆਂ ਅੱਖਾਂ ਸਰੂਰ ਜਿਹੇ ਨਾਲ ਕੁਝ ਚਮਕ ਉਠੀਆਂ, ਉਹਨਾਂ ਦੇ ਸੇਵਕਾਂ ਦੇ ਸਿਰ ਭੀ ਮਸਤੀ ਵਿਚ ਹਿੱਲਣ ਲੱਗ ਪਏ ਸਨ। ਉਹ ਗੱਲ ਮੁਕਾ ਚੁੱਕੇ ਤਾਂ ਮੈਂ ਆਖਿਆ, "ਜੀ ! ਇਹ ਅਵਸਥਾ ਸੱਚਮੁੱਚ ਵੱਡੇ ਭਾਗਾਂ ਨਾਲ ਹੀ ਬਣਦੀ ਹੈ, ਪਰ ਤੁਹਾਡੀ ਇਹ ਮਸਤੀ ਦੀ ਖੇਡ ਮੈਂ ਹੋਰ ਸ਼ਕਲ ਵਿਚ ਅੱਖੀਂ ਵੇਖਣੀ ਚਾਹੁੰਦਾ ਹਾਂ। ਅਸਾਡੇ ਨੇੜੇ ਹੀ ਸਾਡੇ ਉਹ ਵੀਰ ਵੱਸਦੇ ਹਨ ਜਿਨ੍ਹਾਂ ਨੂੰ ਅਸਾਂ ਪੈਰਾਂ ਹੇਠ

ਲਤਾੜ ਕੇ ਝਾੜੂ ਫੇਰਨ ਤੇ ਗੰਦ ਚੁੱਕਣ ਜੋਗਾ ਹੀ ਕਰ ਦਿੱਤਾ ਹੋਇਆ ਹੈ। ਮੈਂ ਉਹਨਾਂ ਵਿਚੋਂ ਇਕ ਬੰਦੇ ਨੂੰ ਸੱਦ ਭੇਜਦਾ ਹਾਂ। ਅਸੀ ਤਿੰਨ ਜਣੇ ਮੰਜੇ 'ਤੇ ਬੈਠ ਜਾਵਾਂਗੇ, ਵਿਚਕਾਰ ਉਹ ਝਾੜੂ-ਬਰਦਾਰ ਬੈਠੇਗਾ, ਤੇ ਉਸ ਦੇ ਦੋਹੀਂ ਪਾਸੀਂ ਅਸੀ ਦੋਵੇਂ ਬੈਠਾਂਗੇ। ਵੱਖੋ-ਵੱਖਰੇ ਤਿੰਨ ਥਾਲਾਂ ਵਿਚ ਰੋਟੀ ਪਵਾ ਕੇ ਅਸੀ ਆਪੋ ਆਪਣੇ ਥਾਲ ਵਿਚੋਂ ਖਾਵਾਂਗੇ। ਜੇ ਤੁਹਾਨੂੰ ਪ੍ਰਵਾਨ ਹੋਵੇ ਤਾਂ ਮੈਂ ਇਕ ਨੂੰ ਸੱਦ ਭੇਜਾਂ ?"

ਮੇਰੀ ਇਹ ਤਜਵੀਜ਼ ਸੁਣ ਕੇ ਉਹ ਤ੍ਰਭਕ ਪਏ, ਉਹਨਾਂ ਦੇ ਸੇਵਕ ਭੀ ਕੁਝ ਲਾਲ ਜਿਹੇ ਹੋ ਗਏ ਤੇ ਮੇਰੇ ਵੱਲ ਰਤਾ ਕ੍ਰੋਧ ਨਾਲ ਤੱਕਣ ਲੱਗ ਪਏ, ਜਿਵੇਂ ਮੈਂ ਉਹਨਾਂ ਦੇ ਸੰਤ ਜੀ ਦੀ ਕੋਈ ਨਿਰਾਦਰੀ ਕਰ ਦਿੱਤੀ ਹੈ। ਉਹ ਕੁਝ ਖਰ੍ਹਵੇ ਬੋਲਾਂ 'ਤੇ ਭੀ ਉਤਰ ਪੈਣ ਲੱਗੇ ਸਨ, ਪਰ ਸੰਤ ਜੀ ਨੇ ਉਹਨਾਂ ਨੂੰ ਵਰਜ ਦਿੱਤਾ, ਕਿਉਂਕਿ ਸਾਡਾ ਆਪੋ ਵਿਚ ਰਿਸ਼ਤੇਦਾਰੀ ਦਾ ਮਾਮਲਾ ਸੀ। ਹੁਣ ਉਹ ਤੇ ਉਹਨਾਂ ਦੇ ਸੇਵਕ ਮੇਰੀ ਇਸ ਗੁਸਤਾਖ਼ੀ-ਭਰੀ ਤਜਵੀਜ਼ ਨੂੰ ਧਰਮ ਤੋਂ ਡਿੱਗੀ ਹੋਈ ਸਾਬਤ ਕਰਨ ਲਈ ਫਿਰ ਸ਼ਾਸਤ੍ਰਾਰਥ ਕਰਨ ਲੱਗ ਪਏ ਤੇ ਕਹਿਣ ਲੱਗੇ ਕਿ ਇਹ ਲੋਕ ਸਦੀਆਂ ਤੋਂ ਗੰਦੇ ਚਲੇ ਆ ਰਹੇ ਹਨ, ਪਹਿਲਾਂ ਇਹਨਾਂ ਨੂੰ ਸਾਫ਼ ਸੁਥਰੇ ਰਹਿਣ ਦੀ ਆਦਤ ਪੈਣੀ ਚਾਹੀਦੀ ਹੈ। ਮੈਂ ਹੱਸ ਕੇ ਆਖਿਆ, "ਜੀ, ਠੀਕ ਹੈ! ਮੈਂ ਭੀ ਸਦਕੇ ਹਾਂ ਤੁਹਾਡੇ ਉਸ ਘਟ ਘਟ ਵਿਚ ਵੱਸਦੇ ਕਰਤਾਰ ਤੋਂ, ਜੋ ਕੁੱਤੇ ਵਿਚ ਤਾਂ ਖ਼ੁਸ਼ੀ ਨਾਲ ਆ ਵੱਸਿਆ, ਪਰ ਇਹਨਾਂ ਸਦੀਆਂ ਤੋਂ ਗੰਦੇ ਬੰਦਿਆਂ ਤੋਂ ਉਹਨਾਂ ਨੂੰ ਭੀ ਸ਼ਰਮ ਆ ਗਈ।"

ਸ: ਗੁਰਬਖ਼ਸ਼ ਸਿੰਘ 'ਪ੍ਰੀਤਲੜੀ' ਵਾਲੇ ਦੀ ਲਿਖੀ ਪੁਸਤਕ *ਰੋਜ਼ਾਨਾ ਜੀਵਨ ਦੀ ਸਿੱਖਿਆ* ਵਿਚ ਮੈਂ ਇਕ ਧਾਰਮਿਕ ਘਟਨਾ ਦਾ ਹਾਲ ਪੜ੍ਹਿਆ, ਜੋ ਇਕ ਮਨੁੱਖ ਨੇ ਆਪਣੀ ਅੱਖੀਂ ਵੇਖੀ ਸੀ। ਉਹ ਲਿਖਦਾ ਹੈ—ਇਕ ਵਾਰੀ ਮੈਂ ਸਵੇਰੇ ਗੁਰਦੁਆਰੇ ਗਿਆ। ਇਕ ਮਾਈ ਜੋੜਿਆਂ ਦੀ ਸੇਵਾ ਕਰ ਰਹੀ ਸੀ ਤੇ ਬੜੇ ਪ੍ਰੇਮ ਨਾਲ ਬਾਣੀ ਭੀ ਪੜ੍ਹਦੀ ਜਾ ਰਹੀ ਸੀ। ਜਿਹੜੀਆਂ ਜੁੱਤੀਆਂ ਉਸ ਨੇ ਆਪਣੇ ਕੱਪੜੇ ਨਾਲ ਪੂੰਝ ਲਈਆਂ ਸਨ, ਉਹਨਾਂ ਨੂੰ ਉਹ ਕਤਾਰ ਵਿਚ ਇਕ ਪਾਸੇ ਰੱਖੀ ਜਾਂਦੀ ਸੀ। ਮੇਰੇ ਵੇਂਹਦਿਆਂ ਹੀ ਗੁਰਦੁਆਰੇ ਵਿਚੋਂ ਇਕ ਬੰਦਾ ਨਿਕਲਿਆ, ਜੋ ਭਾਗ-ਹੀਣ 'ਚੂਹੜਾ' ਸੀ। ਉਸ ਦੀ ਜੁੱਤੀ ਉਸ ਕਤਾਰ ਵਿਚ ਅੱਪੜ ਚੁੱਕੀ ਹੋਈ ਸੀ। ਮਾਈ ਉਸ ਦੀ ਜੁੱਤੀ ਨੂੰ ਭੀ ਹੱਥ ਲਾ ਬੈਠੀ ਹੋਈ ਸੀ।

'ਚੂਹੜੇ' ਨੇ ਜੁੱਤੀ ਪਾ ਲਈ। ਮਾਈ ਬੜੀ ਖਿੱਝੀ, ਪਾਠ ਕਰਨਾ ਸਭ ਭੁੱਲ ਗਿਆ, 'ਜੋੜਿਆਂ ਦੀ ਸੇਵਾ' ਭੀ ਅਧ-ਵਾਟੇ ਹੀ ਰਹਿ ਗਈ। ਉੱਠ ਕੇ ਆਪਣੇ ਘਰ ਗਈ, ਸਣੇ ਕਪੜੀਂ ਇਸ਼ਨਾਨ ਕੀਤਾ ਤੇ 'ਪਵਿੱਤਰ' ਹੋ ਕੇ ਗੁਰਦੁਆਰੇ ਆਈ। ਉਸ ਚੰਦਰੇ 'ਚੂਹੜੇ' ਨੇ ਧਰਮੀ ਸਾਊ ਬੰਦਿਆਂ ਦੇ ਜੋੜਿਆਂ ਵਿਚ ਆਪਣੀ ਜੁੱਤੀ ਰੱਖ ਕੇ, ਉਸ ਪ੍ਰੇਮਣ ਮਾਈ ਦਾ ਧਰਮ ਹੀ ਭ੍ਰਿਸ਼ਟ ਕਰ ਦਿੱਤਾ ਸੀ, ਜੇ ਵੇਲੇ ਸਿਰ ਪਤਾ ਨਾ ਲੱਗਦਾ ਤਾਂ ਖ਼ਬਰੇ ਕੀ ਅਨਰਥ ਹੋ ਜਾਂਦਾ!

ਇਕ ਪਾਸੇ ਤਾਂ ਅਸੀ ਕੁਝ ਬੰਦਿਆਂ ਨੂੰ ਨੀਵੀਂ ਜਾਤਿ ਦੇ ਮਿਥ ਕੇ ਉਹਨਾਂ ਤੋਂ ਨਫ਼ਰਤ ਕਰਦੇ ਹਾਂ, ਉਹਨਾਂ ਦੇ ਨਾਲ ਨਹੀਂ ਛੁੰਹਦੇ, ਤੇ ਇਸ ਗੱਲ ਨੂੰ 'ਧਰਮ' ਸਮਝਦੇ ਹਾਂ। ਦੂਜੇ ਪਾਸੇ ਸਤਿਗੁਰੂ ਜੀ ਆਖਦੇ ਹਨ:

**ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ॥**

*(ਸਿਰੀਰਾਗੁ ਮ: ੧, ਪੰਨਾ ੧੫)*

ਕਿਉਂਕਿ ਜਿਸ ਪਰਮਾਤਮਾ ਨੂੰ ਮਿੱਟੀ, ਪੱਥਰ ਤੇ ਸੰਗਮਰਮਰ ਦੇ ਬਣੇ ਹੋਏ ਮੰਦਰ ਗੁਰਦੁਆਰੇ ਵਿਚ ਜਾ ਕੇ ਪੂਜਦੇ ਹਾਂ, ਉਸ ਦੇ ਰਹਿਣ ਦਾ ਅਸਲੀ ਮੰਦਰ ਮਨੁੱਖਾ-ਸਰੀਰ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰੇਮੀ ਸੇਵਕ, ਵਿਦਵਾਨ ਸਿੱਖ ਭਾਈ ਨੰਦ ਲਾਲ ਜੀ ਨੇ ਗੁਰੂ-ਘਰ ਦੇ ਇਸ ਅਸੂਲ ਨੂੰ *ਦੀਵਾਨ-ਗੋਇਆ* ਵਿਚ ਇਉਂ ਬਿਆਨ ਕੀਤਾ ਹੈ:

**ਨ-ਦਾਨਿਸਤੇਮ ਅਜ਼ ਰੋਜ਼ੇ ਅਜ਼ਲ ਈਂ ਨਕਸ਼ੇ ਆਦਮ ਰਾ।**
**ਕਿ ਨੱਕਾਸ਼ ਅਜ਼ ਬਰਾਏ ਬਦੂਨੇ ਖ਼ੁਦ ਖ਼ਾਨਹ ਮੇ-ਸਾਜ਼ਦ।**

ਭਾਵ, ਮੈਨੂੰ ਪਹਿਲਾਂ ਪਤਾ ਨਹੀਂ ਸੀ (ਗੁਰੂ-ਦਰ 'ਤੇ ਆ ਕੇ ਸਮਝ ਆਈ) ਕਿ ਧੁਰ, ਮੁੱਢ ਤੋਂ ਹੀ ਪਰਮਾਤਮਾ ਮੂਰਤ-ਘਾੜੇ ਨੇ ਮਨੁੱਖ ਦੀ ਇਸ ਮੂਰਤੀ ਨੂੰ ਆਪਣੇ ਰਹਿਣ ਲਈ ਘਰ ਬਣਾਇਆ ਹੋਇਆ ਹੈ।

ਤਾਹੀਏਂ, ਰੱਬ ਨੂੰ ਸਿਰਫ਼ ਤੀਰਥਾਂ ਉੱਤੇ ਜਾਂ ਮੱਕੇ ਵਿਚ ਵੱਸਦਾ ਸਮਝ ਕੇ ਤੀਰਥ ਜਾਤ੍ਰਾ ਤੇ ਹੱਜ ਕਰਨ ਵਾਲਿਆਂ ਨੂੰ ਕਬੀਰ ਜੀ ਨੇ ਆਖਿਆ ਸੀ ਕਿ ਮੇਰੇ ਵਾਸਤੇ ਹੱਜ ਅਤੇ ਗੋਮਤੀ ਆਦਿਕ ਤੀਰਥ ਦਾ ਇਸ਼ਨਾਨ, ਮੇਰੇ ਅੰਦਰ ਵੱਸਦੇ ਰੱਬ ਦੀ ਯਾਦ ਹੀ ਹੈ। ਕਹਿੰਦੇ ਹਨ:

**ਹਜ ਹਮਾਰੀ ਗੋਮਤੀ ਤੀਰ॥**
**ਜਹਾ ਬਸਹਿ ਪੀਤੰਬਰ ਪੀਰ॥੧॥**
**ਵਾਹੁ ਵਾਹੁ ਕਿਆ ਖੂਬੁ ਗਾਵਤਾ ਹੈ॥**
**ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ॥੧॥ਰਹਾਉ॥.....**
**ਕਹਤ ਕਬੀਰ ਰਾਮ ਗੁਨ ਗਾਵਉ॥**
**ਹਿੰਦੂ ਤੁਰਕ ਦੋਊ ਸਮਝਾਵਉ॥੪॥** *(ਆਸਾ ਕਬੀਰ, ਪੰਨਾ ੪੭੮)*

ਬਾਬਾ ਫ਼ਰੀਦ ਜੀ ਨੇ ਰੱਬ ਨੂੰ ਸਭ ਬੰਦਿਆਂ ਵਿਚ, ਗ਼ਰੀਬਾਂ ਤੇ ਨੀਵਿਆਂ ਵਿਚ ਭੀ ਵੇਖਿਆ ਤੇ ਆਖਿਆ ਕਿ ਜੇ ਤੂੰ ਪਿਆਰੇ ਰੱਬ ਨੂੰ ਮਿਲਣਾ ਚਾਹੁੰਦਾ ਹੈਂ ਤਾਂ ਫਿੱਕਾ ਬੋਲ ਬੋਲ ਕੇ ਕਿਸੇ ਦਾ ਦਿਲ ਨਾ ਦੁਖਾਈਂ:

**ਇਕੁ ਫਿਕਾ ਨ ਗਾਲਾਇ, ਸਭਨਾ ਮੈ ਸਚਾ ਧਣੀ॥**
**ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ॥੧੨੯॥**
**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥**
**ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀ ਦਾ॥੧੩੦॥**
*(ਸਲੋਕ ਫਰੀਦ, ਪੰਨਾ ੧੩੮੪)*

ਸੋ, ਜੋ ਮਨੁੱਖ ਰੱਬ ਦੇ ਪੈਦਾ ਕੀਤੇ ਬੰਦਿਆਂ ਤੋਂ ਨਫ਼ਰਤ ਕਰਦਾ ਹੈ, ਉਹ ਭਾਵੇਂ ਕਿਤਨੀਆਂ ਸਮਾਧੀਆਂ ਲਾਵੇ, ਕਿਤਨੇ ਤੀਰਥ ਨ੍ਹਾਵੇ, ਕਿਤਨੇ ਪਾਠ ਕਰੇ, ਗਿਰਜੇ, ਮੰਦਰ, ਮਸਜਿਦ ਤੇ ਗੁਰਦੁਆਰੇ ਦੀਆਂ ਦਲੀਜ਼ਾਂ ਨੱਕ ਰਗੜ ਰਗੜ ਕੇ ਘਸਾ ਦੇਵੇ, ਉਹ ਰੱਬ ਨੂੰ ਖ਼ੁਸ਼ ਨਹੀਂ ਕਰ ਸਕਦਾ।

ਭਾਰਤ ਵਿਚ ਕਰੋੜਾਂ ਬੰਦਿਆਂ ਨੂੰ ਨੀਵੀਂ ਜਾਤਿ ਦੇ ਆਖ ਆਖ ਕੇ ਉਹਨਾਂ ਨੂੰ ਪੈਰਾਂ ਹੇਠ ਲਤਾੜਿਆ ਜਾ ਰਿਹਾ ਸੀ, ਉਹਨਾਂ ਨੂੰ ਗ਼ਰੀਬ ਤੇ ਕੰਗਾਲ ਬਣਾ ਕੇ ਕਮਜ਼ੋਰ ਕੀਤਾ ਗਿਆ ਸੀ। ਉਹ ਵਿਚਾਰੇ ਇਤਨੇ ਨਿਤਾਣੇ ਕੀਤੇ ਗਏ ਸਨ ਕਿ ਉਹਨਾਂ ਦੇ ਅੰਦਰ ਮਨੁੱਖਤਾ ਦਾ ਅਹਿਸਾਸ ਭੀ ਨਹੀਂ ਰਹਿ ਗਿਆ ਸੀ। ਸਤਿਗੁਰੂ ਨਾਨਕ ਦੇਵ ਜੀ ਉਹਨਾਂ ਨਿਤਾਣਿਆਂ ਵਾਸਤੇ ਇਹ ਸੁਨੇਹਾ ਲੈ ਕੇ ਆਏ ਕਿ ਤੁਸੀ ਭੀ ਮਨੁੱਖ ਹੋ ਤੇ ਚੰਗੇ ਭਲੇ ਮਨੁੱਖ ਹੋ, ਤੁਹਾਡੇ ਅੰਗ ਭੀ ਉਹੋ ਜਿਹੇ ਹੀ ਹਨ ਜਿਹੋ ਜਿਹੇ ਇਹਨਾਂ ਹੰਕਾਰੀਆਂ ਦੇ; ਜੋ ਤੁਹਾਨੂੰ ਨੀਵੇਂ ਆਖ ਕੇ ਦੁਰਕਾਰ ਰਹੇ ਹਨ, ਤੁਸੀਂ ਭੀ ਉਹਨਾਂ ਤੱਤਾਂ ਤੋਂ ਹੀ ਬਣੇ ਹੋ, ਜਿਨ੍ਹਾਂ ਤੋਂ ਇਹ ਲੋਕ। ਦੂਜੇ ਪਾਸੇ, ਉਹਨਾਂ ਜਾਤਿ-ਅਭਿਮਾਨੀਆਂ ਨੂੰ ਸਮਝਾਇਆ ਕਿ ਇਹ ਲੋਕ

ਤੁਹਾਡੇ ਵਰਗੇ ਹੀ ਇਨਸਾਨ ਹਨ, ਇਹਨਾਂ ਨਾਲ ਇਨਸਾਨਾਂ ਵਾਲਾ ਸਲੂਕ ਕਰੋ। ਜਦੋਂ ਹਜ਼ੂਰ ਏਕਤਾ ਦਾ ਇਹ ਸੁਨੇਹਾ ਦੁਨੀਆ ਦੇ ਲੋਕਾਂ ਨੂੰ ਸੁਣਾਉਣ ਤੁਰੇ ਤਾਂ ਆਪ ਨੇ ਆਪਣਾ ਸਾਥੀ ਭੀ ਉਹਨਾਂ ਨੀਵਿਆਂ ਗ਼ਰੀਬਾਂ ਵਿਚੋਂ ਹੀ ਚੁਣਿਆ ਤੇ ਹਰ ਥਾਂ ਇਹੀ ਐਲਾਨ ਕੀਤਾ:

**ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ ॥**
**ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ ॥**
**ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ ॥**

*(ਸਿਰੀਰਾਗੁ ਮ: ੧, ਪੰਨਾ ੧੫)*

ਪਰ ਇਹ ਸਦੀਆਂ ਦੀ ਨਫ਼ਰਤ ਥੋੜ੍ਹੇ ਜਿਹੇ ਸਮੇ ਵਿਚ ਦੂਰ ਕਰਨੀ ਇਕ ਮਹਾਨ ਔਖਾ ਕੰਮ ਸੀ, ਨਾ-ਮੁਮਕਿਨ ਹੀ ਸੀ, ਕਿਉਂਕਿ ਨਿਰੇ ਆਖਣ ਨਾਲ ਤੇ ਜ਼ਿੰਦਗੀ ਦੇ ਕੁਝ ਅਸੂਲ ਬਣਾ ਦੇਣ ਨਾਲ ਸਦੀਆਂ ਦੀਆਂ ਬਣੀਆਂ ਵਾਦੀਆਂ ਹਟ ਨਹੀਂ ਸਕਦੀਆਂ। ਇਹਨਾਂ ਲੋਕਾਂ ਵਿਚ ਚੋਖਾ ਚਿਰ ਰਹਿ ਕੇ, ਇਹਨਾਂ ਵਾਂਗ ਗ੍ਰਿਹਸਤੀ ਜੀਵਨ ਵਿਚ ਰਹਿ ਕੇ, ਜਾਤਿ-ਅਭਿਮਾਨੀਆਂ ਦੀ ਹੰਕਾਰ ਦੀ ਮੈਲ ਦੂਰ ਕਰਨੀ ਸੀ ਤੇ ਢੱਠੇ ਹੋਇਆਂ ਨੂੰ ਤਕੜਾ ਕਰਨਾ ਸੀ। ਸੋ, ਗੁਰੂ ਨਾਨਕ ਦੇਵ ਜੀ ਨੂੰ ਇਕ ਐਸੇ ਮਨੁੱਖ ਦੀ ਲੋੜ ਸੀ ਜੋ ਗ਼ਰੀਬਾਂ ਤੇ ਨੀਵਿਆਂ ਵਿਚ ਸ੍ਵੈ-ਮਾਨ ਦਾ ਇਤਨਾ ਅਹਿਸਾਸ ਪੈਦਾ ਕਰੀ ਜਾਏ, ਜਿਸ ਦੇ ਸਾਹਮਣੇ ਧਨੀ ਤੇ ਜਾਤਿ-ਅਭਿਮਾਨੀ ਸਿਰ ਨਿਵਾ ਦੇਣ।

ਮਾਲਕ ਨੇ ਬਾਬਾ ਲਹਿਣਾ ਜੀ ਨੂੰ ਕਰਤਾਰਪੁਰ ਲਿਆਂਦਾ। ਪਰ, ਤਦੋਂ ਇਹ ਅਜੇ ਦੇਵੀ-ਪੂਜ ਸਨ। ਦੇਵੀ-ਦੇਵਤਿਆਂ ਦੇ ਮੰਦਰਾਂ ਵਿਚ ਭਲਾ ਅਛੂਤਾਂ, ਨੀਵੀਂ ਜਾਤਿ ਵਾਲਿਆਂ ਨੂੰ ਥਾਂ ਕਿੱਥੇ ? ਤੇ ਜਿਨ੍ਹਾਂ ਲੋਕਾਂ ਦੇ ਇੱਟ ਗਾਰੇ ਦੇ ਬਣੇ ਮੰਦਰਾਂ ਵਿਚ ਗ਼ਰੀਬ ਅਛੂਤਾਂ ਨੂੰ ਥਾਂ ਨਹੀਂ ਸੀ ਮਿਲ ਸਕਦੀ, ਉਹਨਾਂ ਲੋਕਾਂ ਦੇ ਹਿਰਦੇ-ਮੰਦਰ ਵਿਚ ਭਲਾ ਇਹਨਾਂ ਨੂੰ ਕਿੱਥੇ ਸਮਾਈ ? ਬਾਬਾ ਲਹਿਣਾ ਜੀ ਸੰਨ ੧੫੩੨ ਵਿਚ ਗੁਰੂ ਨਾਨਕ ਦੇਵ ਜੀ ਪਾਸ ਆਏ ਸਨ। ਤਦੋਂ ਇਹਨਾਂ ਦੀ ਉਮਰ ੨੮ ਸਾਲ ਦੀ ਸੀ। ਇਸ ਵਕਤ ਤਕ ਇਹ ਦੇਵੀ-ਮੰਦਰ ਦੀ ਜਾਤ੍ਰਾ ਦੇ ਪ੍ਰੇਮੀ ਸਨ, ਸਾਲ ਦੇ ਸਾਲ ਸੰਗ ਦੇ ਜਥੇਦਾਰ ਬਣ ਕੇ ਜਾਂਦੇ ਸਨ। ਮੰਦਰਾਂ ਵਿਚ ਨੀਚਾਂ ਦੀ ਪਹੁੰਚ ਨਹੀਂ ਸੀ। ਪਰ ਗੁਰੂ ਨਾਨਕ ਦੇਵ ਜੀ ਨੀਚਾਂ ਨਾਲ ਡੂੰਘੀ ਸਾਂਝ ਬਣਾ ਚੁੱਕੇ ਸਨ। ਸੋ, ਭਾਵੇਂ ਬਾਬਾ ਲਹਿਣਾ ਜੀ ਦੇਵੀ-ਦੇਵਤਿਆਂ ਵਾਲੀ

ਟੇਕ ਛੱਡ ਕੇ ਆਏ ਸਨ, ਅਜੇ ਦੋਹਾਂ ਦੇ ਜੀਵਨ ਵਿਚ ਬੜੀ ਵਿੱਥ ਸੀ। ਇਸ ਵਿੱਥ ਨੂੰ ਮਿਟਾਣ ਲਈ ਤੇ ਇਹਨਾਂ ਦੇ ਹਿਰਦੇ ਵਿਚ ਨੀਵਿਆਂ ਲਈ ਸੁੱਚਾ ਪਿਆਰ ਪੈਦਾ ਕਰਨ ਲਈ ਸਤਿਗੁਰੂ ਨਾਨਕ ਦੇਵ ਜੀ ਨੂੰ ਛੇ ਸੱਤ ਸਾਲ ਮਿਹਨਤ ਕਰਨੀ ਪਈ।

ਇਸ ਛੇ ਸੱਤ ਸਾਲ ਦੀ ਘਾਲ-ਕਮਾਈ ਵਿਚੋਂ ਸਾਡੇ ਪਾਸ ਇਤਿਹਾਸ ਦੀ ਰਾਹੀਂ ਸਿਰਫ਼ ਨੌਂ ਦਸ ਸਾਖੀਆਂ ਹੀ ਅੱਪੜੀਆਂ ਹਨ, ਪਰ ਰਿੱਝਦੀ ਦਾਲ ਵਿਚੋਂ ਦਾਣਾ ਟੋਹਣ ਵਾਂਗ ਇਹ ਥੋੜੀਆਂ ਭੀ ਸਾਫ਼ ਦੱਸਦੀਆਂ ਹਨ ਕਿ ਗੁਰੂ ਨਾਨਕ ਦੇਵ ਜੀ ਬਾਬਾ ਲਹਿਣਾ ਜੀ ਨੂੰ ਗ਼ਰੀਬਾਂ ਤੇ ਨੀਵਿਆਂ ਦਾ ਸੱਚਾ ਦਰਦੀ ਤੇ ਸਾਥੀ ਬਣਾਣ ਲਈ ਕੀ ਤਰੀਕਾ ਵਰਤ ਰਹੇ ਸਨ।

ਦਸ ਯਾਰ੍ਹਾਂ ਸਾਲ ਦਾ ਜ਼ਿਕਰ ਹੈ, ਮੈਨੂੰ ਹੁਸ਼ਿਆਰਪੁਰ ਇਕ ਦੀਵਾਨ 'ਤੇ ਜਾਣਾ ਪਿਆ। ਜਿਸ ਸਰਦਾਰ ਪਾਸ ਮੈਂ ਠਹਿਰਿਆ, ਉਹ ਪੰਜਾਬ ਦੀਆਂ ਜੇਲ੍ਹਾਂ ਦੇ ਕੈਦੀਆਂ ਦੀਆਂ ਤਕਲੀਫ਼ਾਂ ਆਦਿਕ ਦਾ ਪਤਾ ਕਰਨ ਤੇ ਦੂਰ ਕਰਨ ਵਿਚ ਮਦਦ ਦੇਣ ਲਈ ਗ਼ੈਰ-ਸਰਕਾਰੀ ਮੈਂਬਰ ਚੁਣਿਆ ਹੋਇਆ ਸੀ। ਮੇਰੇ ਨਾਲ ਗੱਲਾਂ-ਬਾਤਾਂ ਕਰਦਿਆਂ ਕਰਦਿਆਂ ਉਸ ਨੂੰ ਜਦੋਂ ਇਹ ਪਤਾ ਲੱਗਾ ਕਿ 'ਅਕਾਲੀ ਲਹਿਰ' ਦੇ ਵੇਲੇ ਮੈਨੂੰ ਭੀ ਦੋ ਵਾਰੀ ਜੇਲ੍ਹ ਜਾਣਾ ਪਿਆ ਸੀ, ਤਾਂ ਉਸ ਨੇ ਬੜੇ ਸ਼ੌਂਕ ਨਾਲ ਮੈਥੋਂ ਜੇਲ੍ਹ ਵਿਚ ਕੈਦੀਆਂ ਨੂੰ ਮਿਲਦੀ ਖ਼ੁਰਾਕ ਆਦਿਕ ਬਾਰੇ ਪੁੱਛਣਾ ਸ਼ੁਰੂ ਕੀਤਾ। ਮੈਂ ਉਸ ਨੂੰ 'ਗੁਰੂ ਕਾ ਬਾਗ਼' ਦੇ ਮੋਰਚੇ ਵੇਲੇ ਦੀ ਇਕ ਹੱਡ-ਬੀਤੀ ਸੁਣਾਈ। ਗੁਰਦੁਆਰਾ-ਲਹਿਰ ਦੇ ਜੱਥੇਬੰਦ ਕੰਮ ਨੂੰ ਉਖੇੜਨ ਲਈ ਸਭ ਤੋਂ ਪਹਿਲਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ, ਜਨਰਲ ਸਕੱਤਰ, ਸਕੱਤਰ, ਮੀਤ ਸਕੱਤਰ ਤੇ ਕੁਝ ਉਹਨਾਂ ਮੈਂਬਰਾਂ ਨੂੰ ਫੜਿਆ ਗਿਆ ਜਿਨ੍ਹਾਂ ਸ਼ੁਰੂ ਵਿਚ ਹੀ ਜੋਸ਼ ਨਾਲ ਕੰਮ ਵਿਚ ਹਿੱਸਾ ਲਿਆ ਸੀ। ਅਸੀ ਨੌਂ ਜਣੇ ਸਾਂ। ਸਾਡੇ ਵਿਚ ਚੂਹੜਕਾਣੇ ਦੇ ਰਹਿਣ ਵਾਲੇ ਇਕ ਸਰਦਾਰ ਤੇਜਾ ਸਿੰਘ ਜੀ ਭੀ ਸਨ। ਉਹਨੀਂ ਦਿਨੀਂ ਜੇਲ੍ਹ ਵਿਚ ਮਸਰ ਜਾਂ ਬਤਾਊਂ ਹੀ ਆਮ ਤੌਰ 'ਤੇ ਮਿਲਿਆ ਕਰਦੇ ਸਨ। ਇਕ ਦਿਨ ਸਾਰੇ ਕੈਦੀਆਂ ਦੀ ਕਤਾਰ ਵਿਚ ਭੁੰਞੇ ਬੈਠਿਆਂ ਸਰਦਾਰ ਤੇਜਾ ਸਿੰਘ ਮੇਰੇ ਪਾਸ ਸਨ। ਬਤਾਊਆਂ ਦੀ ਭਾਜੀ ਵਰਤੀਜ ਗਈ, ਤੇ ਮੈਂ ਤੇਜਾ ਸਿੰਘ ਜੀ ਨੂੰ ਆਖਿਆ, "ਜੇਲ੍ਹਾਂ ਵਿਚ ਥੋਮ ਬੜਾ ਵਰਤਦੇ ਹਨ, ਸਾਬਤ ਤੁਰੀਆਂ ਹੀ ਪਾ ਦੇਂਦੇ ਹਨ।" ਮੇਰੀ ਇਹ ਗੱਲ ਸੁਣ ਕੇ ਉਹ ਹੱਸ ਪਏ

ਤੇ ਪੁੱਛਣ ਲੱਗੇ, "ਕਿੱਥੇ ਈ ਥੋਮ ?" ਮੈਂ ਆਖਿਆ, "ਵੇਖੋ, ਮੇਰੀ ਬਾਟੀ ਵਿਚ ਨੌਂ-ਦਸ ਸਾਬਤ ਤੁਰੀਆਂ ਹਨ।" ਕਹਿਣ ਲੱਗੇ, "ਤੂੰ ਅਜੇ ਨਵਾਂ ਪੰਛੀ ਹੈਂ, ਤੂੰ ਕੀ ਜਾਣੇ, ਇਥੇ ਕਿਹੜੇ ਕਿਹੜੇ ਪਦਾਰਥ ਮਿਲਦੇ ਹਨ! ਇਹ ਸੁੰਡ ਹਨ ਸੁੰਡ। ਜੋ 'ਵਧੀਆ' ਕਾਣੇ ਬਤਾਊਂ ਹੁੰਦੇ ਹਨ, ਉਹ ਸਾਡੇ ਲੋਕਾਂ ਨੂੰ ਖਾਣ ਲਈ ਦਿੱਤੇ ਜਾਂਦੇ ਹਨ।" ਇਹ ਸੁਣ ਕੇ ਪਹਿਲਾਂ ਤਾਂ ਮੇਰਾ ਜੀ ਬੜਾ ਖ਼ਰਾਬ ਜਿਹਾ ਹੋ ਗਿਆ, ਪਰ ਫਿਰ ਗਿੱਝ ਗਿਆ, ਤੇ ਉਹ 'ਥੋਮ' ਇਕ ਪਾਸੇ ਕਰ ਕੇ ਉਸ ਦੀ ਤਰੀ ਨਾਲ ਗੁਜ਼ਾਰਾ ਕਰ ਲਈਦਾ ਸੀ।

ਉਸ ਸਰਦਾਰ ਜੀ ਨੂੰ ਮੈਂ ਹੋਰ ਭੀ ਕਈ ਅੱਖੀਂ-ਵੇਖੀਆਂ ਸੁਣਾਈਆਂ, ਜਿਨ੍ਹਾਂ ਨੂੰ ਸੁਣ ਕੇ ਹੈਰਾਨੀ ਨਾਲ ਉਸ ਦਾ ਮੂੰਹ ਅੱਡਿਆ ਰਹਿ ਗਿਆ। ਆਖਣ ਲੱਗਾ, "ਮੈਂ ਕਾਫ਼ੀ ਚਿਰ ਤੋਂ ਮੈਂਬਰ ਹਾਂ, ਪਰ ਮੈਨੂੰ ਨਹੀਂ ਸੀ ਪਤਾ, ਕਿ ਜੇਲ੍ਹਾਂ ਵਿਚ ਇਹ ਸਲੂਕ ਹੁੰਦਾ ਹੈ। ਅਸੀ ਤਾਂ ਅੰਦਰੋਂ ਲਿਸ਼ਕੀ-ਪੋਚੀ ਵੇਖ ਕੇ ਸਮਝ ਲੈਂਦੇ ਸਾਂ ਕਿ ਇਥੇ ਹਰੇਕ ਚੀਜ਼ ਸਾਫ਼-ਸੁਥਰੀ ਹੋਵੇਗੀ।

ਪਰ ਇਸ ਵਿਚ ਉਸ ਸਰਦਾਰ ਦਾ ਕੀ ਕਸੂਰ ? ਸਾਹਿਬ ਫ਼ੁਰਮਾਂਦੇ ਹਨ :

**ਸੋ ਕਤ ਜਾਨੈ ਪੀਰ ਪਰਾਈ॥**
**ਜਾ ਕੈ ਅੰਤਰਿ ਦਰਦੁ ਨ ਪਾਈ॥** *(ਸੂਹੀ ਰਵਿਦਾਸ, ਪੰਨਾ ੭੯੩)*

ਅਮੀਰ ਸਰਮਾਏਦਾਰ ਜਗੀਰਦਾਰ ਆਦਮੀ ਭਾਵੇਂ ਕਿਤਨੀ ਹੀ ਨੇਕ-ਨੀਯਤੀ ਨਾਲ ਗ਼ਰੀਬਾਂ ਦੇ ਸੁਖ-ਅਰਾਮ ਵਾਸਤੇ ਜਤਨ ਕਰਨ, ਫਿਰ ਭੀ ਇਹ ਹੋ ਹੀ ਨਹੀਂ ਸਕਦਾ ਕਿ ਉਹ ਗ਼ਰੀਬਾਂ ਦੇ ਦੁੱਖੜੇ ਸਮਝ ਸਕਣ। ਗ਼ਰੀਬਾਂ ਦੇ ਦੁੱਖ ਉਹੀ ਜਾਣ ਸਕਦਾ ਹੈ ਜੋ ਗ਼ਰੀਬਾਂ ਦੇ ਵਿਚ ਰਹੇ।

ਜੋ ਲੋਕ ਨੀਵੀਂ ਜਾਤਿ ਵਾਲਿਆਂ ਦੇ ਨਾਲ ਛੋਹਣ ਨੂੰ ਪਾਪ ਸਮਝਦੇ ਸਨ, ਉਹ ਕੀ ਜਾਣ ਸਕਦੇ ਸਨ ਉਹਨਾਂ ਦੀਆਂ ਮੁਸੀਬਤਾਂ ? ਇਹਨਾਂ ਨਾਲ ਨਾ ਛੋਹਣ ਦਾ ਕਾਰਨ ਆਮ ਤੌਰ 'ਤੇ ਇਹ ਹੈ ਕਿ ਇਹਨਾਂ ਵਿਚਾਰਿਆਂ ਨੂੰ ਗੰਦੇ ਤੇ ਹੌਲੇ ਮੇਲ ਦੇ ਕੰਮ ਕਰਨੇ ਪੈਂਦੇ ਹਨ। ਸੋ, ਗੁਰੂ ਨਾਨਕ ਦੇਵ ਜੀ ਨੇ ਬਾਬਾ ਲਹਿਣਾ ਜੀ ਦੇ ਹਿਰਦੇ ਵਿਚ ਗ਼ਰੀਬਾਂ ਤੇ ਨੀਵਿਆਂ ਨਾਲ ਹਮਦਰਦੀ ਪੈਦਾ ਕਰਨ ਲਈ ਉਹਨਾਂ ਪਾਸੋਂ ਉਹਨਾਂ ਗ਼ਰੀਬਾਂ ਨੀਵਿਆਂ ਵਾਲੇ ਹੀ ਕੰਮ ਕਰਾਣੇ ਸ਼ੁਰੂ ਕਰ ਦਿੱਤੇ। ਜਿਉਂ ਜਿਉਂ ਬਾਬਾ ਜੀ ਮਿਹਨਤ-ਮਜ਼ਦੂਰੀ ਵਾਲੇ ਕੰਮ ਆਪਣੀ ਹੱਥੀਂ ਕਰਨ

ਲੱਗੇ, ਤਿਉਂ ਤਿਉਂ ਮਿਹਨਤੀ ਮਜ਼ਦੂਰ ਬੰਦੇ ਉਹਨਾਂ ਨੂੰ ਆਪਣੇ ਜਾਪਣ ਲੱਗ ਪਏ। ਬੱਸ! ਦੁਨੀਆ ਵਿਚ ਇਹੀ ਇਕ ਤਰੀਕਾ ਹੈ ਗ਼ਰੀਬਾਂ ਨਾਲ ਪਿਆਰ ਕਰਨ ਦੀ ਜਾਚ ਸਿਖਾਣ ਦਾ। ਹੋਰ ਕੋਈ ਫ਼ਿਲਾਸਫ਼ੀ ਜਾਂ ਕੋਈ ਬ੍ਰਹਮ-ਗਿਆਨ ਧਨੀ ਤੇ ਜਾਤਿ-ਅਭਿਮਾਨੀ ਨੂੰ ਗ਼ਰੀਬ ਦੇ ਨੇੜੇ ਨਹੀਂ ਲਿਆ ਸਕਦਾ। 'ਏਕੋ ਬ੍ਰਹਮ ਵਿਤੀਯੋ ਨਾਸਤਿ' ਦੀਆਂ ਸੁਰਾਂ ਲਾਣ ਵਾਲੇ ਇਥੇ ਹਜ਼ਾਰਾਂ ਲੱਖਾਂ ਦੀ ਗਿਣਤੀ ਵਿਚ ਸਨ, ਪਰ ਇਹ 'ਬ੍ਰਹਮ' ਉਹਨਾਂ ਨੂੰ ਸਿਰਫ਼ ਧਨੀਆਂ ਤੇ ਉੱਚ-ਜਾਤੀ ਵਾਲਿਆਂ ਵਿਚ ਹੀ ਦਿੱਸਦਾ ਸੀ। ਸਤਿਗੁਰੂ ਨਾਨਕ ਦੇਵ ਜੀ ਜਾਣਦੇ ਸਨ ਕਿ ਮਨੁੱਖਾਂ ਵਾਂਗ ਜੀਊਣ ਲਈ, ਸਭ ਬੰਦਿਆਂ ਵਿਚ ਰੱਬ ਵੇਖਣ ਲਈ, ਕਿਸੇ ਫ਼ਿਲਾਸਫ਼ੀ ਤੇ ਗਿਆਨ ਦੀ ਲੋੜ ਨਹੀਂ, ਗ਼ਰੀਬਾਂ ਤੇ ਨੀਵਿਆਂ ਵਾਲੇ ਕੰਮਾਂ ਤੋਂ ਨਫ਼ਰਤ ਹਟਾਣ ਦੀ ਜ਼ਰੂਰਤ ਹੈ। ਇਹ ਨਫ਼ਰਤ ਤਦੋਂ ਹੀ ਹਟ ਸਕਦੀ ਸੀ, ਜੇ ਇਹਨਾਂ ਵਾਲੇ ਕੰਮ ਹੱਥੀਂ ਕੀਤੇ ਜਾਣ। ਸੋ, ਬਾਬਾ ਲਹਿਣਾ ਜੀ ਨੇ ਛੇ ਸੱਤ ਸਾਲ ਇਹ ਸਬਕ ਮੁੜ ਮੁੜ ਪਕਾਇਆ। ਚਿੱਕੜ-ਭਰੀਆਂ ਪੰਡਾਂ ਚੁਕਣੀਆਂ, ਗੰਦੇ ਚਲ੍ਹੇ ਵਿਚੋਂ ਕਟੋਰਾ ਕੱਢਣਾ, ਧਰਮਸਾਲਾ ਵਿਚੋਂ ਮੋਈ ਹੋਈ ਚੂਹੀ ਚੁੱਕ ਕੇ ਬਾਹਰ ਸੁਟਣੀ, ਸਿਆਲੀ ਰਾਤੇ ਧਰਮਸਾਲਾ ਦੀ ਢੱਠੀ ਕੰਧ ਬਣਾਉਣੀ, ਸਿਆਲ ਦੀ ਬਹਾਰੇ ਅੱਧੀ ਰਾਤ ਵੇਲੇ ਦਰਿਆ 'ਤੇ ਕੱਪੜੇ ਧੋਣੇ—ਅਜਿਹੇ ਅਨੇਕ ਕੰਮਾਂ ਨੇ ਕਮੀਣਾਂ ਨਾਲ ਮਿਲ ਬੈਠਣ ਤੇ ਪਿਆਰ ਕਰਨ ਲਈ ਉਹਨਾਂ ਦਾ ਹਿਰਦਾ ਤਿਆਰ ਕਰ ਦਿੱਤਾ।

ਪਰ ਇਹ ਕਾਫ਼ੀ ਨਹੀਂ ਸੀ। ਅਜੇ ਲੱਖਾਂ ਬੰਦੇ ਐਸੇ ਸਨ ਜਿਨ੍ਹਾਂ ਦੀ ਹਾਲਤ ਇਹਨਾਂ ਤੋਂ ਭੀ ਵਧੀਕ ਨਿੱਘਰੀ ਹੋਈ ਸੀ, ਜਿਨ੍ਹਾਂ ਨੂੰ ਗ਼ਰੀਬੀ ਨੇ ਮੁਰਦਾਰ ਖਾਣ 'ਤੇ ਮਜਬੂਰ ਕੀਤਾ ਹੋਇਆ ਸੀ। ਕੀ ਬਾਬਾ ਲਹਿਣਾ ਜੀ ਇਹਨਾਂ ਨਾਲ ਬੈਠ ਕੇ ਪਿਆਰ ਕਰ ਸਕਣਗੇ ? ਸਤਿਗੁਰੂ ਨਾਨਕ ਦੇਵ ਜੀ ਨੇ ਹੁਣ ਲਹਿਣਾ ਜੀ ਨੂੰ ਇਹਨਾਂ ਅੱਤ ਦਰਜੇ ਦੇ ਗ਼ਰੀਬਾਂ ਤੇ ਨੀਵਿਆਂ ਦੇ ਸਾਥੀ ਬਣਨ ਲਈ ਤਿਆਰ ਕਰਨਾ ਸੀ। ਸਾਖੀ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਦਿਨ ਹਜ਼ੂਰ ਨੇ ਸਾਂਹਸੀਆਂ ਵਾਲਾ ਵੇਸ ਧਾਰਿਆ। ਕਈ ਕੁੱਤੇ ਨਾਲ ਲੈ ਲਏ, ਹੱਥ ਵਿਚ ਇਕ ਸੋਟਾ ਫੜ ਲਿਆ। ਕਮਜ਼ੋਰ ਸ਼ਰਧਾ ਵਾਲੇ ਤਾਂ ਛੇਤੀ ਹੀ ਝੜ ਗਏ। ਜੋ ਨੇੜੇ ਆਉਂਦਾ ਸੀ, ਉਸ ਨੂੰ ਸੋਟੇ ਮਾਰਨ ਦਾ ਡਰਾਵਾ ਦੇਂਦੇ ਸਨ। ਆਖ਼ਰ ਇਸ ਖੇਡ ਦੇ ਅੰਤ ਵਿਚ ਸਿਰਫ਼ ਤਿੰਨ ਸਿੱਖ ਰਹਿ ਗਏ, ਜਿਨ੍ਹਾਂ ਸਾਥ ਨਾ ਛੱਡਿਆ। ਇਹਨਾਂ ਵਿਚੋਂ

ਇਕ ਸਨ ਬਾਬਾ ਲਹਿਣਾ ਜੀ। ਇਤਨੇ ਨੂੰ ਸਤਿਗੁਰੂ ਜੀ ਦਰਿਆ (ਰਾਵੀ) ਕੰਢੇ ਬੇਲੇ ਵਿਚ ਜਾ ਅੱਪੜੇ। ਹਜ਼ੂਰ ਨੇ ਇਹਨਾਂ ਨੂੰ ਫਿਰ ਧਮਕਾਇਆ ਤੇ ਮੁੜ ਜਾਣ ਲਈ ਪ੍ਰੇਰਿਆ, ਪਰ ਉਹ ਸ਼ਰਧਾ ਵਿਚ ਟਿਕੇ ਰਹੇ। ਸਤਿਗੁਰੂ ਜੀ ਨੇ ਚਿੱਟੀ ਚਾਦਰ ਨਾਲ ਕੱਜੀ ਹੋਈ ਇਕ ਚੀਜ਼ ਵੱਲ ਇਸ਼ਾਰਾ ਕਰ ਕੇ ਆਖਿਆ, "ਜੇ ਨਹੀਂ ਜਾਂਦੇ ਤਾਂ ਇਹ ਮੁਰਦਾ ਖਾਉ।" ਇਹ ਸੁਣ ਕੇ ਇਕੱਲੇ ਬਾਬਾ ਲਹਿਣਾ ਜੀ ਰਹਿ ਗਏ, ਬਾਕੀ ਦੋਵੇਂ ਸਿੱਖ ਭੀ ਚਲੇ ਗਏ। ਹਜ਼ੂਰ ਨੇ ਪੁੱਛਿਆ, "ਤੁਸੀ ਕਿਉਂ ਨਹੀਂ ਜਾਂਦੇ ? ਜੇ ਨਹੀਂ ਜਾਣਾ ਤਾਂ ਖਾਉ ਇਹ ਮੁਰਦਾ।" ਬਾਬਾ ਲਹਿਣਾ ਜੀ ਨੇ ਬੜੀ ਗ਼ਰੀਬੀ ਤੇ ਧੀਰਜ ਨਾਲ ਅਰਜ਼ ਕੀਤੀ, "ਪਾਤਿਸ਼ਾਹ! ਤੇਰਾ ਦਰ ਛੱਡ ਕੇ ਹੁਣ ਹੋਰ ਕਿੱਥੇ ਜਾਵਾਂ ? ਹੁਕਮ ਕਰੋ, ਕਿਹੜੇ ਪਾਸੇ ਵਲੋਂ ਖਾਣਾ ਸ਼ੁਰੂ ਕਰਾਂ ?"

ਬੱਸ ! ਗੁਰੂ ਨਾਨਕ ਸਾਹਿਬ ਨੂੰ ਯਕੀਨ ਆ ਗਿਆ ਕਿ ਹੁਣ ਕੋਈ ਅਜਿਹਾ ਗ਼ਰੀਬ ਤੋਂ ਗ਼ਰੀਬ ਤੇ ਨੀਵੇਂ ਤੋਂ ਨੀਵਾਂ ਨਹੀਂ ਰਹਿ ਗਿਆ, ਜਿਸ ਨਾਲ ਬਾਬਾ ਲਹਿਣਾ ਜੀ ਪਿਆਰ ਨਾ ਕਰ ਸਕਣਗੇ। ਗਲ ਲਾਇਓ ਨੇ, ਤੇ ਗ਼ਰੀਬਾਂ ਨੀਵਿਆਂ ਵਿਚ ਮਨੁੱਖਤਾ ਦਾ ਅਹਿਸਾਸ ਪੈਦਾ ਕਰਨ ਦੀ ਜ਼ਿੰਮੇਵਾਰੀ ਹਜ਼ੂਰ ਨੇ ਇਹਨਾਂ ਨੂੰ ਸੌਂਪ ਦਿੱਤੀ।[੧]

ਗੁਰੂ ਅੰਗਦ ਸਾਹਿਬ ਨੇ ਗੁਰਿਆਈ ਦੀ ਜ਼ਿੰਮੇਵਾਰੀ ਸਤੰਬਰ ੧੫੩੯ ਤੋਂ ਫ਼ਰਵਰੀ ੧੫੫੨ ਤਕ ਨਿਬਾਹੀ। ਇਸ ਸਮੇ ਵਿਚ ਭੀ ਗ਼ਰੀਬਾਂ ਨਾਲ ਪਿਆਰ ਕਰਨਾ ਇਹਨਾਂ ਨੇ ਮੁੱਖ-ਆਦਰਸ਼ ਵਜੋਂ ਸਾਹਮਣੇ ਰਖਿਆ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਵਾਰੀ ਜੋਗੀਆਂ ਦੀ ਇਕ ਜਮਾਤ ਖਡੂਰ ਸਾਹਿਬ ਆ ਗਈ। ਗੁਰੂ ਕੇ ਲੰਗਰ ਵਿਚ ਜਿਵੇਂ ਹੋਰ ਆਏ-ਪਰਦੇਸੀਆਂ ਦੀ ਭੋਜਨ ਆਦਿਕ ਨਾਲ ਸੇਵਾ ਹੁੰਦੀ ਸੀ, ਤਿਵੇਂ ਇਹਨਾਂ ਜੋਗੀਆਂ ਦੀ ਭੀ ਕੀਤੀ ਗਈ। ਜਮਾਤ ਦਾ ਮਹੰਤ ਬਹੁਤ ਪ੍ਰਸੰਨ ਹੋਇਆ। ਪਰ ਜਦੋਂ ਉਸ ਨੂੰ ਇਹ ਪਤਾ ਲੱਗਾ ਕਿ ਇਸ ਲੰਗਰ ਦੇ ਨਾਲ ਕੋਈ ਜਾਗੀਰ ਆਦਿਕ ਨਹੀਂ ਹੈ, ਸਿਰਫ਼ ਸਿੱਖਾਂ ਦੀ ਸ਼ਰਧਾ-ਭਗਤੀ ਨਾਲ ਹੀ ਚੱਲਦਾ ਹੈ, ਤਾਂ ਉਸ ਨੇ ਸਤਿਗੁਰੂ ਜੀ ਨੂੰ ਕਿਹਾ ਕਿ ਅਸੀ ਜੋਗੀ ਲੋਕ ਰਿੱਧੀਆਂ ਸਿਧੀਆਂ ਵਾਲੇ ਹੋਇਆ ਕਰਦੇ ਹਾਂ, ਕੋਈ ਕਿਸੇ

---

੧. ਇਹ ਜ਼ਿਕਰ ਸਤੰਬਰ ਸੰਨ ੧੫੩੯ ਦਾ ਹੈ। ਉਸ ਵੇਲੇ ਬਾਬਾ ਲਹਿਣਾ ਜੀ (ਤੇ ਹੁਣ ਗੁਰੂ ਅੰਗਦ ਸਾਹਿਬ) ਦੀ ਉਮਰ ਸਾਢੇ ਚੌਂਤੀ ਸਾਲ ਦੀ ਸੀ।

ਬਰਕਤ ਦੀ ਲੋੜ ਹੋਵੇ ਤਾਂ ਦੱਸੋ, ਅਸੀ ਪੂਰੀ ਕਰ ਦੇਈਏ। ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਸਾਡੇ ਪਾਤਿਸ਼ਾਹ ਸਾਹਿਬ ਗੁਰੂ ਨਾਨਕ ਦੇਵ ਜੀ ਦੇ ਘਰ ਵਿਚ ਕਿਸੇ ਚੀਜ਼ ਦੀ ਕਮੀ ਨਹੀਂ ਹੈ, ਉਸ ਦੇ ਦਰ ਤੋਂ ਸਾਨੂੰ ਸਭ ਕੁਝ ਹਾਸਲ ਹੈ। ਪਰ ਮਹੰਤ ਨੇ ਆਖਿਆ ਕਿ ਅਸੀ ਹੁਣ ਮੂੰਹੋਂ ਬਚਨ ਕੱਢ ਚੁੱਕੇ ਹਾਂ, ਤੁਸੀ ਜ਼ਰੂਰ ਕੁਝ ਸਾਥੋਂ ਭੀ ਲਵੋ। ਮਹੰਤ ਦਾ ਹੱਠ ਵੇਖ ਕੇ ਸਤਿਗੁਰੂ ਅੰਗਦ ਦੇਵ ਜੀ ਨੇ ਉੱਤਰ ਦਿੱਤਾ ਕਿ ਜੇ ਤੁਸਾਂ ਜ਼ਰੂਰ ਕੁਝ ਦੇਣਾ ਹੀ ਹੈ ਤਾਂ 'ਗ਼ਰੀਬੀ' ਦੇ ਦਿਓ। ਮਹੰਤ ਕੁਝ ਹੈਰਾਨ ਜਿਹਾ ਹੋ ਗਿਆ, ਕੁਝ ਹੌਲਾ ਜਿਹਾ ਪੈ ਗਿਆ। ਕਹਿਣ ਲੱਗਾ, "ਜੀ ! ਸਾਡੇ ਪਾਸ ਇਹ ਵਸਤ ਤਾਂ ਨਹੀਂ ਹੈ, ਇਹ ਤਾਂ ਅੱਗੇ ਹੀ ਗੁਰੂ ਨਾਨਕ ਪ੍ਰਭੂ-ਦਰ ਤੋਂ ਲੈ ਚੁਕੇ ਹਨ।"

ਭਾਈ ਗੁਰਦਾਸ ਜੀ ਨੇ ਭੀ ਲਿਖਿਆ ਹੈ :

**ਬਾਬਾ ਪੈਧਾ ਸਚਿ ਖੰਡਿ, ਨਉਨਿਧਿ ਨਾਮੁ ਗਰੀਬੀ ਪਾਈ॥**

*(ਪਉੜੀ ੨੪, ਵਾਰ ਪਹਿਲੀ)*

ਪ੍ਰਭੂ ਦੀ ਯਾਦ ਤੇ ਗ਼ਰੀਬੀ, ਇਹ ਦੋ ਬਖ਼ਸ਼ਸ਼ਾਂ ਗੁਰੂ ਨਾਨਕ ਸਾਹਿਬ ਨੇ ਮਾਲਕ ਦੇ ਦਰ ਤੋਂ ਪ੍ਰਾਪਤ ਕੀਤੀਆਂ ਸਨ।

ਪਰ ਇਸ 'ਗ਼ਰੀਬੀ' ਤੋਂ ਕੀ ਭਾਵ ਹੈ ?

ਨਿਰੀਆਂ ਲਿਫ਼ ਲਿਫ਼ ਕੇ ਨਮਸਕਾਰਾਂ ਕਰਨ ਦਾ ਨਾਂ ਗ਼ਰੀਬੀ ਨਹੀਂ ਹੈ। ਇਸ ਬਾਰੇ ਤਾਂ ਗੁਰੂ ਨਾਨਕ ਸਾਹਿਬ ਦਾ ਹੁਕਮ ਹੈ :

**ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥**
**ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥**

*(ਆਸਾ ਮ: ੧, ਪੰਨਾ ੪੭੦)*

'ਗ਼ਰੀਬੀ' ਦਾ ਸਹੀ ਸਰੂਪ ਸਮਝਣ ਵਾਸਤੇ 'ਗ਼ਰੀਬੀ' ਮੰਗਣ ਵਾਲੇ ਸਤਿਗੁਰੂ ਅੰਗਦ ਸਾਹਿਬ ਜੀ ਦੇ ਜੀਵਨ ਦਾ ਹੀ ਦੀਦਾਰ ਕਰੀਏ। ਜ਼ਿਕਰ ਆਉਂਦਾ ਹੈ ਕਿ ਇਕ ਦਿਨ ਹਜ਼ੂਰ ਬਾਲਕਾਂ ਨਾਲ ਖੇਡ ਰਹੇ ਸਨ, ਬਾਦਸ਼ਾਹ ਹਮਾਯੂੰ, ਸ਼ੇਰ ਸ਼ਾਹ ਤੋਂ ਹਾਰ ਖਾ ਕੇ ਕਾਬਲ ਨੂੰ ਭੱਜਾ ਜਾਂਦਾ ਖਡੂਰ ਸਾਹਿਬ ਆਇਆ। ਸਤਿਗੁਰੂ ਜੀ ਬਾਲਕਾਂ ਨਾਲ ਹੀ ਪਰਚੇ ਰਹੇ। ਹਮਾਯੂੰ ਨੂੰ ਕਰੋਧ ਆਇਆ ਕਿ ਇਸ ਫ਼ਕੀਰ ਨੇ ਹਿੰਦ ਦੇ ਬਾਦਸ਼ਾਹ ਵੱਲ ਤੱਕਿਆ ਭੀ ਨਹੀਂ,

ਤਲਵਾਰ ਮਿਆਨ ਵਿਚੋਂ ਕੱਢਣ ਦੀ ਕੋਸ਼ਸ਼ ਕੀਤੀ। ਸਤਿਗੁਰੂ ਜੀ ਨੇ ਮੁਸਕਰਾ ਕੇ ਆਖਿਆ, "ਭਾਈ! ਇਹ ਤੇਰੀ ਤਲਵਾਰ ਰਣ ਵਿਚ ਸੂਰਮੇ ਦੇ ਟਾਕਰੇ 'ਤੇ ਖੁੰਢੀ ਹੋ ਗਈ ਸੀ, ਪਰ ਹੁਣ ਫ਼ਕੀਰਾਂ ਉੱਤੇ ਚਲਾਣ ਨੂੰ ਸ਼ੇਰ ਹੋ ਪਿਆ ਹੈਂ।"

ਦੀਨਾਂ ਤੇ ਬਾਲਕਾਂ ਨਾਲ ਪਿਆਰ ਕਰਨ ਵਾਲਾ ਇਹ ਹਿਰਦਾ ਹੰਕਾਰੀ ਅੱਗੇ ਨਹੀਂ ਲਿਫ਼ਿਆ, ਪਰ ਗ਼ਰੀਬਾਂ ਨਾਲ ਖਰ੍ਹਵਾ ਹੋਣ ਵਾਲੇ ਬੰਦੇ ਦਾ ਰਵੱਈਆ ਪਸੰਦ ਨਹੀਂ ਕਰਦੇ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਲੰਗਰ ਵਿਚ ਇਕ ਸਿੱਖ ਮਾਹਣਾ ਸੇਵਾ ਕਰਿਆ ਕਰਦਾ ਸੀ। ਸਹਿਜੇ ਸਹਿਜੇ ਇਹ ਮਾਹਣਾ ਗ਼ਰੀਬ ਅਭਿਆਗਤ ਸਿੱਖਾਂ ਨੂੰ ਡਾਂਟਣ ਲੱਗ ਪਿਆ ਕਿ ਮੈਂ ਕੰਗਾਲ ਸਿੱਖਾਂ ਦਾ ਨੌਕਰ ਨਹੀਂ, ਮੈਂ ਤਾਂ ਗੁਰੂ ਦਾ ਸੇਵਕ ਹਾਂ। ਜਦੋਂ ਇਕ ਦੋ ਵਾਰੀ ਸਮਝਾਣ 'ਤੇ ਭੀ ਇਹ ਆਪਣੇ ਇਸ ਰਵੱਈਏ ਨੂੰ ਸੁਧਾਰ ਨਾ ਸਕਿਆ ਤਾਂ ਹਜ਼ੂਰ ਨੇ ਫ਼ੁਰਮਾਇਆ ਕਿ ਜੇ ਗ਼ਰੀਬਾਂ ਵਾਸਤੇ ਤੇਰੇ ਹਿਰਦੇ ਵਿਚ ਹੰਕਾਰ ਦੀ ਇਤਨੀ ਅੱਗ ਬਲ ਰਹੀ ਹੈ, ਜੇ ਗੁਰੂ-ਦਰ 'ਤੇ ਆ ਕੇ ਭੀ ਤੈਨੂੰ ਮਿੱਠਤ ਦੀ ਠੰਢ ਨਸੀਬ ਨਹੀਂ ਹੋ ਸਕੀ, ਤਾਂ ਜਾਹ ਕਿਤੇ ਜੰਗਲ ਵਿਚ ਜਾ ਕੇ ਸੜ ਮਰ!

ਸੋ, ਗੁਰੂ ਨਾਨਕ ਪਾਤਿਸ਼ਾਹ ਦੇ ਘਰ ਦੀ 'ਗ਼ਰੀਬੀ' ਦਾ ਭਾਵ ਹੈ—'ਗ਼ਰੀਬਾਂ ਨਾਲ ਪਿਆਰ', 'ਗ਼ਰੀਬਾਂ ਨਾਲ ਮਿਲ ਬੈਠਣਾ'।

ਪਰ ਇਥੇ ਹੀ ਪ੍ਰਸ਼ਨ ਉਠਦਾ ਹੈ—ਕੀ ਸਤਿਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਭਾਰਤ ਵਿਚ ਗ਼ਰੀਬਾਂ ਤੇ ਨੀਵਿਆਂ ਦੀ ਸਾਰ ਲੈਣ ਦਾ ਕੋਈ ਉੱਦਮ ਨਹੀਂ ਸੀ ? ਇਹ ਸਰਾਵਾਂ, ਤਲਾਅ, ਬਾਉਲੀਆਂ ਆਦਿਕ ਗ਼ਰੀਬ ਰਾਹੀਆਂ ਦੀ ਸੇਵਾ ਵਾਸਤੇ ਹੀ ਬਣੀਆਂ ਸਨ। ਜੱਗ ਆਦਿਕਾਂ ਵਿਚ ਜਿਥੇ ਬ੍ਰਾਹਮਣਾਂ ਦੀ ਸੇਵਾ ਹੁੰਦੀ ਸੀ, ਉਥੇ ਸੈਂਕੜੇ ਹਜ਼ਾਰਾਂ ਗ਼ਰੀਬਾਂ ਤੇ ਨੀਵਿਆਂ ਦੀ ਭੀ ਪਾਲਣਾ ਹੋ ਜਾਂਦੀ ਸੀ। ਬਿਕ੍ਰਮਾਜੀਤ ਤੇ ਕਰਣ ਵਰਗੇ ਕਈ ਰਾਜੇ ਹੋਏ ਹਨ ਜਿਨ੍ਹਾਂ ਨੂੰ ਗ਼ਰੀਬ ਤੇ ਨੀਵੇਂ ਲੋਕ 'ਧੰਨ ਧੰਨ' ਆਖਦੇ ਰਹੇ।

ਇਹ ਠੀਕ ਹੈ ਕਿ ਦਾਨੀ ਲੋਕਾਂ ਨੇ ਖੂਹ ਲਵਾਏ, ਤਲਾਅ ਬਣਵਾਏ, ਪਰ ਨੀਵੀਂ ਜਾਤਿ ਵਾਲੇ ਦੀ ਪਾਣੀ ਦੀ ਟੂਟੀ ਵੱਖਰੀ ਤੇ ਉਸਦੇ ਨ੍ਹਾਉਣ ਲਈ ਘਾਟ ਵੱਖਰਾ ਹੀ ਰਿਹਾ। ਰੱਬੀ ਦਾਤ 'ਪਾਣੀ' ਵਰਤਣ ਵੇਲੇ ਭੀ ਨੀਵੇਂ ਨੂੰ ਨੀਵੇਂ-ਪਨ ਦਾ ਅਹਿਸਾਸ ਕਰਾਇਆ ਜਾਂਦਾ ਰਿਹਾ ਹੈ। ਅਜੇ ਤਕ ਇਹੀ ਹਾਲ ਹੈ। ਦਾਨੀ

ਮਨੁੱਖ ਛਬੀਲ ਲਵਾਉਂਦਾ ਹੈ, ਪਰ ਛਬੀਲੀਆ ਇਕ ਹਿੰਦੂ ਨੂੰ ਤਾਂ ਨੇੜੇ ਬਿਠਾ ਕੇ ਪਾਣੀ ਪਿਲਾਂਦਾ ਹੈ, ਵਿਚਾਰੇ ਚੂਹੜੇ ਵਾਸਤੇ ਵੱਖਰੀਆਂ ਟਿੰਡਾਂ ਗੱਡ ਰੱਖੀਆਂ ਹਨ। ਛਬੀਲੀਆ ਟਿੰਡ ਵਿਚ ਪਾਣੀ ਪਾਂਦਾ ਹੈ, ਉਸ ਟਿੰਡ ਵਿਚੋਂ ਨਿਕਲ ਕੇ ਪਾਣੀ ਇਕ ਨਸਾਰ ਵਿਚ ਆਉਂਦਾ ਹੈ, ਜਿੱਥੋਂ ਉਹ ਵਿਚਾਰੇ ਪਾਣੀ ਪੀਂਦੇ ਹਨ। ਇਸ 'ਦਾਨ' ਦੀ ਰਾਹੀਂ ਭੀ ਗ਼ਰੀਬਾਂ ਤੇ ਨੀਵਿਆਂ ਦੀ ਇਨਸਾਨੀਅਤ ਨੂੰ ਪੈਰਾਂ ਹੇਠ ਲਤਾੜਿਆ ਜਾ ਰਿਹਾ ਹੈ। ਸਤਿਗੁਰੂ ਨਾਨਕ ਦੇਵ ਜੀ ਅਜਿਹੇ 'ਦਾਨੀ' ਪੈਦਾ ਕਰਨ ਨਹੀਂ ਸਨ ਆਏ, ਉਹ ਤਾਂ ਗ਼ਰੀਬਾਂ ਤੇ ਨੀਵਿਆਂ ਵਿਚ ਇਨਸਾਨੀਅਤ ਦਾ ਅਹਿਸਾਸ ਪੈਦਾ ਕਰਨ ਆਏ ਸਨ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਨਾਨਕ ਪਾਤਿਸ਼ਾਹ ਦੇ ਨਾਮ-ਲੇਵਾ ਸਿੱਖ, ਸਤਿਗੁਰੂ ਦਾ ਇਹ ਗ਼ਰੀਬਾਂ ਨਾਲ ਪਿਆਰ ਕਰਨ ਵਾਲਾ ਸੁਨੇਹਾ, ਆਪਣੇ ਆਂਢ-ਗੁਆਂਢ ਅਪੜਾਣ ਵਿਚ ਕਾਫ਼ੀ ਜ਼ੋਰ ਲਾ ਰਹੇ ਹਨ। ਇਕ ਉਹ ਵਕਤ ਭੀ ਸੀ ਜਦੋਂ ਸਿੱਖ ਧਰਮ ਦੇ ਕੇਂਦਰੀ ਪਵਿੱਤਰ ਅਸਥਾਨ ਅੰਦਰ ਸਿਰਫ਼ ਸਿੱਖ-ਨੁਮਾ ਹਿੰਦੂਆਂ ਨੂੰ ਹੀ ਜਾਣ ਦੀ ਆਗਿਆ ਸੀ, ਸਿੰਘ ਸਭਾ ਲਹਿਰ ਵਿਚ ਕੰਮ ਕਰਨ ਵਾਲਿਆਂ ਨੂੰ ਚੂਹੜੇ ਚਮਾਰ ਸਮਝਿਆ ਜਾਂਦਾ ਸੀ ਤੇ ਦੁਰਕਾਰਿਆ ਜਾਂਦਾ ਸੀ। ਹੁਣ ਉਤਨੀ ਨਿੱਘਰੀ ਹੋਈ ਹਾਲਤ ਨਹੀਂ ਹੈ। ਪਰ ਅਜੇ ਭੀ ਅਸੀ ਗੁਰੂ ਪਾਤਿਸ਼ਾਹ ਦੇ ਨਿਸ਼ਾਨੇ ਤੋਂ ਬਹੁਤ ਹੇਠਾਂ ਹਾਂ। ਅਜੇ ਭੀ ਉਹਨਾਂ ਲੋਕਾਂ ਨਾਲ ਬਰਾਬਰੀ ਦਾ ਸਲੂਕ ਨਹੀਂ ਹੋ ਰਿਹਾ। ਅਸੀ ਸਾਲ ਦੇ ਸਾਲ ਗੁਰਪੁਰਬਾਂ ਸਮੇ ਜਲੂਸਾਂ ਉਤੇ ਹਜ਼ਾਰਾਂ ਰੁਪਏ ਖ਼ਰਚ ਕਰ ਰਹੇ ਹਾਂ, ਬੇਸ਼ਕ ਇਹ ਖ਼ਰਚ ਕਰੀਏ, ਪਿਆਰੇ ਸਤਿਗੁਰੂ ਦੀ ਯਾਦ ਵਿਚ ਜਿਤਨਾ ਭੀ ਉਤਸ਼ਾਹ ਵਿਖਾਈਏ ਥੋੜਾ ਹੈ, ਪਰ ਗੁਰੂ ਨਾਨਕ ਇਹਨਾਂ ਢੋਲ-ਢਮੱਕਿਆਂ ਤੋਂ ਸ਼ਾਇਦ ਵੱਖਰਾ ਝੁੱਗੀਆਂ ਵਿਚ ਬੈਠੇ ਗ਼ਰੀਬ ਨੀਵਿਆਂ ਨਾਲ ਪਿਆਰ ਕਰਦਾ ਕਹਿ ਰਿਹਾ ਹੋਵੇ :

**ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ ॥**
**ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ ॥**
**ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ ॥**

*(ਸਿਰੀਰਾਗੁ ਮ: ੧, ਪੰਨਾ ੧੫)*

ਸਿੱਖ ਕੌਮ ਨੇ ਵਿੱਦਿਆ ਦੇ ਮੈਦਾਨ ਵਿਚ ਕਾਫ਼ੀ ਹੰਭਲਾ ਮਾਰਿਆ ਹੈ, ਸੈਂਕੜੇ ਸਕੂਲ ਖੋਲ੍ਹ ਦਿੱਤੇ ਹਨ। ਪਰ ਜਦੋਂ ਇਹ ਵੇਖੀਦਾ ਹੈ ਕਿ ਇਹਨਾਂ ਆਸ਼ਰਮਾਂ

ਵਿਚੋਂ ਆਮ ਤੌਰ 'ਤੇ ਸਿਰਫ਼ ਪੈਸੇ ਵਾਲੇ ਤੇ ਉੱਚੀਆਂ ਜਾਤਾਂ ਦੇ ਬੰਦੇ ਹੀ ਬੱਚੇ ਪੜ੍ਹਾ ਸਕਦੇ ਹਨ, ਤੇ ਪੜ੍ਹਾ ਰਹੇ ਹਨ, ਤਦੋਂ ਸੱਟ ਜਿਹੀ ਵੱਜਦੀ ਹੈ ਕਿ ਉਹਨਾਂ ਨੀਚ ਨਿਮਾਣਿਆਂ ਨੂੰ ਗੁਰੂ ਨਾਨਕ ਪਾਤਿਸ਼ਾਹ ਦੇ ਘਰ ਦੇ ਚਸ਼ਮਿਆਂ ਤੋਂ ਭੀ ਚੁਲੀ ਭਰ ਪਾਣੀ ਨਹੀਂ ਮਿਲ ਸਕਦਾ।

ਇਹ ਨਹੀਂ ਕਿ ਉਹਨਾਂ ਦੇ ਰਾਹ ਵਿਚ ਆਸ਼ਰਮਾਂ ਵਲੋਂ ਕੋਈ ਰੁਕਾਵਟਾਂ ਹਨ। ਪਰ ਮੌਜੂਦਾ ਵਿੱਦਿਅਕ ਮਹਿਕਮੇ ਦੇ ਨਿਯਮਾਂ ਦਾ ਕੁਝ ਐਸਾ ਝੰਬੇਲੇ-ਦਾਰ ਗੇੜ ਹੈ ਜਿਸ ਵਿਚ ਫਸਣ ਕਰਕੇ ਉਹਨਾਂ ਨਿਮਾਣਿਆਂ ਦੀ ਸਾਰ ਨਹੀਂ ਲਈ ਜਾ ਰਹੀ। ਉਹ ਗ਼ਰੀਬ ਹਨ, ਅੱਤ ਗ਼ਰੀਬ ਹਨ, ਉਹਨਾਂ ਪਾਸ ਆਪਣੇ ਬੱਚੇ ਪੜ੍ਹਾਣ ਲਈ ਉਹ ਸਹੂਲਤਾਂ ਨਹੀਂ ਜੋ ਉਹਨਾਂ ਤੋਂ ਉਚੇਰੀਆਂ ਜਾਤਾਂ ਵਾਲਿਆਂ ਨੂੰ ਹਨ। ਆਪਣੇ ਵਿੱਦਿਅਕ ਆਸ਼ਰਮਾਂ ਵਿਚ ਝਾੜੂ ਦੀ ਸੇਵਾ ਕਰਨ ਵਾਲਿਆਂ ਦਾ ਹਾਲ ਵੇਖੋ। ਇਹਨਾਂ ਦੇ ਸਿਰ 'ਤੇ ਕੇਸ ਭੀ ਹਨ, ਇਹ ਆਪਣੇ ਆਪ ਨੂੰ ਸਿੱਖ ਆਖਣ ਦਾ ਭੀ ਫ਼ਖ਼ਰ ਕਰਦੇ ਹਨ, ਪਰ ਤੀਹ ਤੀਹ ਸਾਲ ਤੋਂ ਇਹਨਾਂ ਸਰੋਵਰਾਂ ਦੇ ਕੰਢੇ 'ਤੇ ਬੈਠੇ ਇਹ ਵਿਚਾਰੇ ਨਿਮਾਣੇ ਵਾਂਜੇ ਹੀ ਬੈਠੇ ਹਨ। ਸਕੂਲਾਂ ਕਾਲਜਾਂ ਵਿਚ ਜੋ ਨੌਜਵਾਨ ਕਈ ਕਈ ਸਾਲ ਆ ਕੇ ਪੜ੍ਹਦੇ ਰਹਿੰਦੇ ਹਨ, ਇਹ ਝਾੜੂ-ਬਰਦਾਰ ਉਹਨਾਂ ਦੀ ਹਰ ਤਰ੍ਹਾਂ ਸੇਵਾ ਕਰਦੇ ਹਨ, ਪੜ੍ਹਾਈ ਮੁਕਾ ਕੇ ਤੁਰਨ ਲੱਗਿਆਂ ਨੂੰ ਲੱਖ ਲੱਖ ਅਸੀਸਾਂ ਦੇਂਦੇ ਹਨ, ਪਰ ਇਹਨਾਂ ਦੇ ਦਿਲ ਵਿਚ ਵੜ ਕੇ ਵੇਖੋ। ਇਹਨਾਂ ਦੇ ਅੰਦਰ ਹਉਕੇ ਹਨ, ਕਿਉਂਕਿ ਇਹਨਾਂ ਆਸ਼ਰਮਾਂ ਦੇ ਕੋਲ ਬੈਠਿਆਂ ਭੀ ਇਹਨਾਂ ਦੇ ਆਪਣੇ ਬੱਚੇ ਇਹਨਾਂ ਵਾਲੇ ਗੰਦੇ ਝਾੜੂ ਫੜਨ ਜੋਗੇ ਹੀ ਰਹਿ ਜਾਂਦੇ ਹਨ।

ਗੁਰੂ ਕਰੇ, ਕੋਈ ਐਸਾ ਪ੍ਰਬੰਧ ਹੋ ਜਾਏ ਜਿਸ ਕਰਕੇ ਇਹ ਵਿਚਾਰੇ ਭੀ ਵਿੱਦਿਆ ਪੜ੍ਹ ਸਕਣ, ਤੇ ਇਨਸਾਨ ਬਣ ਕੇ ਤੇ ਅਖਵਾ ਕੇ ਗੁਰੂ ਨਾਨਕ ਪਾਤਿਸ਼ਾਹ ਦੇ ਨਾਮ-ਲੇਵਾ ਸਿੱਖਾਂ ਨਾਲ ਬੈਠਣ-ਜੋਗੇ ਹੋ ਜਾਣ, ਅਤੇ ਆਪਣੀ ਕੌਮ ਤੇ ਦੇਸ ਦਾ ਸੱਚਾ ਤੇ ਸੁੱਚਾ ਅੰਗ ਬਣ ਸਕਣ।

# ਰੱਬੀ ਪੈਂਡਾ ਤੇ ਦਲੀਲਾਂ ਦੇ ਘੋੜੇ

ਸੰਨ ੧੬੮੪-੮੫ ਦਾ ਜ਼ਿਕਰ ਹੈ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਰਿਆਸਤ ਨਾਹਨ ਵਿਚ ਗਏ ਹੋਏ ਸਨ। ਇਹ ਰਿਆਸਤ ਜਮਨਾ ਨਦੀ ਦੇ ਉਰਾਰਲੇ ਪਾਸੇ ਹੈ ਤੇ ਅਨੰਦਪੁਰ ਸਾਹਿਬ ਤੋਂ ਕਈ ਇਕ ਸੌ ਮੀਲ ਦੇ ਕਰੀਬ ਹੈ। ਇਥੇ ਹੀ ਹਜ਼ੂਰ ਨੇ ਜਮਨਾ ਦੇ ਕੰਢੇ 'ਤੇ ਇਹਨਾਂ ਭੁੱਲੜ ਪੱਥਰ-ਪੂਜ ਪਹਾੜੀਆਂ ਦੀ ਖ਼ਾਤਰ ਗੁਰੂ ਨਾਨਕ ਪਾਤਿਸ਼ਾਹ ਦੀ ਬਖ਼ਸ਼ੀ ਹੋਈ ਰੌਸ਼ਨੀ ਦਾ ਮੁਨਾਰਾ ਤਿਆਰ ਕੀਤਾ ਸੀ, ਜਿਸ ਦਾ ਨਾਮ ਸ੍ਰੀ ਪਾਉਂਟਾ ਸਾਹਿਬ ਹੈ। ਜਮਨਾ ਤੋਂ ਪਾਰਲੇ ਪਾਸੇ ਦੀ ਦੂਣ ਵਿਚ ਬਾਬਾ ਰਾਮਰਾਇ ਜੀ ਰਹਿੰਦੇ ਸਨ। ਐਸ਼੍ਵਰਜ-ਪ੍ਰਤਾਪ ਬਹੁਤ ਸੀ, ਕੋਈ ਸਾਧਾਰਨ ਜਿਹੇ ਤਾਂ ਨਹੀਂ ਸਨ, ਬੰਦਗੀ ਤੇ ਕਰਨੀ ਵਾਲੇ ਸਨ। ਪਰ ਇਹ ਐਸ਼੍ਵਰਜ-ਪ੍ਰਤਾਪ ਭੀ ਕਈ ਵਾਰੀ ਟਪਲਾ ਲੁਆ ਦੇਂਦਾ ਹੈ। ਕਿਸੇ ਅਭਾਗ ਸਮੇ ਖੁੰਝ ਗਏ ਹੋਏ ਸਨ। ਕਿਤਨਾ ਭੀ ਮਾਣ-ਆਦਰ ਪਿਆ ਹੋਵੇ, ਜਿਨ੍ਹਾਂ ਕਦੇ ਸੁਹਣੇ ਸਤਿਗੁਰੂ ਦੇ ਚਰਨ-ਕਮਲਾਂ ਦਾ ਭੌਰਾ ਬਣ ਵੇਖਿਆ ਹੋਵੇ, ਉਹਨਾਂ ਤੋਂ ਵਿਛੋੜੇ ਦਾ ਦਰਦ ਭੀ ਉਹੀ ਜਾਣ ਸਕਦੇ ਹਨ। ਪਰ ਸ਼ਾਇਦ ਇਹ ਚੰਦਰਾ ਮਾਣ-ਆਦਰ ਮੁੜ ਮਿਲਣ ਤੋਂ ਰੋਕਦਾ ਰਿਹਾ ਹੋਵੇ। ਹੁਣ ਜਦ ਸੁਣਿਓ ਨੇ ਕਿ ਸੋਹਣੇ ਸਾਈਂ ਆਪ ਹੀ ਆ ਅੱਪੜੇ ਹਨ, ਤੇ ਨੇੜੇ ਹੀ ਆ ਗਏ ਹਨ, ਸਭ ਖ਼ੁਦ-ਦਾਰੀਆਂ ਢਹਿ ਪਈਆਂ, ਜਿਤਨਾ ਹੀ ਵਿਛੋੜੇ ਦਾ ਸੱਲ ਡੂੰਘਾ ਹੋ ਚੁੱਕਾ ਸੀ, ਹੁਣ ਜਿੰਦ ਉਤਨੀ ਹੀ ਵਧੀਕ ਕਾਹਲੀ ਪਈ ਮੁੜ ਮਿਲਣ ਲਈ। ਇਤਿਹਾਸ ਵਿਚ ਲਿਖਿਆ ਹੈ, ਜਮਨਾ ਨਦੀ ਵਿਚ ਬਾਬਾ ਜੀ ਸ੍ਰੀ ਕਲਗ਼ੀਧਰ ਪਾਤਿਸ਼ਾਹ ਜੀ ਨੂੰ ਮਿਲੇ। ਆਪਣੇ ਡੇਰੇ ਤੋਂ ਤੁਰਨ ਲੱਗਿਆਂ ਕੁਝ ਸੇਵਕ ਭੀ ਨਾਲ ਆਏ ਸਨ, ਉਹ ਜਮਨਾ ਦੇ ਪਾਰਲੇ ਕੰਢੇ ਖਲੋਤੇ ਰਹੇ। ਇਧਰੋਂ ਸਤਿਗੁਰੂ ਜੀ ਦੇ ਨਾਲ ਭੀ ਕੁਝ ਸਿੱਖ ਗਏ ਹੋਏ ਸਨ, ਜੋ ਜਮਨਾ ਦੇ ਉਰਲੇ ਪਾਸੇ ਖੜੇ ਰਹੇ। ਪਰ ਇਕ ਅਜਬ ਖੇਡ ਭੀ ਵਰਤੀ। ਬਾਬਾ ਰਾਮਰਾਇ ਜੀ ਦੇ ਸੇਵਕਾਂ ਨੇ ਇਸ ਖ਼ਿਆਲ ਨਾਲ ਕਿ

ਅਸੀ ਬਾਬਾ ਜੀ ਤੋਂ ਬਿਨਾ ਕਿਸੇ ਹੋਰ ਨੂੰ ਨਹੀਂ ਮੰਨਦੇ, ਜਮਨਾ ਦੇ ਕੰਢੇ ਅੱਪੜ ਕੇ ਸਤਿਗੁਰੂ ਜੀ ਵੱਲ ਪਿੱਠ ਕਰ ਦਿੱਤੀ। ਸਤਿਗੁਰੂ ਜੀ ਦੇ ਸਿੱਖ ਸਨਮੁਖ ਹੀ ਟਿਕੇ ਰਹੇ ਤੇ ਵਿਛੜੀ ਰੂਹ ਦੇ ਮੁੜ ਹੋਏ ਮਿਲਾਪ ਨੂੰ ਬੜੇ ਸ਼ੌਕ ਨਾਲ ਵੇਖ ਕੇ ਆਤਮਕ ਹੁਲਾਰੇ ਲੈਂਦੇ ਰਹੇ। ਬਾਅਦ ਵਿਚ ਗੱਲ-ਬਾਤ ਹੋਣ 'ਤੇ ਗੁਰਸਿੱਖਾਂ ਨੇ ਦੱਸਿਆ ਸੀ, "ਪਾਤਿਸ਼ਾਹ! ਜਿੱਧਰ ਵੇਖਦੇ ਹਾਂ, ਤੂੰ ਹੀ ਦਿੱਸਦਾ ਹੈਂ। ਨਫ਼ਰਤ ਕਿਸ ਤੋਂ ਕਰੀਏ? ਤੇ ਮੂੰਹ ਕਿਸ ਵੱਲੋਂ ਮੋੜੀਏ?"

ਭਾਗਾਂ ਦੀ ਗੱਲ ਹੈ! ਜਿਸ ਉਤੇ ਮੌਲਾ ਦੀ ਮਿਹਰ ਹੋਵੇ, ਉਹ ਆਪਣੇ ਦੀਨ-ਦੁਨੀਆ ਦੇ ਵਾਲੀ ਗੁਰੂ ਨਾਲ ਮਿਲ ਕੇ ਇਉਂ ਹੀ ਗਾਉਂਦਾ ਹੈ:

**ਤੁਧੁ ਬਿਨੁ ਦੂਜਾ ਨਾਹੀ ਕੋਇ॥**
**ਤੂ ਕਰਤਾਰੁ ਕਰਹਿ ਸੋ ਹੋਇ॥.....**
**ਹੈ ਤੂ ਹੈ ਤੂ ਹੋਵਨਹਾਰ॥**
**ਅਗਮ ਅਗਾਧਿ ਊਚ ਅਪਾਰ॥.....**
**ਜੋ ਦੀਸੈ ਸੋ ਤੇਰਾ ਰੂਪੁ॥**
**ਗੁਣ ਨਿਧਾਨ ਗੋਵਿੰਦ ਅਨੂਪ॥.....੪॥੨॥**

*(ਤਿਲੰਗ ਮਹਲਾ ੫, ਪੰਨਾ ੭੨੩)*

ਪਰ ਇਹ ਸਾਦਾ ਜਿਹੀ ਜਾਪਦੀ ਖੇਡ ਅਸਲ ਵਿਚ ਹੈ ਬੜੀ ਔਖੀ। ਯਕੀਨ ਨਹੀਂ ਬੱਝਦਾ ਕਿ ਉਹ ਦਾਤਾ ਹਰ ਥਾਂ ਮੌਜੂਦ ਹੈ। ਦੁਨੀਆ ਦੇ ਮੌਜ-ਮੇਲੇ ਵੇਖਣ ਗਿੱਝੀਆਂ ਹੋਈਆਂ ਸਾਡੀਆਂ ਅੱਖਾਂ ਦੁਨੀਆ ਦੀ ਮੇਰ-ਤੇਰ ਹੀ ਵੇਖ ਸਕਦੀਆਂ ਹਨ, ਕਹਿਣ ਨੂੰ ਬੇਸ਼ਕ ਕਹਿ ਦੇਂਦੇ ਹਾਂ ਕਿ ਰੱਬ ਹਰ ਥਾਂ ਹੈ, ਪਰ ਇਹ ਨਿਰੀ ਕਹਿਣ ਦੀ ਗੱਲ ਹੀ ਰਹਿ ਜਾਂਦੀ ਹੈ। ਭਾਈ ਨੰਦ ਲਾਲ ਜੀ ਨੇ ਭੀ ਆਖਿਆ ਹੈ:

**ਗਰ-ਚਿਹ ਹੱਕ ਦਰ ਜੁਮਲਾ-ਏ ਦਿਲਹਾ ਬਵਦ!**
**ਲੇਕ ਆਰਿਫ਼ ਸਾਹਿਬੇ ਈਮਾਂ ਬਵਦ।**
**ਚਸ਼ਮੇ ਆਰਿਫ਼ ਕਾਬਿਲੇ ਦੀਦਾਰ ਹਸਤ।**
**ਮਰਦ ਆਰਿਫ਼ ਵਾਕਿਫ਼ੇ ਅਸਰਾਰ ਹਸਤ।**

ਭਾਵ, ਅਕਾਲ ਪੁਰਖ ਭਾਵੇਂ ਹਰੇਕ ਹਿਰਦੇ ਵਿਚ ਮੌਜੂਦ ਹੈ, ਪਰ ਇਸ ਗੱਲ ਦਾ ਨਿਸਚਾ ਕਿਸੇ ਵਿਰਲੇ ਗੁਰਮੁਖ ਮਹਾਂਪੁਰਖ ਨੂੰ ਬੱਝਦਾ ਹੈ। ਗੁਰਮੁਖ ਮਹਾਂਪੁਰਖ ਦੀ ਅੱਖ ਹੀ ਉਸ ਨੂੰ ਹਰ ਥਾਂ ਵੇਖ ਸਕਦੀ ਹੈ, ਮਹਾਂਪੁਰਖ ਹੀ ਇਸ ਭੇਤ ਨੂੰ ਜਾਣਦਾ ਹੈ।

ਸਿਆਣੇ ਵਿਦਵਾਨ ਲੋਕ ਪੁਰਾਣੇ ਸਮਿਆਂ ਤੋਂ ਹੀ ਕਈ ਦਲੀਲਾਂ ਤੇ ਵਿਚਾਰਾਂ ਪੇਸ਼ ਕਰ ਕਰ ਕੇ ਭੁੱਲੀ ਹੋਈ ਦੁਨੀਆ ਨੂੰ ਦੱਸਣ ਦੀ ਕੋਸ਼ਿਸ਼ ਕਰਦੇ ਆਏ ਹਨ ਕਿ ਪਰਮਾਤਮਾ ਇਸ ਬਹੁ-ਰੰਗੇ ਜਗਤ ਨੂੰ ਬਣਾਣ ਵਾਲਾ ਹੈ ਤੇ ਇਸ ਵਿਚ ਹਰ ਥਾਂ ਮੌਜੂਦ ਹੈ। ਸਿਆਣਿਆਂ ਦੀਆਂ ਇਹੋ ਜਿਹੀਆਂ ਕੋਸ਼ਿਸ਼ਾਂ ਦਾ ਹੀ ਨਤੀਜਾ ਹੈ ਕਿ ਅਕਾਲ ਪੁਰਖ ਦੀ ਹਸਤੀ ਸਾਬਤ ਕਰਨ ਲਈ ਐਸ ਵੇਲੇ ਕਈ ਕਿਸਮ ਦੀਆਂ ਦਲੀਲਾਂ ਮਿਲਦੀਆਂ ਹਨ, ਜਿਨ੍ਹਾਂ ਵਿਚੋਂ ਪ੍ਰਸਿੱਧ ਦਲੀਲਾਂ ਇਹ ਹਨ :

(੧) ਜੜ੍ਹ ਪਦਾਰਥਾਂ ਦੀ ਹਸਤੀ ਦੇ ਅਧਾਰ 'ਤੇ ਦਲੀਲ-ਜਗਤ ਵਿਚ 'ਹਸਤੀ' ਵਾਲੇ ਪਦਾਰਥ ਆਪਣੇ ਆਪ ਵਿਚ ਮੁਕੰਮਲ ਹਨ। ਸੋ, ਮੁਕੰਮਲ ਸ਼ਖ਼ਸੀਅਤ ਵਿਚ ਹੋਰ ਗੁਣਾਂ ਤੋਂ ਇਲਾਵਾ 'ਹੋਂਦ' (ਹਸਤੀ, Existence) ਦਾ ਭੀ ਇਕ ਗੁਣ ਹੈ। ਦੂਜੇ ਲਫ਼ਜ਼ਾਂ ਵਿਚ ਇਹ ਕਹਿ ਲਵੋ ਕਿ ਪਰਮਾਤਮਾ (ਜੋ ਮੁਕੰਮਲ ਸ਼ਖ਼ਸੀਅਤ ਹੈ) ਹਸਤੀ ਵਾਲਾ ਹੈ।

(੨) ਜਗਤ ਵਿਚ ਹਰੇਕ ਘਟਨਾ ਦਾ, ਹਰੇਕ 'ਕਾਰਜ' ਦਾ, ਕੋਈ ਨਾ ਕੋਈ 'ਕਾਰਨ' ਹੁੰਦਾ ਹੈ, ਇਹ 'ਕਾਰਨ' ਭੀ ਕਿਸੇ ਪਹਿਲੇ 'ਕਾਰਨ' ਤੋਂ ਬਣ ਕੇ 'ਕਾਰਜ' ਰੂਪ ਵਿਚ ਆਇਆ। ਇਸ ਤਰ੍ਹਾਂ 'ਕਾਰਨ' ਤੇ 'ਕਾਰਜ' ਦਾ ਇਹ ਸਿਲਸਿਲਾ ਇਕ ਅਨਾਦੀ ਪ੍ਰਵਾਹ ਵਾਂਗ ਚੱਲ ਪੈਂਦਾ ਹੈ। ਕਿਤੋਂ ਨਾ ਕਿਤੋਂ ਤਾਂ ਇਹ ਸਿਲਸਿਲਾ ਜਾਰੀ ਹੋਇਆ ਹੀ ਹੈ। ਸੋ, ਇਸ ਸਿਲਸਿਲੇ ਦਾ 'ਪਰਮ ਕਾਰਨ' ਪਰਮਾਤਮਾ ਹੈ।

(੩) ਜਗਤ ਵਿਚ ਦਿੱਸਦੇ ਪਦਾਰਥਾਂ ਦੇ ਖ਼ਾਸ ਖ਼ਾਸ ਗੁਣ ਤੇ ਸੁਭਾਵ ਹਨ। ਇਹਨਾਂ ਗੁਣਾਂ ਤੇ ਸੁਭਾਵਾਂ ਤੋਂ ਨਤੀਜਾ ਨਿਕਲਦਾ ਹੈ ਕਿ ਇਹਨਾਂ ਪਦਾਰਥਾਂ ਦਾ ਰਚਣ ਵਾਲਾ ਭੀ ਗੁਣਾਂ ਦਾ ਸੋਮਾ ਹੈ, ਖ਼ਾਸ ਸ਼ਖ਼ਸੀਅਤ ਵਾਲਾ ਪਰਮਾਤਮਾ ਹੈ। ਉਹ 'ਗੁਣ' ਕਿਹੜੇ ਹਨ :

(ੳ) ਜੀਵਾਂ ਦੇ ਸਰੀਰਾਂ ਦੀ ਬਣਤਰ ਵਿਚ ਇਕ ਐਸੀ ਤਰਤੀਬ ਦੀ ਸਾਖ ਮਿਲਦੀ ਹੈ ਜੋ ਤਰਤੀਬ ਪ੍ਰਕ੍ਰਿਤੀ ਦੇ ਨਿਯਮਾਂ ਦੀ ਤਾਕਤ ਤੋਂ ਪਰੇ ਹੈ।

(ਅ) ਜੀਵਾਂ ਤੇ ਹੋਰ ਪਦਾਰਥਾਂ ਦਾ ਇਕ ਵਾਰੀ ਹਸਤੀ ਵਿਚ ਆਣਾ ਤੇ ਕੁਝ ਚਿਰ ਪਿਛੋਂ ਮੁੱਕ ਜਾਣਾ—ਨਿਰਾ ਏਹੀ ਮਨੋਰਥ ਇਹਨਾਂ ਹਸਤੀਆਂ ਦਾ

ਨਹੀਂ ਹੈ। ਹਰੇਕ ਦਾ ਕੁਝ ਨਾ ਕੁਝ ਪ੍ਰਭਾਵ ਦੂਜਿਆਂ ਉਤੇ ਪੈਂਦਾ ਹੈ। ਇਸ ਵਿਚ ਕਿਸੇ ਉੱਚੀ ਸਿਰਜਣਹਾਰ ਹਸਤੀ ਦਾ ਲੁਕਵਾਂ ਭੇਦ ਹੈ।

(ੲ) ਸਾਰੀ ਕਾਇਨਾਤ ਵਿਚ ਇਕ ਏਕਤਾ ਜਿਹੀ ਦਿੱਸਦੀ ਹੈ। ਸੋ, ਸਭ ਦਾ ਕੋਈ ਇੱਕੋ ਹੀ ਕਰਤਾ ਹੈ।

(੪) ਜਗਤ ਵਿਚ 'ਇਖ਼ਲਾਕੀ ਨਿਯਮ' ਪ੍ਰਤੱਖ ਤੌਰ 'ਤੇ ਕੰਮ ਕਰ ਰਹੇ ਹਨ। ਇਹਨਾਂ ਤੋਂ ਬਿਨਾ ਜਗਤ ਦਾ ਕਾਇਮ ਰਹਿਣਾ ਅਸੰਭਵ ਹੈ। ਇਹ ਨਿਯਮ ਭੀ ਇਖ਼ਲਾਕ ਦੇ ਕੇਂਦਰ ਪ੍ਰਭੂ ਦੀ ਹਸਤੀ ਸਾਬਤ ਕਰਦੇ ਹਨ।

(੫) ਕੁਦਰਤ ਦੀ ਸੁੰਦਰਤਾ ਇਸ ਸੁਹਜ ਦੇ ਸੋਮੇ ਪਰਮਾਤਮਾ ਦੀ ਹਸਤੀ ਦਾ ਸਬੂਤ ਹੈ।

ਅੱਜ-ਕੱਲ੍ਹ ਇਹ ਰਿਵਾਜ ਪੈਂਦਾ ਜਾ ਰਿਹਾ ਹੈ ਕਿ ਸਿਆਣੇ ਮਨੁੱਖ ਆਪਣੀ 'ਧਾਰਮਿਕ ਹੱਡ-ਬੀਤੀ' ਦੇ ਅਨੁਸਾਰ ਪਰਮਾਤਮਾ ਦੀ ਹੋਂਦ ਸਬੰਧੀ ਦਲੀਲਾਂ ਤੇ ਵਿਚਾਰਾਂ ਬਣਾ ਲੈਂਦੇ ਹਨ। ਸੋ, ਉਪਰ ਦਿੱਤੀਆਂ ਪੰਜ ਦਲੀਲਾਂ 'ਤੇ ਹੀ ਸਾਰੀ ਵਿਚਾਰ ਮੁੱਕ ਨਹੀਂ ਜਾਂਦੀ। ਜਗਤ ਦੇ ਦਿੱਸਦੇ ਪਦਾਰਥਾਂ ਨਾਲ ਸਾਨੂੰ ਰੋਜ਼ ਹਰ ਵੇਲੇ ਵਾਹ ਪੈਂਦਾ ਹੈ, ਇਹਨਾਂ ਦੀ ਹਸਤੀ ਉਤੇ ਸਾਨੂੰ ਕਦੇ ਸ਼ੱਕ ਨਹੀਂ ਪੈਂਦਾ। ਇਸੇ ਤਰ੍ਹਾਂ ਧਾਰਮਿਕ ਜੀਵਨ ਵਾਲੇ ਮਨੁੱਖ ਦੀ ਰੋਜ਼ ਦੀ ਹੱਡ-ਬੀਤੀ ਐਸੀ ਹੁੰਦੀ ਹੈ ਜਿਸ ਦੇ ਆਸਰੇ ਉਸ ਨੂੰ ਪਰਮਾਤਮਾ ਇਉਂ ਜੀਉਂਦਾ-ਜਾਗਦਾ ਦਿੱਸਦਾ ਹੈ ਜਿਵੇਂ ਸਾਨੂੰ ਜਗਤ ਦੇ ਪਦਾਰਥ। ਸੋ, ਧਾਰਮਿਕ ਮਨੁੱਖ ਦੀ ਜਿਤਨੀ ਕੁ ਹੱਡ-ਬੀਤੀ ਹੈ, ਉਤਨੀਆਂ ਹੀ ਉਸ ਦੇ ਵਾਸਤੇ ਪਰਮਾਤਮਾ ਦੀ ਹਸਤੀ ਲਈ ਦਲੀਲਾਂ ਤੇ ਸਬੂਤ ਹਨ।

ਅਸਾਂ ਹੁਣ ਇਹ ਵੇਖਣਾ ਹੈ ਕਿ ਨਿਰੀ ਦਲੀਲ ਦੀ ਕਸਵੱਟੀ ਦੇ ਆਸਰੇ ਇਸ 'ਰੱਬੀ ਸ਼ਰਧਾ' ਦੀ ਕਿਤਨੀ ਕੁ ਪਕਿਆਈ ਹੋ ਸਕਦੀ ਹੈ।

ਅੱਜ-ਕੱਲ੍ਹ ਦੀ ਸਾਈਕਾਲੋਜੀ ਇਹ ਗੱਲ ਸਾਬਤ ਕਰਨ 'ਤੇ ਵਧੀਕ ਜ਼ੋਰ ਦੇ ਰਹੀ ਹੈ ਕਿ ਸਾਡੇ ਆਪਣੇ ਦਿਲ-ਤਰੰਗ ਸਾਡੀਆਂ, ਭਾਵਨਾਂ, ਸਾਡੀਆਂ ਮਨੋ-ਕਾਮਨਾਂ ਹੀ ਸਾਡੇ 'ਧਾਰਮਿਕ ਵਿਸ਼ਵਾਸ' ਬਣਾਣ ਦਾ ਮੂਲ-ਕਾਰਨ ਹਨ। ਜਿਉਂ ਜਿਉਂ ਜਿੱਥੋਂ ਜਿੱਥੋਂ ਸਾਡੀਆਂ ਲੋੜਾਂ ਤੇ ਅਰਦਾਸਾਂ ਪੂਰੀਆਂ ਹੁੰਦੀਆਂ ਹਨ, ਤਿਉਂ ਤਿਉਂ ਉੱਥੇ ਉੱਥੇ ਉਹੋ ਜਿਹੀ ਸਾਡੀ 'ਸ਼ਰਧਾ' ਬਣਦੀ ਜਾਂਦੀ ਹੈ।

ਜਿਨ੍ਹਾਂ ਗ੍ਰਿਹਸਤੀਆਂ ਦੇ ਘਰ ਬਾਲ ਨਹੀਂ ਜੰਮਦੇ, ਉਹ ਕਈ ਧਰਮ-ਅਸਥਾਨਾਂ 'ਤੇ ਜਾ ਕੇ ਸੁੱਖਣਾਂ ਸੁੱਖਦੇ ਹਨ। ਜਿੱਥੋਂ ਕਿਸੇ ਦੀ ਮੁਰਾਦ ਪੂਰੀ ਹੁੰਦੀ ਹੈ, ਉੱਥੇ ਉਸ ਦੀ ਸ਼ਰਧਾ ਟਿਕ ਜਾਂਦੀ ਹੈ। ਪੋਠੋਹਾਰ ਤੇ ਪਿਸ਼ੌਰ ਦੇ ਇਲਾਕੇ ਤੋਂ ਚੱਲ ਕੇ ਲੋਕ ਹਰੇਕ 'ਪੰਚਮੀ' 'ਤੇ ਛਿਹਰਟੇ ਸਾਹਿਬ ਇਸ਼ਨਾਨ ਕਰਨ ਆਉਂਦੇ ਹਨ। ਜਿਨ੍ਹਾਂ ਨਿੱਕੇ ਬਾਲਾਂ ਨੂੰ 'ਸੋਕੇ' ਦਾ ਰੋਗ ਹੋ ਜਾਂਦਾ ਹੈ, ਉਹਨਾਂ ਦੀ ਖ਼ਾਤਰ ਕਈ ਥਾਈਂ ਸੁੱਖਣਾਂ ਸੁੱਖੀਦੀਆਂ ਹਨ। ਸਟੇਸ਼ਨ ਵੇਰਕੇ ਦੇ ਪਾਸ ਗੁਰਦੁਆਰਾ ਨਾਨਕਸਰ ਵਿਚ ਹਰੇਕ ਐਤਵਾਰ ਸਵੇਰੇ ਮੇਲਾ ਜਿਹਾ ਲੱਗਾ ਹੁੰਦਾ ਹੈ, ਸੋਕੇ ਵਾਲੇ ਬਾਲਾਂ ਨੂੰ ਮਾਪੇ ਇਸ਼ਨਾਨ ਕਰਾਣ ਲੈ ਅੱਪੜਦੇ ਹਨ। ਪਰ ਸਾਨੂੰ ਭੁਲੇਖਾ ਇਹ ਰਹਿੰਦਾ ਹੈ ਕਿ ਅਸਾਂ ਆਪਣੇ ਸਾਰੇ ਧਾਰਮਿਕ ਵਿਸ਼ਵਾਸ ਬੜੀ ਸੋਚ-ਵਿਚਾਰ ਨਾਲ ਦਲੀਲ ਦੇ ਆਸਰੇ ਬਣਾਏ ਹੋਏ ਹਨ। ਹਾਂ, ਇਹ ਹੋ ਸਕਦਾ ਹੈ ਕਿ ਜੇ ਅਸੀ 'ਦਲੀਲ' ਦੇ ਘੋੜੇ ਦੁੜਾਣ ਵਿਚ ਸਿਆਣੇ ਹਾਂ ਤਾਂ ਆਪਣੇ 'ਧਾਰਮਿਕ' ਖ਼ਿਆਲਾਂ ਸਬੰਧੀ ਕਈ ਸੋਹਣੀਆਂ ਦਲੀਲਾਂ ਪੇਸ਼ ਕਰ ਸਕੀਏ। ਪਰ ਅਸਲ ਵਿਚ ਇਹ ਦਲੀਲਾਂ ਸਾਡੇ 'ਧਾਰਮਿਕ ਵਿਸ਼ਵਾਸ' ਦਾ ਮੂਲ-ਕਾਰਨ ਨਹੀਂ ਹੁੰਦੀਆਂ, ਸਗੋਂ ਇਹਨਾਂ ਦਲੀਲਾਂ ਤੋਂ ਬਾਹਰ ਕੋਈ ਹੋਰ ਹੱਡ-ਬੀਤੀ ਸਾਰੀ 'ਧਾਰਮਿਕ ਸ਼ਰਧਾ' ਦਾ ਕਾਰਨ ਹੁੰਦੀ ਹੈ। ਇਹੋ ਜਿਹੀ 'ਦਲੀਲ-ਲੜੀ' ਨੂੰ ਅੰਗਰੇਜ਼ੀ ਵਿਚ Rationalisation ਆਖਦੇ ਹਨ। ਇਹ ਅਸਲ ਵਿਚ ਆਪਣੀ ਹੱਡ-ਬੀਤੀ ਦੀ ਪਕਿਆਈ ਲਈ ਪਿਛੋਂ-ਘੜੇ ਢੁੱਚਰ ਹੋਇਆ ਕਰਦੇ ਹਨ।

ਇਸ ਕਿਸਮ ਦੀ ਦਲੀਲ-ਲੜੀ ਦੀਆਂ ਮਿਸਾਲਾਂ ਪਾਗਲਾਂ ਵਿਚ ਆਮ ਮਿਲਦੀਆਂ ਹਨ। ਜੇ ਕਿਸੇ ਵਹਿਮੀ ਨੂੰ ਇਹ ਵਹਿਮ ਪੈ ਜਾਏ ਕਿ ਲੋਕ ਉਸ ਦੀ ਜਾਨ ਦੇ ਲਾਗੂ ਹਨ ਤਾਂ ਹਰ ਗੱਲੇ ਹਰ ਥਾਂ ਉਹ ਆਪਣੇ ਮਨੋਂ ਇਹ ਸਬੂਤ ਬਣਾ ਲੈਂਦਾ ਹੈ। ਜੇ ਤੁਸੀ ਕੋਈ ਦਲੀਲ ਦੇ ਕੇ ਉਸ ਨੂੰ ਸਮਝਾਣ ਦਾ ਜਤਨ ਕਰੋ, ਤਾਂ ਇਸ ਵਿਚ ਕਾਮਯਾਬੀ ਨਹੀਂ ਹੋ ਸਕਦੀ, ਕਿਉਂਕਿ ਚੰਗਾ ਭਲਾ ਹੋਸ਼ ਵਾਲਾ ਮਨੁੱਖ ਜਿਸ ਘਟਨਾ ਵਿਚੋਂ ਦਲੀਲ ਦੇ ਕੇ ਇਹ ਸਮਝਾਂਦਾ ਹੈ ਕਿ ਇਸ ਵਿਚ ਕਿਤੇ ਭੀ ਉਸ ਦੀ ਜਿੰਦ ਨੂੰ ਕੋਈ ਖ਼ਤਰਾ ਨਹੀਂ ਸੀ, ਉਸੇ ਹੀ ਘਟਨਾ ਵਿਚੋਂ ਉਹ ਵਹਿਮੀ ਮਨੁੱਖ ਆਪਣੇ ਵਹਿਣ ਅਨੁਸਾਰ ਦਲੀਲਾਂ ਦੇ ਕੇ ਸਾਫ਼ ਪ੍ਰਗਟ ਕਰ ਦੇਂਦਾ ਹੈ ਕਿ ਇਥੇ ਫ਼ਲਾਣੇ ਪਾਸੇ ਵਲੋਂ ਉਸ ਦੀ ਜਿੰਦ ਉੱਤੇ ਵਾਰ ਕੀਤਾ ਗਿਆ ਸੀ।

ਇਕ ਡਾਕਟਰ ਇਕ ਪਾਗਲ ਦਾ ਹਾਲ ਲਿਖਦਾ ਹੈ। ਉਸ ਨੂੰ ਵਹਿਮ ਪੈ ਗਿਆ ਕਿ ਮੇਰੀ ਵਹੁਟੀ ਮੈਨੂੰ ਮਾਰੂ ਹੈ। ਡਾਕਟਰ ਲਿਖਦਾ ਹੈ, "ਜੇ ਉਸ ਦੀ ਵਹੁਟੀ ਉਸਦੀ ਸੁਖ-ਸਾਂਦ ਵਾਸਤੇ ਅਰਦਾਸ ਕਰੇ ਤਾਂ ਉਹ ਪਾਗਲ ਆਖੇ, 'ਇਹ ਸਭ ਠੱਗੀ ਹੈ, ਬਾਹਰੋਂ ਪਖੰਡ ਹੈ, ਅੰਦਰਲੀ ਨੀਯਤ ਲੁਕਾਣ ਵਾਸਤੇ।' ਜੇ ਉਹ ਕਦੇ ਆਪਣੇ ਖਸਮ ਨੂੰ ਖਰ੍ਹਵਾ ਬੋਲੇ ਤਾਂ ਉਹ ਝੱਟ ਆਖੇ, 'ਵੇਖਿਆ ਜੇ, ਇਸ ਦੀ ਭੈੜੀ ਨੀਯਤ ਸਾਫ਼ ਪਈ ਦਿਸਦੀ ਹੈ।' ਜੇ ਉਹ ਵਿਚਾਰੀ ਉਸ ਵਾਸਤੇ ਰੋਟੀ ਲਿਆਵੇ, ਤਾਂ ਕਹੇ, 'ਹਾਂ ਲੈ ਆ! ਮੈਨੂੰ ਜ਼ਹਿਰ ਦੇਣਾ ਚਾਹੁੰਦੀ ਹੈਂ ?' ਜੇ ਉਹ ਡਰਦੀ ਮਾਰੀ ਰੋਟੀ ਨਾ ਦੇਵੇ, ਤਾਂ ਪਾਗਲ ਆਖੇ, 'ਬੱਸ! ਮੈਨੂੰ ਮਾਰ ਭੁੱਖਿਆਂ।' "

ਡਾਕਟਰ ਲਿਖਦਾ ਹੈ ਕਿ ਜੇ ਅਸੀ ਕਦੇ ਉਸ ਨੂੰ ਸਮਝਾਂਦੇ ਸਾਂ, ਤਾਂ ਉਹ ਹੱਸ ਛੱਡਦਾ ਸੀ। ਉਸ ਦੇ ਹਾਸੇ ਤੋਂ ਇਹ ਜਾਪਦਾ ਸੀ ਕਿ ਜਾਂ ਤਾਂ ਉਹ ਸਾਨੂੰ ਮੂਰਖ ਤੇ ਭੋਲੇ ਸਮਝਦਾ ਸੀ। ਜਾਂ, ਉਸ ਨੂੰ ਸ਼ੱਕ ਪੈਂਦਾ ਸੀ ਕਿ ਇਹ ਭੀ ਮੇਰੀ ਵਹੁਟੀ ਦੇ ਨਾਲ ਸਲਾਹਕਾਰ ਹਨ।

ਮੇਰੇ ਇਕ ਨੌ-ਜਵਾਨ ਮਿੱਤਰ ਨੂੰ 'ਅਨੀਂਦਰੇ' ਦੀ ਬੀਮਾਰੀ ਹੋ ਗਈ। ਪਰ ਉਂਵ ਵੇਖਣ ਨੂੰ ਉਹ ਚੰਗਾ ਰਿਸ਼ਟ-ਪੁਸ਼ਟ ਸੀ। ਜਦੋਂ ਇਹ ਬੀਮਾਰੀ ਵਧੀਕ ਲਮਕ ਗਈ, ਤਾਂ ਉਸ ਨੂੰ ਤਪਦਿਕ ਦਾ ਵਹਿਮ ਪੈ ਗਿਆ। ਬੀਮਾਰੀ ਦੀ ਛੁੱਟੀ ਲੈ ਕੇ ਘਰ ਆਇਆ। ਪਿੰਡ ਦੇ ਗੁਆਂਢੀ ਸੱਜਣ, ਮਿੱਤਰ ਦੀ ਖ਼ਬਰ ਲੈਣ ਆਇਆ ਕਰਨ ਤਾਂ ਉਹ ਆਪਣੀ ਵਹੁਟੀ ਨੂੰ ਆਖੇ, 'ਵੇਖਿਆ ਈ, ਮੈਨੂੰ ਤਪਦਿਕ ਹੈ, ਤਾਹੀਏਂ ਇਹ ਮੇਰੀ ਸੁਰਤ ਪੁੱਛਣ ਆਉਂਦੇ ਹਨ।' ਪਰ ਜੇ ਕਦੇ ਕੋਈ ਬੰਦਾ ਇਕ ਵਾਰੀ ਮਿਲਣ ਪਿੱਛੋਂ ਕਈ ਦਿਨ ਨਾ ਆਵੇ ਤਾਂ ਵਹੁਟੀ ਨੂੰ ਆਖੇ, 'ਉਹ ਤਾਈਏਂ ਨਹੀਂ ਆਇਆ ਕਿ ਮੇਰੀ ਬੀਮਾਰੀ ਤੋਂ ਡਰਦਾ ਹੈ।' ਆਖ਼ਿਰ ਇਸੇ ਵਹਿਮ ਵਿਚ ਕਿ ਕਿਤੇ ਤਪਦਿਕ ਨਾਲ ਰੁਲ ਕੇ ਨਾ ਮਰਾਂ, ਗੱਡੀ ਹੇਠ ਆ ਗਿਆ।

ਇਹ ਹਾਲ ਨਿਰਾ ਪਾਗਲਾਂ ਦਾ ਹੀ ਨਹੀਂ ਹੁੰਦਾ। ਕਈ ਵਾਰੀ ਚੰਗੇ ਭਲੇ ਮਨੁੱਖ ਨਾਲ ਕਿਸੇ ਖ਼ਾਸ ਸਦਮੇ ਦੇ ਕਾਰਨ ਇਹੀ ਵਾਪਰ ਜਾਂਦੀ ਹੈ। ਉਹੀ ਡਾਕਟਰ ਲਿਖਦਾ ਹੈ, "ਮੇਰੇ ਪਾਸ ਇਕ ਮਰੀਜ਼ ਆਇਆ, ਪਹਿਲਾਂ ਉਹ ਇਕ ਸਕੂਲ ਵਿਚ ਈਸਾਈ ਧਰਮ ਦਾ ਅਧਿਆਪਕ ਸੀ, ਪਰ ਮੁੜ ਉਹ ਪੱਕਾ ਨਾਸਤਕ ਬਣ ਗਿਆ। ਜਦੋਂ ਉਸ ਨੂੰ ਪੁੱਛਿਆ ਗਿਆ ਕਿ ਉਹ ਆਸਤਕ ਤੋਂ ਨਾਸਤਕ ਕਿਵੇਂ

ਬਣਿਆ, ਤਾਂ ਉਸ ਨੇ ਉੱਤਰ ਦਿੱਤਾ, 'ਮੈਂ ਨਾਸਤਕਤਾ ਸੰਬੰਧੀ ਪੁਸਤਕਾਂ ਬੜੀ ਮਿਹਨਤ ਤੇ ਖੋਜ ਵਿਚਾਰ ਨਾਲ ਪੜ੍ਹੀਆਂ ਹਨ ਤੇ ਇਹ ਮਤ ਮੈਨੂੰ ਆਸਤਕ ਮਤਾਂ ਨਾਲੋਂ ਵਧੀਕ ਜਚਿਆ ਹੈ।' ਇਹ ਸੱਚ ਭੀ ਸੀ ਕਿ ਨਾਸਤਕ ਮਤ ਬਾਰੇ ਉਸ ਦੀ ਵਾਕਫ਼ੀ ਬੜੀ ਜ਼ਿਆਦਾ ਤੇ ਡੂੰਘੀ ਸੀ। ਜਿਸ ਅਕੀਦੇ ਬਾਰੇ ਉਸ 'ਤੇ ਪ੍ਰਸ਼ਨ ਕੀਤਾ ਗਿਆ, ਉਹ ਬੜੇ ਸੋਹਣੇ ਦਲੀਲ-ਭਰੇ ਤਰੀਕੇ ਨਾਲ ਉਸ ਦਾ ਉੱਤਰ ਦੇਂਦਾ ਸੀ। ਪਰ, ਜਦੋਂ ਉਸ ਦੇ ਰੋਗ ਦੀ ਭਾਲ ਕਰਦਿਆਂ ਉਸ ਦੇ 'ਮਨ' ਦੀ ਖੋਜ ਕੀਤੀ ਤਾਂ ਅਸਲੀ ਘੁੰਡੀ ਲੱਭ ਪਈ, ਜਿਸ ਨੇ ਆਸਤਕਤਾ ਦੇ ਵਿਰੁੱਧ ਉਸ ਦੇ ਅੰਦਰ ਗੰਢ ਪਾ ਦਿੱਤੀ ਸੀ। ਜਦੋਂ ਇਹ ਆਦਮੀ ਈਸਾਈ ਮਤ ਦਾ ਪਰਚਾਰਕ ਸੀ, ਇਸ ਦਾ ਇਕ ਹੋਰ ਸਾਥੀ ਮਿੱਤਰ ਭੀ ਸੀ। ਉਹ ਭੀ ਏਹੀ ਕੰਮ ਕਰਦਾ ਸੀ। ਇਸ ਮਨੁੱਖ ਦੀ ਮੰਗਣੀ ਇਕ ਕੁੜੀ ਨਾਲ ਹੋਈ ਹੋਈ ਸੀ। ਪਰ ਵਿਆਹ ਤੋਂ ਪਹਿਲਾਂ ਇਹ ਨਾਤਾ ਤੋੜ ਕੇ ਉਹ ਕੁੜੀ ਏਸ ਦੇ ਮਿੱਤਰ ਨਾਲ ਸ਼ਾਦੀ ਕਰ ਕੇ ਓਥੋਂ ਚਲੀ ਗਈ। ਇਸ ਮਿੱਤਰ-ਧਰੋਹ ਨੇ ਉਸ ਦੇ ਦਿਲ 'ਤੇ ਡਾਢੀ ਸੱਟ ਮਾਰੀ। ਉਸ ਦਾ ਗ਼ੁੱਸਾ ਆਪਣੇ ਮਿੱਤਰ ਦੇ ਵਿਰੁੱਧ ਸੀ; ਪਰ ਮਿੱਤਰ ਦਾ ਕੁਝ ਵਿਗਾੜ ਨਹੀਂ ਸੀ ਸਕਦਾ। ਸੋ, ਇਸ ਕ੍ਰੋਧ ਤੇ ਜੋਸ਼ ਨੇ ਆਪਣਾ ਸਾਰਾ ਜ਼ੋਰ ਉਹਨਾਂ ਦੀ ਉਸ ਪਹਿਲੀ 'ਧਾਰਮਿਕ-ਸਾਂਝ' ਦੇ ਉਲਟ ਲਗਾ ਦਿੱਤਾ ਤੇ ਉਸ ਦੇ ਦਿਲ ਵਿਚ ਉਸ 'ਧਰਮ' ਦੇ ਵਿਰੁੱਧ ਨਫ਼ਰਤ ਪੈਦਾ ਕਰ ਦਿੱਤੀ, ਜਿਸ ਵਿਚ ਧਰਮ-ਭਾਈ ਹੁੰਦਿਆਂ ਉਸ ਦੇ ਨਾਲ ਇਹ ਦਗ਼ਾ ਕੀਤਾ ਗਿਆ ਸੀ। ਨਾਸਤਕਤਾ ਦਾ ਅਸਲ ਕਾਰਨ ਤਾਂ ਇਹ ਸੀ, ਪਰ ਉਸ ਦੀ ਮਗਰੋਂ ਦੀ ਖੋਜ ਤੇ ਉਕਤੀਆਂ ਜੁਗਤੀਆਂ ਨਿਰੇ ਢੁੱਚਰ ਸਨ, ਪਿਛੋਂ ਦੀ ਦਲੀਲ-ਲੜੀ ਸੀ।"

ਸੰਨ ੧੯੨੧ ਵਿਚ ਸਿੱਖ ਕੌਮ ਦੇ ਅੰਦਰ ਆਪਣੇ ਗੁਰਦੁਆਰਿਆਂ ਦਾ ਪ੍ਰਬੰਧ ਆਪਣੇ ਹੱਥ ਵਿਚ ਲੈ ਕੇ ਇਸ ਪ੍ਰਬੰਧ ਨੂੰ ਸੁਧਾਰਨ ਦੀ ਰੌ ਚੱਲ ਪਈ। ਇਹ ਕੁਦਰਤੀ ਗੱਲ ਸੀ ਕਿ ਇਸ ਰੌ ਦੀ ਕਾਮਯਾਬੀ 'ਤੇ ਕੌਮ ਵਿਚ ਏਕਾ ਤੇ ਤਾਕਤ ਵਧਣੀ ਸੀ। ਜਿਨ੍ਹਾਂ ਨੂੰ ਸਿੱਖ ਕੌਮ ਦਾ ਇਹ ਭਵਿੱਖ ਨਾ ਸੁਖਾਇਆ, ਉਹਨਾਂ ਕਈ ਰੁਕਾਵਟਾਂ ਪਾਈਆਂ। ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ, ਗੁਰੂ ਕਾ ਬਾਗ਼, ਜੈਤੋ ਦਾ ਅਖੰਡ-ਪਾਠ—ਇਹ ਤਕੜੇ ਮੋਰਚੇ ਲੱਗੇ, ਜਿਨ੍ਹਾਂ ਵਿਚ ਪਹਿਲਾਂ ਸੈਂਕੜੇ ਤੇ ਫਿਰ ਹਜ਼ਾਰਾਂ ਸਿੰਘਾਂ ਨੇ ਇਕ ਦੂਜੇ ਤੋਂ ਵਧ ਵਧ ਕੇ ਕੁਰਬਾਨੀਆਂ ਕੀਤੀਆਂ। ਇਹ ਮੋਰਚੇ ਅਗਸਤ ੧੯੨੧ ਤੋਂ ਲੈ ਕੇ ਜੁਲਾਈ

੧੯੨੫ ਤਕ ਲੱਗਦੇ ਰਹੇ ਤੇ ਆਖ਼ਰ ਕੁਰਬਾਨੀ ਦੀ ਜੈ ਹੋਈ। ੯ ਜੁਲਾਈ ੧੯੨੫ ਨੂੰ ਪੰਜਾਬ ਸਰਕਾਰ ਦੀ ਕੌਂਸਲ ਵਿਚ ਗੁਰਦੁਆਰਾ ਐਕਟ ਪਾਸ ਹੋਇਆ, ਜਿਸ ਰਾਹੀਂ ਸਵਾ ਤਿੰਨ ਸੌ ਦੇ ਕਰੀਬ ਇਤਿਹਾਸਕ ਗੁਰਦੁਆਰਿਆਂ ਦਾ ਪ੍ਰਬੰਧ ਕੌਮ ਦੀ ਚੁਣੀ ਹੋਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੱਥ ਆਇਆ। ਪਰ ਦੋਖੀ ਆਪਣਾ ਦਾਅ ਭੀ ਲਾ ਗਏ। ਐਕਟ ਦੇ ਪਾਸ ਹੁੰਦਿਆਂ ਹੀ ਪੰਥ ਵਿਚ ਫੁੱਟ ਪੈ ਗਈ, ਦੋ ਧੜੇ ਬਣ ਗਏ—ਇਕ ਨਰਮ ਧੜਾ, ਇਕ ਗਰਮ ਧੜਾ। ਮੈਂ ਕਮੇਟੀ ਦੇ ਦਫ਼ਤਰ ਵਿਚ ਮੀਤ ਸਕੱਤਰ ਸਾਂ, ਦਫ਼ਤਰ ਦੀ ਜ਼ਿੰਮੇਵਾਰੀ ਮੇਰੇ ਸਿਰ ਸੀ। ਇਕ ਅਜੀਬ ਅਜ਼ਮਾਇਸ਼ ਆਈ। ਕਿਸ ਧੜੇ ਨਾਲ ਸ਼ਾਮਲ ਹੋਵਾਂ ? ਜੇ ਕਿਸੇ ਧੜੇ ਵਿਚ ਸ਼ਾਮਲ ਹੋ ਗਿਆ, ਤਾਂ ਨਿਰੋਲ ਸ਼੍ਰੋਮਣੀ ਕਮੇਟੀ ਦਾ ਕੰਮ ਕਿਵੇਂ ਪੂਰੀ ਈਮਾਨਦਾਰੀ ਨਾਲ ਨਿਭੇਗਾ ? ਸੋ, ਮੈਂ ਕਿਸੇ ਧੜੇ ਵਿਚ ਰਲਣੋਂ ਨਾਂਹ ਕਰ ਦਿੱਤੀ। ਉਹਨੀਂ ਦਿਨੀਂ ਮੇਰਾ ਇਕ ਮਸੇਰ ਵੀਰ ਭੀ ਇੱਥੇ ਹੀ ਕੰਮ ਕਰਦਾ ਸੀ। ਜੋਸ਼ੀਲਾ ਨੌ-ਜੁਆਨ ਸੀ। ਕੌਮ ਵਿਚ ਫੁੱਟ ਪੈਣ 'ਤੇ ਇਕ ਧੜੇ ਵਿਚ ਰਲ ਤੁਰਿਆ। ਮੇਰੇ ਵਰਜਣ 'ਤੇ ਮੈਨੂੰ ਕਾਇਰ ਆਖਿਆ ਕਰੇ। ਧੜੇ ਵਾਲਿਆਂ ਲੋੜ ਅਨੁਸਾਰ ਉਸ ਨੂੰ ਚੰਗੀ ਤਰ੍ਹਾਂ ਵਰਤਿਆ। ਇਕ ਨਵੀਂ-ਕੱਢੀ ਅਖ਼ਬਾਰ ਦਾ ਐਡੀਟਰ ਬਣਾ ਦਿੱਤੋ ਨੇ। ਪਰ, ਘੋਲ ਵਿਚ ਕਦੇ ਜਿੱਤ ਕਦੇ ਹਾਰ ਕੁਦਰਤੀ ਗੱਲ ਹੈ। ਉਸ ਦੇ ਭਾਗਾਂ ਨੂੰ ਉਸ ਵਾਲਾ ਧੜਾ ਰਹਿ ਗਿਆ, ਸਦਾ ਲਈ ਰਹਿ ਗਿਆ। ਧੜੇ ਦੇ ਸਰਦਾਰ ਕੁਝ ਅਜਿਹੇ ਘਬਰਾਏ, ਕਿ ਸਾਥ ਨਿਬਾਹੁਣ ਵਾਲੀ ਅਣਖ ਤੇ ਲਾਜ ਭੀ ਭੁੱਲ ਗਈਓ ਨੇ। ਮੇਰੇ ਮਸੇਰ ਵੀਰ ਦੀ ਬਾਂਹ ਅਚਨਚੇਤ ਬੜੀ ਨਿਰਦਇਤਾ ਤੇ ਬੇਰਹਿਮੀ ਨਾਲ ਛੱਡ ਦਿਤੀਓ ਨੇ। ਇਸ ਨੂੰ ਬੜਾ ਕਾਰੀ ਧੱਕਾ ਵੱਜਾ, ਹਿਰਦੇ ਵਿਚ ਨਫ਼ਰਤ ਦਾ ਭਾਂਬੜ ਬਲ ਉੱਠਿਆ। ਆਪਣੇ ਅਮੀਰ ਸਰਦਾਰ ਆਗੂ-ਸਾਥੀਆਂ ਦਾ ਤਾਂ ਕੁਝ ਵਿਗਾੜ ਹੀ ਨਹੀਂ ਸੀ ਸਕਦਾ, ਨਫ਼ਰਤ ਦਾ ਇਹ ਭਾਂਬੜ 'ਧਾਰਮਿਕ ਸਾਂਝ' 'ਤੇ ਜਾ ਪਿਆ। ਸਿੱਖ ਧਰਮ ਲਈ ਪਿਆਰ ਤੇ ਸਤਿਕਾਰ ਉੱਡ ਗਿਆ, ਸਿੱਖ ਸੰਗਤਾਂ ਵਿਚ ਰਲ ਕੇ ਬੈਠਣੋਂ ਮਨ ਝਕਣ ਲੱਗ ਪਿਆ। ਸਿੱਖ-ਬਰਾਦਰੀ ਵਿਚ ਤਾਂ ਟਿਕੇ ਰਹੇ ਹਨ ਪਰ ਹੁਣ ਉਹਨਾਂ ਨੂੰ ਕਿਸੇ ਭੀ ਸਿੱਖ-ਕਾਰਜ ਵਿਚ ਕੋਈ ਦਿਲਚਸਪੀ ਨਹੀਂ ਹੈ। ਉਹ ਨੌ-ਜੁਆਨ ਗਰੈਜੂਏਟ ਸਿੱਖ ਜੋ ਕਈ ਉਮੰਗਾਂ ਲੈ ਕੇ ਕੁਰਬਾਨੀ ਦਾ ਢੋਲ ਵੱਜਣ ਵੇਲੇ ਰਣ-ਭੂਮੀ ਵਿਚ ਕੁੱਦਿਆ ਸੀ, ਕਿਸੇ ਸਾਥੀ ਜਾਂ ਸਾਥੀਆਂ ਦੀ ਬੇ-ਵਫ਼ਾਈ ਨਾਲ ਅੱਜ ਅੰਦਰੋਂ

ਕੋਰਾ ਤੇ ਸੱਖਣਾ ਤੁਰਿਆ ਫਿਰਦਾ ਹੈ। ਪਰ ਲੁਤਫ਼ ਇਹ ਹੈ ਕਿ ਉਹ ਆਪਣੇ ਆਪ ਨੂੰ 'ਹੁਣ' ਠੀਕ ਰਾਹੇ ਪਿਆ ਸਮਝਦਾ ਹੈ, ਧਰਮ-ਪ੍ਰਚਾਰ ਤੇ ਧਰਮ ਦੀ ਖ਼ਾਤਰ ਕੁਰਬਾਨੀ ਨੂੰ ਪਖੰਡ ਸਮਝਦਾ ਹੈ, ਤੇ ਆਪਣੇ ਵਿਤ ਅਨੁਸਾਰ ਕਈ ਦਲੀਲਾਂ ਭੀ ਪੇਸ਼ ਕਰਦਾ ਹੈ। ਆਮ ਲੋਕਾਂ ਨੂੰ ਉਸ ਦੀ ਇਸ ਅੰਦਰਲੀ ਹੱਡ-ਬੀਤੀ ਦਾ ਪਤਾ ਨਹੀਂ ਸੀ। ਜਦੋਂ ਉਹ ਸਿੱਖ ਆਗੂ-ਕਾਰਕੁਨਾਂ ਨਾਲੋਂ ਹਟ ਖਲੋਤਾ, ਤਾਂ ਭੀ ਉਹ ਆਪਣੀ ਰਿਆਸਤ ਦੇ ਸਾਂਝੇ ਵਸਨੀਕਾਂ ਦੇ ਹੱਕਾਂ ਦੀ ਖ਼ਾਤਰ ਰਾਜਸੀ ਘੋਲ ਵਿਚ ਘੁਲਦਾ ਹੀ ਰਿਹਾ, ਉਸ ਨੇ ਕਈ ਨੁਕਸਾਨ ਉਠਾਏ, ਜੇਲ੍ਹਾਂ ਭੀ ਕੱਟੀਆਂ। ਪਰ ਉਸ ਦੇ ਧਰਮ-ਭਰਾ ਉਸ ਨੂੰ ਔਝੜੇ ਪਿਆ ਹੀ ਸਮਝਦੇ ਰਹੇ; ਤੇ ਇਹ ਵਹਿਮ ਹੁਣ ਤਕ ਦੋਹੀਂ ਪਾਸੀਂ ਕਾਇਮ ਹੈ। ਮੈਨੂੰ ਚੂੰਕਿ ਅਸਲ ਹੱਡ-ਬੀਤੀ ਦਾ ਪਤਾ ਸੀ, ਮੈਂ ਸਮਝਦਾ ਸਾਂ ਕਿ ਉਸ ਦੀਆਂ ਸਿੱਖ-ਧਰਮ ਪ੍ਰਚਾਰ ਦੇ ਵਿਰੁੱਧ ਦਲੀਲਾਂ ਨਿਰੇ ਢੁੱਚਰ ਸਨ, ਪਿੱਛੋਂ-ਘੜੀਆਂ ਦਲੀਲਾਂ ਸਨ।

ਇਨਸਾਨੀ ਸੁਭਾਉ ਸਭ ਥਾਂ ਇਕੋ ਜਿਹਾ ਹੈ। ਪਿਛੋਂ-ਘੜੀਆਂ ਦਲੀਲਾਂ ਸਬੰਧੀ ਸਾਡਾ ਹਰੇਕ ਦਾ ਏਹੀ ਹਾਲ ਹੈ; ਜੇ ਕੋਈ ਸਾਨੂੰ ਸਾਡੇ ਭੁਲੇਖੇ ਦੱਸਣ ਦਾ ਜਤਨ ਕਰੇ ਭੀ, ਸਾਨੂੰ ਯਕੀਨ ਨਹੀਂ ਆਵੇਗਾ। ਕਿਉਂ ? ਅਸਲ ਗੱਲ ਇਹ ਹੈ ਕਿ ਇਹਨਾਂ ਪਿਛੋਂ-ਘੜੀਆਂ ਦਲੀਲਾਂ ਦਾ ਮਤਲਬ ਹੀ ਇਹ ਹੁੰਦਾ ਹੈ ਕਿ ਅਸੀ ਆਪਣੇ ਮਨ ਨੂੰ ਤਸੱਲੀ ਦੇਂਦੇ ਹਾਂ ਕਿ ਸਾਡੇ ਫ਼ਲਾਣੇ ਵਿਸ਼ਵਾਸ ਤੇ ਅਕੀਦੇ ਬਿਲਕੁਲ ਠੀਕ ਹਨ ਤੇ 'ਦਲੀਲ' ਦੀ ਕਸਵੱਟੀ ਉੱਤੇ ਪੂਰੇ ਉਤਰਦੇ ਹਨ। ਜਦੋਂ ਭੀ ਅਸੀ ਆਪਣੀ 'ਸੱਚਾਈ' ਜਾਂ 'ਉਕਾਈ' ਦੀ ਪਰਖ ਕਰਨਾ ਚਾਹੁੰਦੇ ਹਾਂ, ਸਾਨੂੰ ਆਪਣੇ ਮਨ ਦੀ ਹੀ ਪੜਤਾਲ ਕਰਨੀ ਪੈਂਦੀ ਹੈ, ਪਰ ਸਾਡਾ ਮਨ ਇਸ ਢੁੱਚਰ-ਜਾਲ ਵਿਚ ਪਤੀਜ ਚੁਕਿਆ ਹੁੰਦਾ ਹੈ। 'ਉਕਾਈ' ਦੀ ਸੂਝ ਕਿਵੇਂ ਪਏ ?

ਪਰ ਕਈ ਤਰੀਕੇ ਐਸੇ ਹਨ, ਜਿਨ੍ਹਾਂ ਨਾਲ ਸਾਨੂੰ ਪਤਾ ਲੱਗ ਸਕਦਾ ਹੈ ਕਿ ਅਸੀ ਇਹਨਾਂ 'ਮਨੋਕਲਪਿਤ ਦਲੀਲਾਂ' ਦੇ ਜਾਲ ਵਿਚ ਫਸੇ ਹੋਏ ਹਾਂ। ਆਪਣੀ ਪਿਛਲੀ ਜ਼ਿੰਦਗੀ ਵੱਲ ਧਿਆਨ ਮਾਰੀਏ, ਤੇ ਉਹਨਾਂ ਅਕੀਦਿਆਂ ਦੀ ਖੋਜ-ਪੜਤਾਲ ਕਰੀਏ ਜਿਨ੍ਹਾਂ ਉਤੇ ਸਾਨੂੰ ਐਸ ਵੇਲੇ ਨਿਸਚਾ ਨਹੀਂ ਹੈ। ਤਦੋਂ ਉਹਨਾਂ ਅਕੀਦਿਆਂ ਦੀ ਪੁਸ਼ਟੀ ਵਾਸਤੇ ਜੋ 'ਦਲੀਲਾਂ' ਦੇਂਦੇ ਸਾਂ ਉਹਨਾਂ ਨੂੰ ਹੁਣ ਵਿਚਾਰੀਏ, ਹੁਣ ਉਹ ਸਾਰੀਆਂ 'ਦਲੀਲਾਂ' ਬੋਦੀਆਂ ਜਾਪਦੀਆਂ ਹਨ। ਮੇਰਾ ਇਕ ਮਿੱਤਰ ਚੰਗਾ ਸੌਖਾ ਸੀ, ਜ਼ਮੀਨ ਭੁਇਂ ਦਾ ਮਾਲਕ ਸੀ, ਮੁਲਾਜ਼ਮਤ ਵਿਚ

ਭੀ ਚੰਗੀ ਤਨਖ਼ਾਹ ਲੈ ਰਿਹਾ ਸੀ। ਉਸ ਨੂੰ ਜਦ ਕਦੇ ਕੋਈ ਬੀਮਾ ਕੰਪਨੀ ਦਾ ਏਜੰਟ ਆ ਕੇ ਜ਼ਿੰਦਗੀ-ਬੀਮਾ ਕਰਨ ਲਈ ਆਖੇ, ਤਾਂ ਉਸ ਨਾਲ ਧਾਰਮਿਕ ਬਹਿਸ ਛੇੜ ਦਿਆ ਕਰੇ ਤੇ ਸਦਾ ਏਹੀ ਆਖੇ ਕਿ ਜਿਸ ਸਿੱਖ ਨੇ ਆਪਣੀ ਜ਼ਿੰਦਗੀ ਗੁਰੂ-ਘਰ ਵਿਚ ਬੀਮਾ ਕਰਾ ਦਿੱਤੀ ਹੈ, ਉਸ ਨੂੰ ਇਹਨਾਂ ਕੰਪਨੀਆਂ ਦੀ ਕੋਈ ਮੁਥਾਜੀ ਨਹੀਂ ਰਹਿੰਦੀ। ਉਸ ਦੀਆਂ ਦਲੀਲਾਂ ਸੁਣਿਆਂ ਉਹ ਬੜਾ ਚੰਗਾ ਭਰੋਸੇ ਵਾਲਾ ਜਾਪਦਾ ਸੀ। ਪਰ ਸਮਾ ਪਲਟਿਆ, ਨਾ ਉਹ ਭੁਇਂ ਦੀ ਮਾਲਕੀ ਰਹੀ, ਨਾ ਉਤਨੀ ਤਨਖ਼ਾਹ ਰਹੀ; ਇਸ ਦੁਨੀਆਵੀ ਹਾਲਤ ਦੇ ਪਲਟਣ ਨਾਲ ਉਹ ਨਿਸਚੇ ਭੀ ਬਦਲ ਗਏ। ਹੁਣ ਕਦੇ ਪੁੱਛੀਏ ਤਾਂ ਦੁਨੀਆਦਾਰਾਂ ਵਾਂਗ ਇਹ ਉੱਤਰ ਦੇਂਦਾ ਹੈ ਕਿ ਜੇ ਕੋਈ ਗ੍ਰਿਹਸਤੀ ਹੱਕ ਦੀ ਮਿਹਨਤ ਕਰ ਕੇ ਉਸ ਵਿਚੋਂ ਥੋੜੀ ਬਹੁਤ ਮਾਇਆ ਕਿਸੇ ਔਕੜ ਦੇ ਸਮੇ ਵਾਸਤੇ ਬਚਾ ਕੇ ਰੱਖਣਾ ਇਕ ਜ਼ਰੂਰੀ ਫ਼ਰਜ਼ ਸਮਝਦਾ ਹੈ ਤਾਂ ਇਹ ਬੀਮਾ ਭੀ ਉਸੇ ਕਿਸਮ ਦਾ ਹੀ ਇਕ ਜਤਨ ਹੈ।

ਇਸ ਢੁੱਚਰ-ਜਾਲ ਵਿਚ ਮਨ ਦੀ ਸਾਰੀ ਉਧੇੜ-ਬੁਣ ਕਿਵੇਂ ਬਣਦੀ ਤੇ ਢਹਿੰਦੀ ਰਹਿੰਦੀ ਹੈ ?—ਇਸ ਦੀ ਪੜਤਾਲ ਹਰੇਕ ਮਨੁੱਖ ਆਪਣੇ ਕਿਸੇ ਪਿਛਲੇ ਅਕੀਦੇ ਨੂੰ ਮੁੜ ਸਾਹਮਣੇ ਲਿਆ ਕੇ ਠੀਕ ਤਰ੍ਹਾਂ ਕਰ ਸਕਦਾ ਹੈ। ਜਿਹੜਾ ਇਕ ਖ਼ਾਸ 'ਨਿਸਚਾ' ਬਣਿਆ ਹੋਇਆ ਸੀ, ਉਸ ਦੀ ਪਕਿਆਈ ਵਾਸਤੇ ਜੋ ਭੀ ਜੱਗ-ਬੀਤੀ ਜਾਂ ਹੱਡ-ਬੀਤੀ ਜਾਂ ਦਲੀਲ ਸਾਨੂੰ ਫਬਦੀ ਜਾਪਦੀ ਸੀ ਉਹ, ਅਸੀ ਮਨ ਵਿਚ ਇਕੱਠੀ ਕਰੀ ਜਾਂਦੇ ਸਾਂ। ਜੇ ਕੋਈ ਮਨੁੱਖ ਸਾਡੇ ਉਸ 'ਨਿਸਚੇ' ਨੂੰ ਤੋੜਨ ਲਈ ਕੋਈ ਦਲੀਲ ਪੇਸ਼ ਕਰਦਾ ਸੀ, ਤਾਂ ਅਸੀ ਆਪਣੀ ਪਕਿਆਈ ਵਾਸਤੇ ਦਲੀਲਾਂ ਦੀਆਂ ਹੋਰ ਕੰਧਾਂ ਖੜੀਆਂ ਕਰੀ ਜਾਂਦੇ ਸਾਂ। ਕਿਸੇ ਵਿਰੋਧੀ ਦਲੀਲ ਨੂੰ ਅਸੀ ਆਪਣੇ 'ਨਿਸਚੇ' ਦੇ ਨੇੜੇ ਢੁੱਕਣ ਨਹੀਂ ਸਾਂ ਦੇਂਦੇ। ਪਰ ਕਿਸੇ ਦੁਨੀਆਵੀ ਸੱਟ ਦਾ ਇੱਕੋ ਹੀ ਧੱਕਾ ਆ ਕੇ ਉਸ ਸਾਰੀ ਇਮਾਰਤ ਨੂੰ ਢਾਹ ਗਿਆ, ਉਹ ਸਾਰੀਆਂ ਦਲੀਲਾਂ ਹੁਣ ਹਾਸੋ-ਹੀਣੀਆਂ ਜਾਪਣ ਲੱਗ ਪਈਆਂ।

ਫਿਰ, ਕੀ ਇਸ ਦਾ ਭਾਵ ਇਹ ਹੈ ਕਿ ਸਾਡੇ ਕਿਸੇ ਭੀ 'ਨਿਸਚੇ' ਜਾਂ 'ਧਾਰਮਿਕ ਅਕੀਦੇ' ਦੀ ਨੀਂਹ 'ਦਲੀਲ ਤੇ ਵਿਚਾਰ' ਉਤੇ ਨਹੀਂ ਹੈ ? ਇਹ ਸੋਚ ਭੀ ਉਕਾਈ-ਭਰੀ ਹੈ।

ਜੋ ਲੋਕ ਇਸ ਢੁੱਚਰ-ਢੰਗ ਨੂੰ ਚੰਗੀ ਤਰ੍ਹਾਂ ਸਮਝ ਲੈਂਦੇ ਹਨ, ਉਹ ਇਸ ਨੂੰ 'ਮਜ਼ਹਬੀ ਬਹਿਸ' ਵਿਚ ਬਹੁਤ ਵਰਤਦੇ ਹਨ। ਬਹਿਸ ਵੇਲੇ ਤੁਹਾਨੂੰ ਇਸ

ਗੱਲ ਦੀ ਲੋੜ ਨਹੀਂ ਕਿ ਤੁਸੀ ਆਪਣੇ ਵਿਰੋਧੀ ਪੱਖ ਦੇ 'ਵਕਤਾ' ਦੀਆਂ ਦਿੱਤੀਆਂ 'ਦਲੀਲਾਂ' ਉਤੇ ਵਿਚਾਰ ਕਰੋ ਅਤੇ ਉਹਨਾਂ ਦਾ ਉੱਤਰ ਦਿਉ। ਤੁਸੀ ਸਿਰਫ਼ ਏਹੀ ਦੱਸਣ ਦਾ ਜਤਨ ਕਰੋ ਕਿ ਵਿਰੋਧੀ ਪੱਖ ਵਾਲੇ ਮਨੁੱਖ ਦੀਆਂ ਦਲੀਲਾਂ ਦੀ ਤਹਿ ਹੇਠ ਇਸ ਦੇ ਆਪਣੇ ਫ਼ਲਾਣੇ ਫ਼ਲਾਣੇ ਜਜ਼ਬੇ ਅਤੇ ਖ਼ੁਦ-ਗ਼ਰਜ਼ੀਆਂ ਹਨ, ਇਹ ਕੋਈ 'ਦਲੀਲਾਂ' ਨਹੀਂ, ਪਹਿਲਾਂ 'ਜ਼ਾਤੀ ਲੋੜਾਂ' ਦੇ ਕਾਰਨ ਇਸ ਦਾ 'ਸੁਭਾਉ' ਬਣ ਚੁਕਿਆ ਹੈ, ਪਿਛੋਂ ਉਸ ਦੀ ਪਕਿਆਈ ਵਾਸਤੇ ਇਸ ਨੇ ਦਲੀਲਾਂ ਘੜ ਲਈਆਂ ਹਨ, ਹੁਣ ਤਾਂ ਇਹ ਨਿਰੀ ਢੁੱਚਰ-ਬਾਜ਼ੀ ਹੈ। 'ਬਹਿਸ' ਵਿਚ ਇਸ ਤਰੀਕੇ ਦਾ ਆਮ ਰਿਵਾਜ ਪੈਂਦਾ ਜਾ ਰਿਹਾ ਹੈ।

ਪਰ ਏਸ ਤਰ੍ਹਾਂ ਦੇ 'ਢੁੱਚਰ' ਹਰ ਥਾਂ ਕਾਮਯਾਬ ਨਹੀਂ ਹੋ ਸਕਦੇ। ਪਹਿਲਾਂ ਤਾਂ, ਇਹ ਗੱਲ ਕਿਵੇਂ ਮੰਨੀ ਜਾਏ ਕਿ ਕਿਸੇ ਭੀ 'ਨਿਸਚੇ' ਦੇ ਬਣਨ ਵਿਚ ਕਿਸੇ ਭੀ 'ਦਲੀਲ' ਦਾ ਕੋਈ ਅਸਰ ਨਹੀਂ ਪੈਂਦਾ। ਦੂਜੇ, ਇਹ ਕੋਈ ਜ਼ਰੂਰੀ ਨਹੀਂ ਕਿ ਜਿਸ 'ਨਿਸਚੇ' ਦੀ ਨੀਂਹ ਕਿਸੇ 'ਦਲੀਲ' ਉਤੇ ਨਹੀਂ, ਉਹ 'ਨਿਸਚਾ' ਜ਼ਰੂਰ ਗ਼ਲਤ ਤੇ ਕਮਜ਼ੋਰ ਹੈ।

ਕਈ ਵਾਰੀ ਐਸਾ ਹੁੰਦਾ ਹੈ ਕਿ ਸਾਡੀ ਕੋਈ ਰਾਇ ਮੁੱਢ ਤੋਂ ਹੀ ਕਿਸੇ 'ਦਲੀਲਾਂ' ਦੀ ਨੀਹਾਂ ਉਤੇ ਬਣਦੀ ਹੈ, ਸਾਡੀ ਕਿਸੇ ਵਾਦੀ ਜਾਂ ਗ਼ਰਜ਼ ਦਾ ਇਸ ਵਿਚ ਕੋਈ ਦਖ਼ਲ ਨਹੀਂ ਹੁੰਦਾ। 'ਰਾਇ' ਪੱਕੀ ਬਣ ਜਾਣ ਪਿੱਛੋਂ ਸਾਡੀ ਹੱਡ-ਬੀਤੀ ਵਿਚ ਕਈ ਐਸੀਆਂ ਘਟਨਾਂ ਵਾਪਰਦੀਆਂ ਹਨ ਜੋ ਉਸ ਬਣੀ ਹੋਈ 'ਰਾਇ' ਦੇ ਉਲਟ ਜਾਂਦੀਆਂ ਹਨ। ਇਥੇ ਅੱਪੜ ਕੇ 'ਮਨ' ਵਿਚ ਉਸ 'ਰਾਇ' ਦਾ 'ਪੱਖ' ਸ਼ੁਰੂ ਹੁੰਦਾ ਹੈ, ਚਿੱਤ ਕਰਦਾ ਹੈ ਕਿ ਇਹ 'ਰਾਇ' ਇਸੇ ਤਰ੍ਹਾਂ ਬਣੀ ਰਹੇ, ਏਹੀ 'ਨਿਸਚਾ' ਕਾਇਮ ਰਹੇ। ਪਹਿਲਾਂ ਤਾਂ ਮਨ ਮੰਨਣ ਵਿਚ ਹੀ ਨਹੀਂ ਆਉਂਦਾ ਕਿ ਸਾਡੀ ਬਣੀ ਹੋਈ 'ਰਾਇ' ਵਿਚ ਕੋਈ ਭੁੱਲ ਹੈ, ਫਿਰ, ਹੱਡ-ਬੀਤੀ ਦੀਆਂ ਜੋ ਘਟਨਾਂ ਵਾਪਰ ਰਹੀਆਂ ਹਨ, ਅਜੇ ਉਹ ਭੀ ਇਤਨੀਆਂ ਤਕੜੀਆਂ ਨਹੀਂ ਹਨ ਕਿ ਉਸ 'ਰਾਇ' ਨੂੰ ਤੋੜ ਸਕਣ। ਸੋ, ਇਹਨਾਂ ਨਵੇਂ ਸ਼ੱਕਾਂ ਦੇ ਟਾਕਰੇ ਉਤੇ ਮਨ ਅੜ ਖਲੋਂਦਾ ਹੈ ਤੇ 'ਢੁੱਚਰ' ਘੜਨੇ ਸ਼ੁਰੂ ਕਰ ਦੇਂਦਾ ਹੈ। ਇਸ ਹਾਲਤ ਵਿਚ ਦਲੀਲਾਂ ਦੀ ਇਹ ਉਧੇੜ-ਬੁਣ ਸ਼ੁਰੂ ਵਿਚ ਨਹੀਂ ਸੀ, ਮਗਰੋਂ ਮਨ ਵਿਚ ਸ਼ੁਰੂ ਹੋਈ।

ਬੜੇ ਬੜੇ ਦਾਨੇ ਤੇ ਸਿਆਣੇ ਸਾਇੰਸ-ਵੇਤਾ ਨਵੀਂ ਖੋਜ ਦੇ ਸਮੇ ਇਸੇ ਮਾਨਸਿਕ ਔਕੜ ਵਿਚ ਆ ਫੱਸਦੇ ਹਨ।

ਹੁਣ ਤਕ ਅਸੀ ਏਸ ਨਤੀਜੇ 'ਤੇ ਅੱਪੜੇ ਹਾਂ ਕਿ ਜੋ ਨਿਸਚੇ ਤੇ ਅਕੀਦੇ ਸਾਡੇ ਬਣ ਚੁੱਕੇ ਹਨ, ਉਹ ਆਮ ਤੌਰ 'ਤੇ ਖ਼ਾਸ 'ਸਮਝ ਸੋਚ' ਦੀ ਮਦਦ ਨਾਲ ਨਹੀਂ ਬਣੇ। ਪਰ ਇਸ ਦਾ ਮਤਲਬ ਇਹ ਨਹੀਂ ਹੈ ਕਿ ਸਾਡੇ ਨਿਸਚਿਆਂ ਤੇ ਅਕੀਦਿਆਂ ਵਿਚ 'ਸਮਝ ਸੋਚ' ਨੂੰ ਉੱਕਾ ਹੀ ਕੋਈ ਥਾਂ ਨਹੀਂ ਹੈ। 'ਸਮਝ ਸੋਚ' ਭੀ ਕੰਮ ਕਰਦੀ ਹੈ ਤੇ ਕਰਦੀ ਹੈ ਆਪਣੇ ਹੀ ਤਰੀਕੇ ਨਾਲ। 'ਨਿਸਚੇ' ਦੀ 'ਜਾਚ-ਪੜਤਾਲ ਕਰਨੀ' ਅਤੇ ਉਸ ਨੂੰ 'ਡੋਲਣ ਤੋਂ ਬਚਾ ਕੇ ਰੱਖਣਾ'—ਇਹ ਕੰਮ 'ਸਮਝ ਸੋਚ' ਹੀ ਕਰ ਸਕਦੀ ਹੈ।

ਦੁਨੀਆ ਵਿਚ ਇਨਸਾਨ ਨੂੰ ਕਈ ਦੁੱਖ-ਸੁੱਖ ਵਾਪਰਦੇ ਹਨ, ਕਈ ਲੋੜਾਂ ਤੇ ਮਜਬੂਰੀਆਂ ਆ ਘੇਰਦੀਆਂ ਹਨ, ਜਿਥੇ ਮਨ ਦਾ ਆਪਣੇ ਟਿਕਾਣੇ ਤੋਂ ਡੋਲ ਜਾਣਾ ਕੋਈ ਵੱਡੀ ਗੱਲ ਨਹੀਂ। ਪਰ ਜੇ ਸਾਡੇ 'ਧਾਰਮਿਕ ਨਿਸਚੇ' ਸਾਡੀ ਰੋਜ਼ਾਨਾ ਹੱਡ-ਬੀਤੀ ਦੇ ਨਾਲ ਟੱਕਰ ਨਹੀਂ ਖਾਂਦੇ, ਦੁੱਖ-ਸੁੱਖ ਹੁੰਦਿਆਂ ਭੀ ਮਨ ਅਡੋਲ ਰਹਿੰਦਾ ਹੈ, ਤਾਂ ਇਹ ਇਸ ਗੱਲ ਦੀ ਨਿਸ਼ਾਨੀ ਹੈ ਕਿ ਸਾਡੀ 'ਸਮਝ ਸੋਚ' ਭੀ ਕੰਮ ਕਰ ਰਹੀ ਹੈ।

ਇਕ ਹੋਰ ਗੱਲ ਭੀ ਹੈ। ਇਹ ਪਤਾ ਕਰਨ ਵਾਸਤੇ ਕਿ ਸਾਡਾ ਫ਼ਲਾਣਾ 'ਨਿਸਚਾ' ਠੀਕ ਹੈ ਜਾਂ ਗ਼ਲਤ, 'ਦਲੀਲ ਦੀ ਕਸਵੱਟੀ' ਹੀ ਨਿਰਾ ਇਕ ਮਾਪ ਨਹੀਂ ਹੈ। ਸਗੋਂ, ਇਹ ਭੀ ਹੋ ਸਕਦਾ ਹੈ ਕਿ ਸਾਡੇ 'ਨਿਸਚੇ' ਤੇ 'ਵਿਸ਼ਵਾਸ' ਤਾਂ ਬਿਲਕੁਲ ਠੀਕ ਹਨ; ਪਰ ਇਹਨਾਂ ਨੂੰ ਠੀਕ ਸਾਬਤ ਕਰਨ ਵਾਸਤੇ ਜੋ 'ਦਲੀਲਾਂ' ਅਸੀ ਵਰਤਦੇ ਹਾਂ ਉਹ ਨਿਰੇ ਬੰਦੇ 'ਢੁੱਚਰ' ਹੀ ਹੋਣ; ਦੂਜੇ ਲਫ਼ਜ਼ਾਂ ਵਿਚ ਇਹ ਕਹਿ ਲਵੋ ਕਿ ਅਸੀ ਉਸ 'ਸੱਚਾਈ' ਉਤੇ 'ਦਲੀਲ' ਦੀ ਮਦਦ ਨਾਲ ਨਹੀਂ, ਸਗੋਂ ਕਿਸੇ ਹੋਰ ਤਰੀਕੇ ਨਾਲ ਅੱਪੜੇ ਸਾਂ।

ਆਓ, ਹੁਣ ਉਸ 'ਧਰਮ' ਵੱਲ ਨਜ਼ਰ ਮਾਰੀਏ ਜੋ ਨਿਰਾ 'ਦਲੀਲ' ਦੀ ਕਸਵੱਟੀ 'ਤੇ ਕਾਇਮ ਹੈ। ਅਜਿਹੇ 'ਧਰਮ' ਵਿਚ 'ਦਲੀਲ' ਨੂੰ ਸਭ ਤੋਂ ਵਧੀਕ ਥਾਂ ਮਿਲਦੀ ਹੈ। ਆਮ ਤੌਰ 'ਤੇ ਫ਼ਿਲਾਸਫ਼ਰਾਂ ਦਾ 'ਧਰਮ' ਇਸ ਕਿਸਮ ਦਾ ਹੁੰਦਾ ਹੈ, ਕਿਉਂਕਿ ਉਹਨਾਂ ਨੂੰ ਸਦਾ ਹਰ ਕੰਮ ਵਿਚ 'ਵਿਚਾਰ-ਸੱਤਾ' ਵਰਤਣ ਦੀ ਆਦਤ ਪੈ ਜਾਂਦੀ ਹੈ। ਜੋ ਭੀ ਮਨੁੱਖ ਅਜਿਹੀਆਂ ਗੱਲਾਂ ਬਾਬਤ ਹਰ ਵੇਲੇ 'ਵਿਚਾਰ' ਦੇ ਘੋੜੇ ਦੁੜਾਂਦਾ ਰਹਿੰਦਾ ਹੈ, ਉਸ ਦੇ ਮਨ ਦਾ ਇਹ ਸੁਭਾਉ ਬਣ

ਜਾਂਦਾ ਹੈ। ਆਖ਼ਰ ਸਿੱਟਾ ਕੀ ਨਿਕਲਦਾ ਹੈ ? ਜਾਂ ਤਾਂ ਉਹ ਮਨੁੱਖ 'ਧਰਮ' ਵਲੋਂ ਉੱਕਾ ਮੁਨਕਰ ਹੋ ਜਾਂਦੇ ਹਨ, ਜਾਂ 'ਦਲੀਲ' ਵਲੋਂ ਹਟ ਕੇ ਸਗੋਂ ਜਜ਼ਬੇ ਤੇ ਵਲਵਲੇ ਦੇ ਵਹਿਣ ਨੂੰ ਵਧੀਕ ਪਸੰਦ ਕਰਨ ਲੱਗ ਪੈਂਦੇ ਹਨ। ਕਿਉਂ ? ਇਸ ਵਾਸਤੇ ਕਿ ਹਰ ਵੇਲੇ ਦਲੀਲ ਦੇ ਘੋੜੇ ਦੁੜਾਂਦਿਆਂ ਆਖ਼ਰ ਉਹਨਾਂ ਨੂੰ ਸਮਝ ਆ ਜਾਂਦੀ ਹੈ ਕਿ ਇਹ ਟੇਕ ਉੱਕਾ ਹੀ ਕਮਜ਼ੋਰ ਹੈ। ਦੁਨੀਆ ਵਿਚ ਸਿਆਣੇ ਤੇ ਦਲੀਲ-ਬਾਜ਼ ਭੀ ਪਰੇ ਤੋਂ ਪਰੇ ਹਨ, ਜੇ ਉਹ ਅੱਜ ਕਿਸੇ ਸਿੱਖ ਫ਼ਿਲਾਸਫ਼ਰ ਦੀ ਦਲੀਲ ਦੇ ਕਾਇਲ ਹੋਏ ਹਨ, ਤਾਂ ਕੱਲ੍ਹ ਨੂੰ ਕੋਈ ਸਮਾਜੀ ਸ਼ਾਸਤ੍ਰਾਰਥੀ ਉਹਨਾਂ ਨੂੰ ਵਧੀਕ ਜਚਦਾ ਹੈ, ਪਰਸੋਂ ਨੂੰ ਕਿਸੇ ਈਸਾਈ ਪ੍ਰਚਾਰਕ ਦੇ ਢਹੇ ਚੜ੍ਹ ਜਾਂਦੇ ਹਨ। ਅਜਿਹਾ ਸਮਾ ਆਉਣਾ ਬਹੁਤ ਕਠਨ ਹੈ ਜਦੋਂ ਉਹ ਇਹ ਦੰਮ ਮਾਰ ਸਕਣ ਕਿ ਉਹਨਾਂ ਦੀ ਆਪਣੀ ਦਲੀਲ ਹੁਣ ਅਜਿੱਤ ਹੋ ਚੁਕੀ ਹੈ। ਏਡੀ ਦੂਰ ਕੀ ਜਾਣਾ ਹੈ ? ਪਹਿਲਾਂ ਸ਼ੁਰੂ ਵਿਚ ਹੀ ਪਰਮਾਤਮਾ ਦੀ ਹਸਤੀ ਸਾਬਤ ਕਰਨ ਵੇਲੇ ਹੀ ਉਹ ਕੋਈ ਐਸੀਆਂ ਦਲੀਲਾਂ ਪੇਸ਼ ਨਹੀਂ ਕਰ ਸਕਦੇ, ਜਿਨ੍ਹਾਂ ਨਾਲ ਉਹਨਾਂ ਦਾ ਆਪਣਾ ਹੀ ਮਨ ਪਤੀਜ ਸਕੇ। ਜੇ ਉਹ ਕੋਈ ਐਸੀਆਂ ਦਲੀਲਾਂ ਲੱਭ ਹੀ ਲੈਣ, ਤਾਂ ਭੀ ਇਹਨਾਂ ਦਾ ਲਾਭ ਤਦ ਤਕ ਕੁਝ ਨਹੀਂ ਹੋ ਸਕਦਾ, ਜਦ ਤਕ ਸਾਡੇ ਨਿੱਜ ਦੇ ਮਨ-ਤਰੰਗ ਤੇ ਸਾਡਾ ਅਮਲੀ ਜੀਵਨ ਉਸ ਮਿਥੀ ਦਲੀਲ ਨਾਲ ਵਾਰਾ ਨਾ ਖਾਣ।

# ਖੈਰੁ ਦੀਜੈ ਬੰਦਗੀ

—ਫ਼ਰੀਦ ਜੀ

ਪਰਮਾਤਮਾ ਦੇ ਦਰ 'ਤੇ ਅਸੀ ਕਈ ਲੋੜਾਂ ਦੀ ਖ਼ਾਤਰ ਅਰਦਾਸਾਂ ਕਰਦੇ ਹਾਂ। ਜੇ ਅਸੀ ਇਹਨਾਂ ਲੋੜਾਂ-ਅਨੁਸਾਰ ਵੰਡ ਕਰੀਏ ਤਾਂ ਸਾਡੀਆਂ ਅਰਦਾਸਾਂ ਦੀਆਂ ਮੋਟੀਆਂ ਮੋਟੀਆਂ ਤਿੰਨ ਕਿਸਮਾਂ ਹੋ ਸਕਦੀਆਂ ਹਨ :

(੧) ਆਤਮਕ ਗੁਣਾਂ ਦੀ ਪ੍ਰਾਪਤੀ ਵਾਸਤੇ, ਜਿਨ੍ਹਾਂ ਦਾ ਵਾਹ ਨਿਰੋਲ ਸਾਡੇ ਆਤਮਾ ਨਾਲ ਪੈਣਾ ਹੈ।

(੨) ਦੂਜਿਆਂ ਦੇ ਭਲੇ ਵਾਸਤੇ।

(੩) ਦੁਨੀਆਵੀ ਪਦਾਰਥਾਂ ਵਾਸਤੇ।

ਥੋੜੀ ਜਿਹੀ ਵਿਚਾਰ ਨਾਲ ਹੀ ਇਹ ਨਿਸਚਾ ਹੋ ਜਾਂਦਾ ਹੈ ਕਿ ਇਹ ਤਿੰਨਾਂ ਕਿਸਮਾਂ ਦੀਆਂ ਅਰਜ਼ਾਂ ਇਕੋ ਜਿਹੀਆਂ ਹੀ ਪਰਮਾਤਮਾ ਦੀ 'ਰਜ਼ਾ' ਦੇ ਅਨੁਸਾਰ ਨਹੀਂ ਹੋ ਸਕਦੀਆਂ। ਠੀਕ ਇਉਂ ਜਾਪਦਾ ਹੈ ਕਿ ਦੁਨੀਆਵੀ ਪਦਾਰਥਾਂ ਨਾਲੋਂ ਆਤਮਕ ਗੁਣਾਂ ਦੀ ਪ੍ਰਾਪਤੀ ਵਾਸਤੇ ਕੀਤੀਆਂ ਅਰਜ਼ੋਈਆਂ ਪਰਮਾਤਮਾ ਦੀ 'ਰਜ਼ਾ' ਦੇ ਵਧੀਕ ਅਨੁਸਾਰ ਹਨ, ਕਿਉਂਕਿ ਉਤਨੇ ਉਤਨੇ ਹੀ ਉੱਚੇ ਆਤਮਕ ਗੁਣ ਦੀ ਖ਼ਾਤਰ ਅਸੀ ਅਰਦਾਸ ਕਰ ਸਕਦੇ ਹਾਂ, ਜਿਤਨੀ ਕੁ ਸਾਨੂੰ ਪਰਮਾਤਮਾ ਦੀ 'ਰਜ਼ਾ' ਦੀ ਸਮਝ ਪੈਂਦੀ ਜਾਏ। ਜਿਉਂ ਜਿਉਂ ਰੱਬੀ ਪਿਆਰ ਦੇ ਤਰੰਗ ਸਾਡੇ ਅੰਦਰ ਉਠਦੇ ਹਨ, ਤਿਉਂ ਤਿਉਂ ਉਮਾਹ ਵਿਚ ਆ ਕੇ ਅਸੀ ਇਸ ਪਿਆਰ ਨਾਲ ਸਬੰਧ ਰੱਖਣ ਵਾਲੇ ਗੁਣਾਂ ਦੀ ਪ੍ਰਾਪਤੀ ਦੀ ਤਾਂਘ ਕਰਦੇ ਹਾਂ।

ਪਰ ਜਦੋਂ ਦੁਨੀਆ ਦੇ ਪਦਾਰਥ ਮੰਗਦੇ ਹਾਂ, ਤਦੋਂ ਕੋਈ ਅਜਿਹੀ ਪ੍ਰੇਰਨਾ ਸਾਡੇ ਅੰਦਰੋਂ ਨਹੀਂ ਉਠਦੀ। ਉਂਵ ਪਰਮਾਤਮਾ ਪਾਸੋਂ ਦੁਨੀਆਵੀ ਪਦਾਰਥ ਮੰਗਣ ਵਿਚ ਕੋਈ ਮਾੜ ਨਹੀਂ, ਅਸੀ ਉਸ ਦੇ ਬੱਚੇ ਹਾਂ, ਬੱਚਿਆਂ ਨੇ ਮਾਪਿਆਂ ਤੋਂ

ਹੀ ਮੰਗਣਾ ਹੈ। ਪਰ ਜਿਵੇਂ ਅਸੀ ਆਪਣੇ ਬਾਲਾਂ ਦਾ ਭਲਾ ਸੋਚ ਕੇ ਉਹਨਾਂ ਦੀ ਹਰੇਕ ਮੰਗ ਪੂਰੀ ਨਹੀਂ ਕਰਦੇ, ਤਿਵੇਂ ਪ੍ਰਭੂ-ਪਿਤਾ ਜੇ ਇਹ ਵੇਖੇ ਕਿ ਸਾਡੀ ਫ਼ਲਾਣੀ ਮੰਗ ਸਾਡੀ ਆਤਮਕ ਉੱਨਤੀ ਦੇ ਰਾਹ ਵਿਚ ਰੁਕਾਵਟ ਪਾਂਦੀ ਹੈ ਤਾਂ ਉਹ ਪੂਰੀ ਨਹੀਂ ਕਰਦਾ।

ਹਾਂ, ਜਦੋਂ ਅਸੀ ਆਤਮਕ ਗੁਣਾਂ ਦੀ ਦਾਤ ਮੰਗਦੇ ਹਾਂ ਤਾਂ ਆਮ ਤੌਰ 'ਤੇ ਸਾਨੂੰ ਇਹ ਨਿਸਚਾ ਰਹਿਣਾ ਚਾਹੀਦਾ ਹੈ ਕਿ ਅਸੀ ਪਰਮਾਤਮਾ ਦੀ ਰਜ਼ਾ ਦੇ ਅਨੁਕੂਲ ਹੀ ਮੰਗ ਰਹੇ ਹਾਂ। ਗੁਰਬਾਣੀ ਵਿਚੋਂ ਸਾਨੂੰ ਪਤਾ ਮਿਲਦਾ ਹੈ ਕਿ 'ਸਿਮਰਨ' ਦੀ ਖ਼ਾਤਰ ਇਹ ਜਗਤ ਰਚਿਆ ਗਿਆ ਹੈ ਤੇ 'ਸਿਮਰਨ' ਦੇ ਆਸਰੇ ਉੱਚੇ ਆਤਮਕ ਗੁਣ ਮਿਲਦੇ ਹਨ:

**ਹਰਿ ਸਿਮਰਨਿ ਧਾਰੀ ਸਭ ਧਰਨਾ॥** *(ਗਉੜੀ ਸੁਖਮਨੀ, ਪੰਨਾ ੨੬੩)*

ਮਾਲਕ ਦੀ ਆਪਣੀ ਰਜ਼ਾ ਹੈ ਕਿ ਸਾਡੇ ਹਿਰਦੇ ਨੂੰ ਸ਼ੁਭ ਗੁਣਾਂ ਨਾਲ ਸੁੱਚਾ ਬਣਾਏ। ਮਨੁੱਖ ਦਾ ਹਿਰਦਾ ਪਰਮਾਤਮਾ ਦਾ ਖ਼ਾਸ 'ਮੰਦਰ' ਹੈ, ਇਸ 'ਮੰਦਰ' ਨੂੰ ਸੁੱਚਾ ਰੱਖਣਾ ਹੀ ਉਸ ਦੀ ਰਜ਼ਾ ਹੈ। ਭਾਈ ਨੰਦ ਲਾਲ ਜੀ ਲਿਖਦੇ ਹਨ:

**ਨ ਦਾਨਸਤੇਮ ਅਜ਼ ਰੋਜ਼ੇ ਅਜ਼ਲ ਈਂ ਨਕਸ਼ੇ ਆਦਮ ਰਾ।**
**ਕਿ ਨੱਕਾਸ਼ ਅਜ਼ ਬਰਾਏ ਬੂਦਨੇ ਖ਼ੁਦ ਖ਼ਾਨਹ ਮੇ ਸਾਜ਼ਦ।**

ਇਹ 'ਘਰ' ਜਿਤਨਾ ਹੀ ਪਵਿੱਤਰ ਹੋ ਸਕੇ, ਉਸਦੀ ਪ੍ਰਸੰਨਤਾ ਹੈ।

ਸੋ, ਜਦੋਂ ਮੈਂ ਆਤਮਕ ਗੁਣਾਂ ਦੀ ਪ੍ਰਾਪਤੀ ਅਤੇ ਆਤਮਾ ਦੀ ਪਵਿੱਤਰਤਾ ਵਾਸਤੇ ਅਰਜ਼ੋਈ ਕਰਦਾ ਹਾਂ, ਮੇਰੇ ਮਨ ਵਿਚ ਇਹ ਨਿਸਚਾ ਹੈ ਕਿ ਮੈਂ ਪਰਮਾਤਮਾ ਦੀ ਰਜ਼ਾ ਦੇ ਅਨੁਕੂਲ ਹੀ ਮੰਗਦਾ ਹਾਂ। ਇਥੇ ਤਾਂ ਕਦੇ ਕਿਸੇ ਰੁਕਾਵਟ ਦਾ ਮੈਨੂੰ ਖ਼ਿਆਲ ਭੀ ਨਹੀਂ ਆਉਂਦਾ। ਪਰ ਇਹ ਵਿਚਾਰ ਕੇ ਹੈਰਾਨਗੀ ਆਉਂਦੀ ਹੈ ਕਿ ਜੇ ਇਹ ਅਰਜ਼ ਰਜ਼ਾ-ਅਨੁਕੂਲ ਹੈ ਤਾਂ ਇਸ ਦੇ ਸਫਲ ਹੋਣ ਵਿਚ ਕਿਉਂ ਢਿੱਲ ਹੁੰਦੀ ਹੈ, ਅਰਜ਼ੋਈ ਕਰਦਿਆਂ ਹੀ ਮੈਂ ਉੱਚ-ਆਤਮਾ ਕਿਉਂ ਨਹੀਂ ਹੋ ਜਾਂਦਾ?

ਇਸ ਨਿਰੋਲ ਆਤਮਕ ਉੱਨਤੀ ਦੀ ਦਾਤ ਦੀ ਪ੍ਰਾਪਤੀ ਭੀ ਸਹਿਜੇ ਸਹਿਜੇ? ਇਥੇ ਭੀ ਇਹੀ ਹੁਕਮ ਕਿ ਜਿਵੇਂ ਜ਼ਿਮੀਦਾਰ ਨੇ ਸਾਰਾ ਸਾਲ ਮਿਹਨਤ ਕਰ ਕੇ ਬੜੀ ਘਾਲ ਪਿੱਛੋਂ ਫਲ ਦਾ ਮੂੰਹ ਤੱਕਣਾ ਹੈ ਤਿਵੇਂ ਆਤਮਕ ਕਿਰਸਾਨ ਨੇ ਭੀ ਬੜੀ ਘਾਲ ਘਾਲ ਕੇ ਆਤਮਕ ਪ੍ਰਫੁੱਲਤਾ ਹਾਸਲ ਕਰਨੀ ਹੈ:

**ਮਨੁ ਹਾਲੀ, ਕਿਰਸਾਣੀ ਕਰਣੀ, ਸਰਮੁ ਪਾਣੀ, ਤਨੁ ਖੇਤੁ॥**
**ਨਾਮੁ ਬੀਜੁ, ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ॥**
**ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠ ਦੇਖੁ॥੧॥**

*(ਸੋਰਠਿ ਮ: ੧, ਪੰਨਾ ੫੯੫)*

ਆਤਮਕ ਬਰਕਤਾਂ ਦੀ ਬਾਬਤ ਭੀ ਇਹ ਖ਼ਿਆਲ ਗ਼ਲਤ ਹੈ ਕਿ ਨਿਰਾ ਮੰਗਣ 'ਤੇ ਤੁਰਤ ਮਿਲ ਜਾਣਗੀਆਂ। ਇਹ ਕਾਫ਼ੀ ਨਹੀਂ ਕਿ ਇਹ ਅਰਜ਼ੋਈ ਰਜ਼ਾ-ਅਨੁਕੂਲ ਹੈ, ਇਸ ਤੋਂ ਅਗਾਂਹ ਹੋਰ ਲੋੜ ਹੈ ਕਿ ਇਸ 'ਰਜ਼ਾ' ਦਾ ਵੇਰਵੇ ਨਾਲ 'ਗਿਆਨ' ਹੋਵੇ। ਇਨਸਾਨੀ ਜ਼ਿੰਦਗੀ ਨੂੰ ਕਿਨ੍ਹਾਂ ਲੀਹਾਂ ਵਿਚ ਪਰਮਾਤਮਾ ਉੱਚਾ ਕਰਨਾ ਲੋੜਦਾ ਹੈ—ਇਹ 'ਗਿਆਨ' ਭੀ ਹਾਸਲ ਹੋਵੇ, ਤਦੋਂ ਮਿਹਰ ਦਾ ਦਰਵਾਜ਼ਾ ਖੁਲ੍ਹਦਾ ਹੈ:

**ਗਿਆਨ ਰਾਉ ਜਬ ਸੇਜੈ ਆਵੈ, ਤ ਨਾਨਕ ਭੋਗੁ ਕਰੇਈ॥**

*(ਆਸਾ ਮ: ੧, ਪੰਨਾ ੩੫੯)*

ਉੱਦਮ, ਉੱਚਾ ਆਚਰਨ, ਸਿਮਰਨ, ਸੰਤੋਖ, ਸਾਦਗੀ—ਅਜਿਹੇ ਸਾਰੇ ਗੁਣ ਪ੍ਰਗਟ ਹੋਣ ਤਾਂ 'ਪ੍ਰੇਮ' ਦੀ ਦਾਤ ਮਿਲਦੀ ਹੈ।

ਪਰਮਾਤਮਾ ਨੇ ਇਖ਼ਲਾਕ ਦੀ ਮਸ਼ੀਨਰੀ ਜਗਤ ਵਿਚ ਬੜੀ ਗੁੰਝਲਦਾਰ ਬਣਾਈ ਹੈ, ਇਸ ਸਾਰੀ ਮਸ਼ੀਨਰੀ ਦੀ ਆਖ਼ਰੀ ਘਾੜਤ ਹੈ 'ਪ੍ਰੇਮ', 'ਆਤਮ-ਪਵਿੱਤਰਤਾ'। ਜਦੋਂ ਮੈਂ ਇਹ ਅਰਦਾਸ ਕਰਦਾ ਹਾਂ ਕਿ ਹੇ ਪ੍ਰਭੂ! ਮੇਰੀ ਅਰਜ਼ ਸੁਣਦਿਆਂ ਹੀ ਮੈਨੂੰ ਇਹ ਦਾਤ ਬਖ਼ਸ਼ ਦੇ, ਤਾਂ ਮੇਰੀ ਅਰਜ਼ ਦਾ ਸਾਰ ਇਹ ਹੈ ਕਿ ਇਹ ਸਾਰੀ ਇਖ਼ਲਾਕ ਦੀ ਮਸ਼ੀਨਰੀ ਵਰਤਣ ਤੋਂ ਬਿਨਾਂ ਹੀ ਮੇਰਾ ਕੰਮ ਰਾਸ ਕਰ ਦੇਹ; ਦੂਜੇ ਲਫ਼ਜ਼ਾਂ ਵਿਚ, ਕਿ ਤੂੰ ਜੋ ਜੀਵਾਂ ਦੀ ਆਤਮ-ਘਾੜਤ ਵਾਸਤੇ ਇਹ ਮਸ਼ੀਨਰੀ ਬਣਾਈ ਹੋਈ ਹੈ, ਮੈਨੂੰ ਇਹ ਸਾਂਚੇ ਵਿਚ ਢਲਣ ਦੀ ਖੇਚਲ ਤੋਂ ਬਚਾ ਲੈ ਤੇ ਆਪਣੀ ਇਸ ਰਜ਼ਾ ਨੂੰ ਉਲਟਾ ਦੇਹ। ਸੋ, ਸਾਡੀ ਮੰਗ ਰਜ਼ਾ ਅਨੁਸਾਰ ਹੁੰਦਿਆਂ ਭੀ, ਅਸੀ ਤਰੀਕਾ ਉਹ ਚਾਹੁੰਦੇ ਹਾਂ ਜੋ ਰਜ਼ਾ ਦੇ ਉਲਟ ਹੈ। ਹੁਕਮ ਤਾਂ ਇਹ ਹੈ:

**ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥**
**ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥**

*(ਚਉਬੋਲੇ ਮ: ੫, ਪੰਨਾ ੧੩੬੩)*

ਇਨਸਾਨੀ ਇਖ਼ਲਾਕ ਦੀ ਮਸ਼ੀਨਰੀ ਆਤਮ-ਘਾੜਤ ਵਾਸਤੇ ਅੱਤ ਜ਼ਰੂਰੀ ਹੈ। ਜਦੋਂ ਮੈਂ ਆਤਮ-ਘਾੜਤ ਵਾਸਤੇ ਅਰਦਾਸ ਕਰਦਾ ਹਾਂ, ਸੁਤੇ ਹੀ ਉਸ ਅਰਦਾਸ ਦਾ ਭਾਵ ਇਹ ਹੈ ਕਿ ਹੇ ਪ੍ਰਭੂ! ਇਸ ਮਸ਼ੀਨਰੀ ਵਿਚੋਂ ਲੰਘਾ ਕੇ ਮੇਰੀ ਨਵੀਂ ਘਾੜਤ ਘੜ।

ਬਾਲਕ ਨੇ ਵਿੱਦਿਆ ਸਿੱਖਣ ਤੋਂ ਬਿਨਾ ਗਿਆਨਵਾਨ ਨਹੀਂ ਬਣ ਜਾਣਾ। ਸਤਿਗੁਰੂ ਨੇ ਬੰਦਿਆਂ ਵਾਸਤੇ ਪਾਠਸ਼ਾਲਾ ਬਣਾ ਦਿੱਤੀ ਹੈ ਜਿਸ ਵਿਚੋਂ ਸਹਿਜੇ ਸਹਿਜੇ ਮਿਹਨਤ ਨਾਲ 'ਹਰਿ-ਗੁਣ' ਸਿੱਖਣੇ ਹਨ :

**ਸਤਸੰਗਤਿ ਸਤਿਗੁਰ ਚਟਸਾਲ ਹੈ, ਜਿਤੁ ਹਰਿ ਗੁਣ ਸਿਖਾ॥**

*(ਕਾਨੜੇ ਕੀ ਵਾਰ, ਮ: ੪, ਪੰਨਾ ੧੩੧੬)*

ਜਦੋਂ ਅਸੀ ਇਸ ਤਸਵੀਰ ਦਾ ਦੂਜਾ ਪਾਸਾ ਵੇਖਦੇ ਹਾਂ ਤਾਂ ਇਹ ਗੱਲ ਹੋਰ ਭੀ ਗੁੰਝਲਦਾਰ ਬਣ ਜਾਂਦੀ ਹੈ। ਇਹ ਗੱਲ ਤਾਂ ਭਲਾ ਸਮਝ ਲਈ ਕਿ ਪਰਮਾਤਮਾ ਦੀ ਰਜ਼ਾ ਅਨੁਸਾਰ ਮਨੁੱਖ ਨੇ ਪੂਰਨ ਮਨੁੱਖਤਾ ਸਹਿਜੇ ਸਹਿਜੇ ਹਾਸਲ ਕਰਨੀ ਹੈ, ਤੇ ਇਸ ਦੇ ਅੰਦਰੋਂ ਅਧੂਰਾ-ਪਨ ਭੀ ਸਹਿਜੇ ਸਹਿਜੇ ਹੀ ਦੂਰ ਹੋਣਾ ਹੈ; ਪਰ ਕੀ ਇਹ ਭੀ ਪਰਮਾਤਮਾ ਦੀ ਹੀ ਰਜ਼ਾ ਹੈ ਕਿ ਅਸੀ ਪਾਪ ਕਰੀ ਹੀ ਜਾਈਏ; ਭਾਵੇਂ ਪਾਪ ਤੋਂ ਬਚਣ ਵਾਸਤੇ ਉਸ ਦੇ ਦਰ 'ਤੇ ਕਿਤਨੇ ਹੀ ਤਰਲੇ ਕਰੀਏ? 'ਪੂਰਨਤਾ' ਤਾਂ ਬੇਸ਼ਕ ਚਿਰਾਕੀ ਹੀ ਆਵੇ, ਪਰ ਮੇਰੀ ਇਕ ਤਰਲੇ-ਭਰੀ ਅਰਦਾਸ ਨਾਲ ਮੈਨੂੰ 'ਪਾਪ' ਤੋਂ ਕਿਉਂ ਖ਼ਲਾਸੀ ਨਹੀਂ ਮਿਲਦੀ?

ਜੇ ਪਾਪ-ਕਰਮ ਮਾੜਾ ਹੈ ਤਾਂ ਪਰਮਾਤਮਾ ਨੂੰ ਤਾਂ ਇਹ ਬਹੁਤ ਹੀ ਮਾੜਾ ਲੱਗਦਾ ਹੋਵੇਗਾ। ਇਹ ਉਸ ਦੀ 'ਰਜ਼ਾ' ਦੇ ਅਨੁਕੂਲ ਹੀ ਹੋਵੇਗਾ ਕਿ ਮੈਨੂੰ ਉਹ ਪਾਪ-ਕਰਮ ਤੋਂ ਖ਼ਲਾਸੀ ਦਿਵਾਏ। ਜੇ ਮੈਂ ਪਹਿਲਾਂ 'ਚੋਰੀ' ਕਰਦਾ ਰਿਹਾ ਹਾਂ; ਤੇ ਫਿਰ ਕਿਸੇ ਤਰ੍ਹਾਂ ਮੈਨੂੰ ਇਹ ਸਮਝ ਆ ਗਈ ਹੈ ਕਿ ਇਹ ਕਰਮ ਮਾੜਾ ਹੈ, ਇਹ ਕੁਦਰਤੀ ਗੱਲ ਹੈ ਮੈਂ ਪ੍ਰਭੂ-ਦਰ 'ਤੇ ਅਰਦਾਸ ਕਰਾਂਗਾ—ਪਾਤਿਸ਼ਾਹ! ਮੈਨੂੰ ਚੋਰੀ ਕਰਨ ਤੋਂ ਬਚਾ। ਇਹ ਗੱਲ ਤਾਂ ਬੜੀ ਹਾਸੋ-ਹੀਣੀ ਹੈ ਜੋ ਮੈਂ ਅਰਜ਼ੋਈ ਕਰਾਂ ਕਿ ਮੈਨੂੰ 'ਸਹਿਜੇ ਸਹਿਜੇ' ਚੋਰੀ ਕਰਨ ਤੋਂ ਬਚਾ।

ਓਪਰੀ ਨਜ਼ਰੇ ਇਹ ਗੱਲ ਤਾਂ ਠੀਕ ਜਾਪਦੀ ਹੈ ਕਿ 'ਪੂਰਨ ਮਨੁੱਖਤਾ' ਭਾਵੇਂ ਚਿਰਾਕੀ ਨਸੀਬ ਹੋਵੇ, ਪਰ 'ਮੰਦ ਕਰਮ' ਕਰਨ ਤੋਂ ਖ਼ਲਾਸੀ ਤੁਰਤ ਮਿਲ

ਜਾਣ ਵਿਚ ਪਰਮਾਤਮਾ ਨੂੰ ਕਿਉਂ ਇਤਰਾਜ਼ ਹੈ।

ਰਤਾ ਗਹੁ ਨਾਲ ਸੋਚਿਆਂ ਇਕ ਔਖਿਆਈ ਆ ਪੈਂਦੀ ਹੈ, ਇਹਨਾਂ ਦੋਹਾਂ 'ਹਾਲਤਾਂ' ਵਿਚ ਫ਼ਰਕ ਲੱਭਣਾ ਬੜਾ ਮੁਸ਼ਕਲ ਹੈ। 'ਭਲਾਈ ਵਾਲੇ ਪਾਸੇ ਤਰੱਕੀ ਕਰਨੀ' ਅਤੇ 'ਮੰਦੇ ਪਾਸੇ ਵਲੋਂ ਹਟਣਾ'—ਅਸਲ ਵਿਚ ਇਹ ਇਕੋ ਹੀ 'ਮਾਨਸਿਕ ਅਵਸਥਾ' ਹੈ; ਅਸੀ ਸਿਰਫ਼ ਇਸ ਨੂੰ ਦੋ ਪਾਸਿਆਂ ਵਲੋਂ ਵੇਖ ਰਹੇ ਹਾਂ। ਭਲਾ, ਜੇ ਆਖੀਏ, 'ਧੀਰਜ ਨਾਲ ਬੈਠ', ਜਾਂ, 'ਉਤਾਵਲਾ-ਪਨ ਛੱਡ'—ਇਹਨਾਂ ਦੋਹਾਂ ਵਿਚ ਕੋਈ ਫ਼ਰਕ ਨਹੀਂ ਹੈ, ਮਾਨਸਿਕ ਤਸਵੀਰ ਉਹੀ ਹੈ, ਸਿਰਫ਼ ਦੋ ਵੱਖੋ-ਵੱਖ ਨੁੱਕਰਾਂ ਤੋਂ ਵੇਖੀ ਗਈ ਹੈ। ਜੇ ਮੈਂ 'ਉਤਾਵਲਾ-ਪਨ' ਛੱਡ ਦਿੱਤਾ ਹੈ, ਤਾਂ ਅਮਲੀ ਜੀਵਨ ਵਿਚ ਮੈਂ 'ਧੀਰਜ' ਦਾ ਗੁਣ ਹਾਸਲ ਕਰ ਲਿਆ ਹੈ। ਜੇ ਮੈਂ ਹਰ ਪਾਸਿਓਂ ਇਖ਼ਲਾਕ ਦੀ ਹੱਦ ਟੱਪਣ ਤੋਂ ਆਪਣੇ ਆਪ ਨੂੰ ਬਚਾ ਲਿਆ ਹੈ, ਤਾਂ ਦੂਜੇ ਲਫ਼ਜ਼ਾਂ ਵਿਚ, ਮੈਂ 'ਮਨ ਜਿੱਤਣ' ਦਾ ਗੁਣ ਪ੍ਰਾਪਤ ਕਰ ਲਿਆ ਹੈ।

ਗੁਰਬਾਣੀ ਵਿਚ ਅਸੀ ਇਹੋ ਜਿਹੇ ਹੁਕਮ ਕਈ ਥਾਂ 'ਤੇ ਪੜ੍ਹਦੇ ਹਾਂ:

**ਕਬੀਰ ਜਉ ਤੁਹਿ ਸਾਧ ਪਿਰੰਮ ਕੀ, ਸੀਸੁ ਕਾਟਿ ਕਰਿ ਗੋਇ॥**
**ਖੇਲਤ ਖੇਲਤ ਹਾਲ ਕਰਿ, ਜੋ ਕਿਛੁ ਹੋਇ ਤ ਹੋਇ॥੨੩੯॥**

*(ਸਲੋਕ ਕਬੀਰ, ਪੰਨਾ ੧੩੭੭)*

ਭਾਈ ਨੰਦ ਲਾਲ ਜੀ ਭੀ ਲਿਖਦੇ ਹਨ:

**ਮਨਚਲੇ ਇਸ਼ਕ ਦਰਾਜ਼ ਅਸਤ ਬ-ਪਾ ਨ ਤਵਾਂ ਰਫ਼ਤ,**
**ਸਰ ਕਦਮ ਸਾਜ਼ ਕਿ ਤਾਂ ਦਰ ਰਹੇ ਆਂ ਯਾਰ ਰਵੀ।**

'ਪੂਰਨ ਮਨੁੱਖਤਾ' 'ਤੇ ਅੱਪੜਨ ਵਾਸਤੇ 'ਆਪਾ' ਵਾਰਨਾ ਪਏਗਾ। ਇਸ ਸਫ਼ਰ ਵਿਚ ਕਈ ਥਾਈਂ ਮਨ ਕਈ ਸੋਹਣਿਆਂ ਪੜਾਵਾਂ 'ਤੇ ਅਟਕਣ ਨੂੰ ਲੋਚੇਗਾ, ਮਾਇਆ ਦੇ ਕਈ ਕੌਤਕ ਇਸ ਨੂੰ ਭਰਮਾਉਣਗੇ, ਪਰ ਇਹਨਾਂ ਤੋਂ ਬਚਿਆਂ ਹੀ ਨਿਸ਼ਾਨੇ 'ਤੇ ਪਹੁੰਚ ਹੋ ਸਕੇਗੀ। ਅਸੀ ਆਮ ਤੌਰ 'ਤੇ ਆਪਣੀ ਸਿਆਣਪ ਤੇ ਅਕਲ ਦੀ ਟੇਕ ਧਾਰ ਲੈਂਦੇ ਹਾਂ, ਮਨੁੱਖਤਾ ਦੇ ਨਿਸ਼ਾਨੇ 'ਤੇ ਅੱਪੜਨ ਵਿਚ ਇਹ ਹੀ ਵੱਡੀ ਰੁਕਾਵਟ ਸਾਬਤ ਹੁੰਦੀ ਹੈ। ਪਰ ਜਦੋਂ ਕਿਸੇ ਵਿਕਾਰ ਵਿਚ ਠੇਡਾ ਖਾ ਕੇ ਡਿਗਦੇ ਹਾਂ, ਤਦੋਂ ਦਰ 'ਤੇ ਜ਼ਾਰੀ ਕਰਦੇ ਹਾਂ, ਤਰਲੇ ਲੈਂਦੇ ਹਾਂ ਤੇ ਆਪਣੀ ਹਾਰ 'ਤੇ ਪਛਤਾਂਦੇ ਹਾਂ। ਉਸ ਵੇਲੇ ਸ਼ਰਮਿੰਦੇ ਹੁੰਦੇ ਹਾਂ ਕਿ ਆਪਣੀ ਅਕਲ ਦਾ ਆਸਰਾ ਉਸ

ਦੀ ਰਹਿਮਤ ਦੇ ਪ੍ਰਵਾਹ ਤੋਂ ਵਿਛੋੜ ਰਿਹਾ ਸੀ। ਸੋ, ਜਿਉਂ ਜਿਉਂ ਠੇਡੇ ਖਾਂਦੇ ਹਾਂ, ਤਿਉਂ ਤਿਉਂ ਪ੍ਰਭੂ ਦੇ ਦਰ 'ਤੇ ਅਰਜ਼ੋਈ ਕਰਨ ਦੀ ਵਧੀਕ ਲੋੜ ਜਾਪਦੀ ਹੈ, ਤਿਉਂ ਤਿਉਂ ਆਪਣੀ ਅਕਲ ਦਾ ਮਾਣ-ਤਾਣ ਟੁੱਟਦਾ ਹੈ। ਇਹੀ ਹੈ, 'ਉਸ ਦੇ ਰਾਹ 'ਤੇ ਸਿਰ-ਭਾਰ ਤੁਰਨਾ', ਇਹੀ ਹੈ 'ਸਿਰ ਤਲੀ 'ਤੇ ਧਰਨਾ'।

ਜਦੋਂ ਅਸੀ ਚਾਹੁੰਦੇ ਹਾਂ ਕਿ ਸਾਨੂੰ ਇਕੋ ਵਾਰੀ ਵਿਕਾਰਾਂ ਤੋਂ ਖ਼ਲਾਸੀ ਮਿਲ ਜਾਏ, ਤਾਂ ਅਸਲ ਵਿਚ ਅਸੀ 'ਸਿਰ-ਭਾਰ ਤੁਰਨ' ਦੇ ਸੋਹਣੇ ਵਸੀਲੇ ਤੋਂ ਲਾਭ ਉਠਾਉਣਾ ਨਹੀਂ ਚਾਹੁੰਦੇ। ਪਰ ਜਿਸ ਨੇ ਜੀਵਾਂ ਦੇ ਭਲੇ ਵਾਸਤੇ ਆਪਣੀ ਕੁਦਰਤ ਵਿਚ ਇਹ ਨਿਯਮ ਬਣਾਇਆ ਹੈ, ਉਹ ਸਾਡੀ ਅੰਞਾਣ ਅਰਜ਼ੋਈ 'ਤੇ ਇਹ ਨਿਯਮ ਕਿਵੇਂ ਤੋੜੇ ?

ਜਦੋਂ ਅਸੀ ਇਹ ਚਾਹੁੰਦੇ ਹਾਂ ਕਿ ਪਰਮਾਤਮਾ ਦੇ ਦਰ 'ਤੇ ਇੱਕੋ ਵਾਰੀ ਅਰਜ਼ੋਈ ਕਰ ਕੇ ਸਦਾ ਲਈ ਅਸੀ ਵਿਕਾਰਾਂ ਤੋਂ ਬਚ ਜਾਈਏ, ਤਾਂ ਸਾਨੂੰ ਪਹਿਲਾਂ ਇਹ ਸਮਝਣ ਦੀ ਲੋੜ ਹੈ ਕਿ ਸਾਡੀ ਇਹ ਖ਼ਾਹਸ਼ ਅਸਲ ਵਿਚ ਕਿਸ ਤਰ੍ਹਾਂ ਦੀ ਹੈ। ਇਹ ਤਾਂ ਹੋ ਸਕਦਾ ਹੈ ਕਿ ਪਾਪ ਤੋਂ ਬਚਣ ਲਈ ਤਰਲਾ ਰਜ਼ਾ ਅਨੁਸਾਰ ਹੈ, ਪਰ ਇਹ ਜ਼ਰੂਰੀ ਨਹੀਂ ਕਿ ਜੋ 'ਤਰੀਕਾ' ਅਸੀ ਚਾਹੁੰਦੇ ਹਾਂ, ਉਹ ਭੀ ਰਜ਼ਾ ਅਨੁਕੂਲ ਹੋਵੇ।

(੧) ਜੇ ਮੈਂ ਇਹ ਚਾਹੁੰਦਾ ਹਾਂ ਕਿ ਕਾਮਾਦਿਕ ਵਿਕਾਰ ਕਰਨ ਦੀ ਮੇਰੇ ਅੰਦਰ ਸੱਤਿਆ ਹੀ ਨਾ ਰਹੇ, ਤਾਂ ਮੈਂ ਕੁਦਰਤ ਦੇ ਇਕ ਬੜੇ ਜ਼ਰੂਰੀ ਨਿਯਮ ਨੂੰ ਉਲਟਵਾ ਕੇ ਜਗਤ ਦੀ ਸਾਰੀ ਖੇਡ ਨੂੰ ਤੋੜਨਾ ਚਾਹੁੰਦਾ ਹਾਂ। ਜੇ 'ਕਾਮ' ਨਾ ਰਹੇ, ਤਾਂ ਜਗਤ-ਰਚਨਾ ਦਾ ਸਿਲਸਿਲਾ ਮੁੱਕ ਜਾਏ। ਜੇ 'ਮੋਹ' ਨਾ ਰਹੇ, ਤਾਂ ਨਿੱਕੇ ਨਿੱਕੇ ਬਾਲਾਂ ਨੂੰ ਪਾਲਣ ਵਾਸਤੇ ਕਿਉਂ ਕੋਈ ਮਾਂ ਕੁਰਬਾਨੀ ਕਰੇ ? ਸੋ, ਮੇਰੀ ਇਹ ਮੰਗ ਰਜ਼ਾ ਅਨੁਸਾਰ ਨਹੀਂ ਹੈ।

(੨) ਜੇ ਮੈਂ ਇਹ ਚਾਹੁੰਦਾ ਹਾਂ ਕਿ ਮੇਰੇ ਵਿਚ ਕੋਈ ਅਜ਼ਮਾਇਸ਼, ਕੋਈ ਇਮਤਿਹਾਨ ਨਾ ਆਵੇ, ਤਾਂ ਇਹ ਭੀ ਰਜ਼ਾ-ਵਿਰੁੱਧ ਹੈ। ਇਹ 'ਇਮਤਿਹਾਨ' ਹੀ ਇਖ਼ਲਾਕੀ ਤਰੱਕੀ ਦਾ ਵਸੀਲਾ ਹਨ।

(੩) ਜੇ ਮੈਂ ਇਹ ਚਾਹੁੰਦਾ ਹਾਂ ਕਿ ਇਕੋ ਵਾਰੀ ਵਿਕਾਰਾਂ ਤੋਂ ਖ਼ਲਾਸੀ ਹੋ ਕੇ, ਮੈਨੂੰ ਮੁੜ ਮੁੜ ਤਰਲੇ ਕਰਨ ਦੀ ਮੁਥਾਜੀ ਨਾ ਰਹੇ, ਇਸ ਦਾ ਭਾਵ ਇਹ

ਹੈ ਕਿ ਮੈਂ ਪਰਮਾਤਮਾ ਨਾਲ ਆਪਣਾ ਸਦਾ ਦਾ ਸੰਬੰਧ ਨਹੀਂ ਰੱਖਣਾ ਚਾਹੁੰਦਾ।

(੪) ਜੇ ਮੈਂ ਇਹ ਚਾਹੁੰਦਾ ਹਾਂ ਕਿ ਮੈਂ ਬੇਪਰਵਾਹੀ ਦਾ ਜੀਵਨ ਭੀ ਗੁਜ਼ਾਰੀ ਜਾਵਾਂ, ਵਿਕਾਰਾਂ ਨਾਲ ਜਾਣ ਬੁਝ ਕੇ ਅੱਡਾ ਭੀ ਲਾਈ ਰੱਖਾਂ, ਤੇ ਫਿਰ ਬਚਿਆ ਰਹਾਂ, ਤਾਂ ਪਰਮਾਤਮਾ ਇਹ ਜ਼ਰੂਰੀ ਸਮਝਦਾ ਹੈ ਕਿ ਮੈਂ ਅਜ਼ਮਾਇਸ਼ ਵਿਚ ਮੂੰਹ-ਭਾਰ ਡਿੱਗਾਂ, ਤਾਂ ਜੁ ਮੈਨੂੰ ਸੁਰਤ ਆਵੇ।

ਵਿਕਾਰ ਕਰਨ ਦੀਆਂ ਵਾਦੀਆਂ ਸਤਾਂਦੀਆਂ ਰਹਿਣਗੀਆਂ, ਅਜ਼ਮਾਇਸ਼ਾਂ ਆਉਂਦੀਆਂ ਰਹਿਣਗੀਆਂ, ਪਿਛਲੇ ਕੀਤੇ ਕੁਕਰਮਾਂ ਦਾ ਕੌੜਾ ਸੁਆਦ ਭੀ ਨਹੀਂ ਬਚਾਏਗਾ। ਇਕੋ ਚੀਜ਼ ਬਚਾਏਗੀ, ਉਹ ਇਹ ਹੈ ਕਿ ਜਿਸ ਸੋਮੇ ਨਾਲੋਂ ਵਿਛੜੇ ਹਾਂ, ਉਸ ਨਾਲ ਮੇਲ ਟਿਕਿਆ ਰਹੇ, ਉਹ ਰਹਿਮਤ ਦਾ ਦਰਿਆ ਸਾਡੇ ਅੰਦਰ ਇਤਨੇ ਜ਼ੋਰ ਵਿਚ ਵਹੇ ਕਿ ਸਭ ਵਿਕਾਰ ਉਸ ਵਿਚ ਰੁੜ੍ਹ ਜਾਣ। ਹੁਕਮ ਹੈ:

(੧) **ਪਬਰ ਤੂੰ ਹਰੀਆਵਲਾ, ਕਵਲਾ ਕੰਚਨ ਵੰਨਿ॥**
**ਕੈ ਦੋਖੜੈ ਸੜਿਓਹਿ, ਕਾਲੀ ਹੋਈਆ ਦੇਹੁਰੀ, ਨਾਨਕ ਮੈ ਤਨਿ ਭੰਗੁ॥**
**ਜਾਣਾ, ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ॥੩੦॥**

*(ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ ੧੪੧੨)*

(੨) **ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ॥**
**ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ॥**

*(ਗਉੜੀ ਮ: ੫, ਪੰਨਾ ੩੧੯)*

ਬਹੁਤ ਸਾਰੇ ਮੰਦ ਕਰਮ ਐਸੇ ਹਨ ਜੋ ਅਸੀ ਅੰਞਾਣਪੁਣੇ ਵਿਚ ਕਰੀ ਜਾਂਦੇ ਹਾਂ। ਮਾਪੇ ਆਪਣੇ ਪੁੱਤਰ ਨੂੰ ਪਾਲ ਪੋਸ ਕੇ ਜੁਆਨ ਕਰਦੇ ਹਨ, ਜਦੋਂ ਉਹ ਆਪ ਬਿਰਧ ਅਵਸਥਾ ਵਿਚ ਅਪੜਦੇ ਹਨ ਤਾਂ ਉਸ ਪੁੱਤਰ ਦੇ ਹੱਥਾਂ ਵਲ ਤੱਕਦੇ ਹਨ। ਉਹ ਪੁੱਤਰ ਆਪਣੇ ਬਾਲਾਂ ਵਾਸਤੇ ਤਾਂ ਦੁੱਧ ਘਿਉ ਆਦਿਕ ਦਾ ਖ਼ਾਸ ਖ਼ਿਆਲ ਰੱਖਦਾ ਹੈ ਕਿਉਂਕਿ ਉਹ ਸਮਝਦਾ ਹੈ ਕਿ ਇਹਨਾਂ ਨੇ ਜੁਆਨ ਹੋ ਕੇ ਕਈ ਕੰਮ ਕਰਨੇ ਹਨ, ਪਰ ਮਾਪਿਆਂ ਦਾ ਅਦਬ ਕਰਦਾ ਹੋਇਆ ਭੀ ਉਹਨਾਂ ਨੂੰ ਸਾਧਾਰਨ ਜਿਹੀ ਰੋਟੀ ਦੇਂਦਾ ਹੈ, ਇਸ ਖ਼ਿਆਲ ਨਾਲ ਕਿ ਇਹ ਹੁਣ ਆਪਣਾ ਸਮਾ ਲੰਘਾ ਚੁਕੇ ਹਨ। ਪਰ ਜਦੋਂ ਉਹ ਆਪ ਬਿਰਧ ਉਮਰਾ 'ਤੇ ਅਪੜਦਾ ਹੈ, ਤਦੋਂ ਉਸ ਨੂੰ ਸਮਝ ਆਉਂਦੀ ਹੈ ਕਿ ਚੰਗੀ ਖ਼ੁਰਾਕ ਬਿਰਧ ਵਾਸਤੇ ਭੀ ਉਤਨੀ ਹੀ ਜ਼ਰੂਰੀ ਹੈ ਜਿਤਨੀ ਬਾਲਾਂ ਵਾਸਤੇ। ਹੁਣ ਉਹ ਸਮਝਦਾ ਹੈ ਕਿ ਮਾਪਿਆਂ

ਦੀ ਚੰਗੀ ਸੇਵਾ ਨਾ ਕਰਨ ਦਾ ਪਾਪ ਕੀਤਾ, ਕਈ ਵਾਰੀ ਉਹਨਾਂ ਨਾਲ ਖਰ੍ਹਵੇ ਲਫ਼ਜ਼ ਭੀ ਵਰਤੇ। ਪਰ ਇਤਨੇ ਚਿਰ ਵਿਚ ਇਸ ਕੰਮ ਦਾ ਇਖ਼ਲਾਕੀ ਪਾਸਾ ਬਦਲ ਨਹੀਂ ਗਿਆ। ਜੇ ਅੱਜ ਮਾਪਿਆਂ ਨਾਲ ਰੁੱਖਾ ਵਰਤਾਉ ਪਾਪ ਹੈ ਤਾਂ ਅੱਜ ਤੋਂ ਵੀਹ ਸਾਲ ਪਹਿਲਾਂ ਭੀ ਇਹ ਪਾਪ ਸੀ। ਫ਼ਰਕ ਸਿਰਫ਼ ਇਹ ਪਿਆ ਕਿ ਪਹਿਲਾਂ ਇਹ ਪਾਪ ਅਗਿਆਨਤਾ ਦੇ ਕਾਰਨ ਸੀ ਤੇ ਹੁਣ ਜਾਣ ਬੁੱਝ ਕੇ ਹੈ।

ਪਰ ਬਹੁਤੇ ਪਾਪ ਐਸੇ ਹਨ ਜੋ 'ਕਮਾਈ' ਵਿਚ ਨਹੀਂ, 'ਉਕਾਈ' ਵਿਚ ਹਨ। ਅਸੀ ਰੋਜ਼ ਦੇ ੨੪ ਘੰਟਿਆਂ ਵਿਚੋਂ ਬਹੁਤ ਸਾਰਾ ਸਮਾ ਖਾਣ-ਪੀਣ ਆਦਿਕ ਸਰੀਰਕ ਸੁਖਾਂ ਵਿਚ ਲੰਘਾ ਦੇਂਦੇ ਹਾਂ, ਤੇ ਆਪਣੇ ਆਤਮਕ ਜੀਵਨ ਵਲੋਂ ਉੱਕਾ ਹੀ ਲਾ-ਪਰਵਾਹੀ ਹੈ। ਹੁਕਮ ਹੈ:

**ਖਾਤ ਪੀਤ ਖੇਲਤ ਹਸਤ ਬਿਸਥਾਰ॥**
**ਕਵਨ ਅਰਥ ਮਿਰਤਕ ਸੀਗਾਰ॥੨॥**
**ਜੋ ਨ ਸੁਨਹਿ ਜਸੁ ਪਰਮਾਨੰਦਾ॥**
**ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ॥੩॥੧੧੧॥**

*(ਗਉੜੀ ਮ: ੫, ਪੰਨਾ ੧੮੮)*

ਇਨ੍ਹਾਂ ਸਾਰੀਆਂ 'ਉਕਾਈਆਂ' ਦੀ ਸਮਝ ਕਿੱਥੋਂ ਪਏ? ਗੁਰੂ-ਦਰ ਤੋਂ।

ਸੋ, ਜਦ ਤਕ ਇਹ 'ਅਗਿਆਨਤਾ' ਟਿਕੀ ਹੋਈ ਹੈ, ਆਤਮਕ ਜੀਵਨ ਸਬੰਧੀ ਕੀਤੀ ਹੋਈ ਅਰਜ਼ੋਈ ਭੀ ਰਜ਼ਾ ਦੇ ਵਿਰੁੱਧ ਹੋ ਸਕਦੀ ਹੈ। ਹਿਰਦੇ ਦਾ ਭਾਂਡਾ ਪਹਿਲਾਂ ਖ਼ਾਲੀ ਕਰਨਾ ਪਏਗਾ, ਕੀ ਪਤਾ ਹੈ ਕਿ ਆਤਮਕ ਉੱਨਤੀ ਵਾਸਤੇ ਕੀਤੀ ਅਰਜ਼ੋਈ ਦਾ ਪਹਿਲਾ ਫਲ 'ਨਿਮ੍ਰਤਾ' ਹੀ ਹੋਵੇ। ਹੁਕਮ ਭੀ ਹੈ:

**ਵਸਤੂ ਅੰਦਰਿ ਵਸਤੁ ਸਮਾਵੈ, ਦੂਜੀ ਹੋਵੈ ਪਾਸਿ॥**
**ਸਾਹਿਬ ਸੇਤੀ ਹੁਕਮੁ ਨ ਚਲੈ, ਕਹੀ ਬਣੈ ਅਰਦਾਸਿ॥**

*(ਆਸਾ ਮ: ੨, ਪੰਨਾ ੪੭੪)*

ਪਰ 'ਨਿਮ੍ਰਤਾ' ਵਿਚ ਫ਼ਰਕ ਹੈ। ਇਕ ਮੰਗਤਾ ਭੀ ਖ਼ੈਰ ਵਾਸਤੇ ਤਰਲੇ ਕਰਦਾ ਹੈ, ਇਕ ਬੱਚਾ ਭੀ ਪਿਉ ਪਾਸੋਂ ਮੰਗਦਾ ਹੈ। ਮੰਗਤੇ ਨੂੰ ਯਕੀਨ ਨਹੀਂ ਕਿ ਜ਼ਰੂਰ ਮਿਲੇਗਾ, ਬੱਚੇ ਨੂੰ ਯਕੀਨ ਹੈ—ਮੇਰਾ ਪਿਉ ਹੈ; ਮੈਨੂੰ ਜ਼ਰੂਰ ਦੇਵੇਗਾ। ਸੋ, ਮੰਗਣ ਵੇਲੇ ਆਪਣੇ ਆਪ ਨੂੰ ਪਦਾਰਥ ਹਾਸਲ ਕਰਨ ਦੇ ਯੋਗ ਬਣਾਣਾ ਹੈ।

# ਹਿਆਉ ਨ ਕੈਹੀ ਠਾਹਿ

*—ਫਰੀਦ ਜੀ*

## ਹਿਰਦੇ ਦੀ ਕੋਮਲਤਾ

ਸਿੱਖ-ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ (ਗੁਰੂ) ਹਰਿ ਰਾਇ ਸਾਹਿਬ ਜੀ ਬਾਲ-ਉਮਰੇ ਇਕ ਦਿਨ ਕਲੀਆਂ ਵਾਲਾ ਕੁੜਤਾ ਪਾ ਕੇ ਬਗ਼ੀਚੇ ਵਿਚ ਟਹਿਲ ਰਹੇ ਸਨ। ਕੁੜਤਾ ਬੂਟਿਆਂ ਨਾਲ ਖਹਿਣ ਕਰਕੇ, ਬੂਟਿਆਂ ਨਾਲੋਂ ਕਈ ਕਲੀਆਂ ਤੇ ਫੁੱਲ ਟੁੱਟ ਕੇ ਢਹਿ ਪਏ। (ਗੁਰੂ) ਹਰਿ ਰਾਇ ਸਾਹਿਬ ਜੀ ਇਹ ਵੇਖ ਕੇ ਉਦਾਸ ਹੋ ਗਏ। ਇਤਨੇ ਨੂੰ ਛੇਵੇਂ ਪਾਤਿਸ਼ਾਹ ਸਤਿਗੁਰੂ ਹਰਿਗੋਬਿੰਦ ਸਾਹਿਬ ਓਥੇ ਆ ਅੱਪੜੇ। ਇਹਨਾਂ ਦੀ ਉਦਾਸੀ ਦਾ ਕਾਰਨ ਪੁਛਿਓ ਨੇ, ਉੱਤਰ ਸੁਣ ਕੇ ਹਜ਼ੂਰ ਕਹਿਣ ਲੱਗੇ ਕਿ ਸਦਾ ਸੰਕੋਚ ਨਾਲ ਕੱਪੜਾ ਸਾਂਭ ਕੇ ਤੁਰਨਾ ਚਾਹੀਦਾ ਹੈ।

ਇਹ ਜਗਤ ਇਕ ਬਾਗ਼ ਹੈ, ਸਾਰੇ ਜੀਅ-ਜੰਤ ਫੁੱਲ ਤੇ ਕਲੀਆਂ ਹਨ। ਅਸਾਂ ਇਸ ਬਗ਼ੀਚੇ ਵਿਚ ਇਸ ਤਰ੍ਹਾਂ ਵਰਤਣਾ ਹੈ ਕਿ ਕਿਸੇ ਭੀ ਫੁੱਲ ਨੂੰ ਠੇਸ ਨਾ ਲੱਗੇ, ਨਾ ਸਾਡੇ ਖ਼ਿਆਲ ਨਾਲ, ਨਾ ਸਾਡੇ ਬਚਨਾਂ ਨਾਲ, ਤੇ ਨਾ ਹੀ ਸਾਡੇ ਕੰਮਾਂ ਨਾਲ। ਬਾਬਾ ਫਰੀਦ ਜੀ ਫ਼ੁਰਮਾਂਦੇ ਹਨ :

**ਇਕੁ ਫਿਕਾ ਨ ਗਾਲਾਇ, ਸਭਨਾ ਮੈ ਸਚਾ ਧਣੀ॥**
**ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ॥੧੨੯॥**
**ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ॥**
**ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀ ਦਾ॥੧੩੦॥**

*(ਸਲੋਕ ਫਰੀਦ, ਪੰਨਾ ੧੩੮੪)*

ਮਨੁੱਖ ਧਰਮ ਦੇ ਰਾਹ ਉਤੇ ਅਨੇਕਾਂ ਸਾਧਨ ਕਰਦਾ ਰਹੇ, ਪਰ ਜੇ ਮਨ ਵਿਚ 'ਪੰਘਰ' ਨਹੀਂ ਹੈ, ਜੇ ਉਸ ਦੇ ਮਨ ਵਿਚ ਕੋਮਲਤਾ ਨਹੀਂ ਆਈ, ਤਾਂ

ਓਹ ਪ੍ਰਭੂ ਦੀ ਹਜ਼ੂਰੀ ਤੋਂ ਅਜੇ ਬੜੀ ਵਿੱਥ 'ਤੇ ਹੈ। ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਸਾਹਿਬ ਫ਼ੁਰਮਾਉਂਦੇ ਹਨ:

**ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ ॥**
**ਹਰਿ ਦਰਗਹ ਕਹੁ ਕੈਸੇ ਗਵੈ ॥** *(ਗਉੜੀ ਸੁਖਮਨੀ ਮ: ੫, ਪੰਨਾ ੨੭੮)*

## ਜਾਤਾਂ ਦੇ ਵਿਤਕਰੇ

ਗੁਰੂ ਅਮਰਦਾਸ ਜੀ ਦੀ ਸੋਭਾ ਸੁਣ ਕੇ, ਪ੍ਰਭੂ-ਚਰਨਾਂ ਵਿਚ ਜੁੜਨ ਦਾ ਚਾਹਵਾਨ ਇਕ ਬ੍ਰਾਹਮਣ ਪੰਡਿਤ ਮਾਈ ਦਾਸ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਗੋਇੰਦਵਾਲ ਆਇਆ। ਹਿੰਦੂ ਕੌਮ ਦੇ ਅੰਦਰ ਸਦੀਆਂ ਤੋਂ ਬਣੇ ਹੋਏ ਉੱਚੀ ਨੀਵੀਂ ਜਾਤਿ ਦੇ ਵਿਤਕਰੇ ਨੂੰ ਦੂਰ ਕਰਨ ਲਈ, ਸਤਿਗੁਰੂ ਜੀ ਨੇ ਹੁਕਮ ਦੇ ਰੱਖਿਆ ਸੀ ਕਿ ਜੋ ਸ਼ਖ਼ਸ ਸਾਨੂੰ ਮਿਲਣਾ ਚਾਹੇ, ਉਹ ਗੁਰੂ ਕੇ ਲੰਗਰ ਵਿਚ ਪੰਗਤ ਵਿਚ ਬੈਠ ਕੇ ਪਰਸ਼ਾਦ ਛਕੇ। ਮਾਈ ਦਾਸ ਜੀ ਨੂੰ ਹੁਕਮ ਹੋਇਆ ਕਿ ਮਰਯਾਦਾ ਅਨੁਸਾਰ ਪਹਿਲਾਂ ਲੰਗਰ ਵਿਚ ਪਰਸ਼ਾਦ ਛਕੋ। ਉਸ ਨੂੰ ਤਰਕ ਫੁਰੀ, ਇਹ ਭੋਜਨ ਪੂਰਨ ਰਹਿਤ ਨਾਲ ਨਹੀਂ ਬਣਿਆ, ਮੈਂ ਵੈਸ਼ਨਵ ਹਾਂ, ਕਿਵੇਂ ਛਕਾਂ ? ਦਰਸ਼ਨ ਦੀ ਤਾਂਘ ਸੀ, ਪਰ ਦਰਸ਼ਨ ਦਾ ਕੀ ਲਾਭ ਰਹੇਗਾ, ਜੇ ਧਰਮ-ਹੀਨ ਹੋ ਗਿਆ ? ਮਾਈ ਦਾਸ ਬਿਨਾ ਦੀਦਾਰ ਕਰਨ ਦੇ ਹੀ ਮੁੜ ਗਿਆ[1] ਕਿਉਂਕਿ ਜੋ ਖ਼ਲਕਤ ਵਿਚ ਬੈਠਣੋਂ ਪਰਹੇਜ਼ ਕਰਦਾ ਹੈ, ਉਸ ਨੂੰ ਗੁਰੂ ਦਾ ਦੀਦਾਰ ਨਹੀਂ ਹੋ ਸਕਦਾ।

## ਔਖੀ ਘਾਟੀ

ਪਰ ਇਹ ਰਸਤਾ ਹੈ ਬੜਾ ਔਖਾ। ਮੇਲੇ ਦੀ ਭੀੜ ਵਿਚੋਂ ਲੰਘੀਏ ਤੇ ਇਹ ਆਸ ਰੱਖੀਏ ਕਿ ਨਾ ਕਿਸੇ ਦਾ ਮੋਢਾ ਵੱਜੇ ਤੇ ਨਾ ਕਿਸੇ ਨੂੰ ਮੋਢਾ ਮਾਰੀਏ—ਇਹ ਗੱਲ ਬੜੀ ਹੀ ਔਖੀ ਹੈ। ਕਿਸੇ ਨੂੰ ਭੀ ਸਾਡੇ ਖ਼ਿਆਲਾਂ, ਬਚਨਾਂ ਜਾਂ ਕੰਮਾਂ ਰਾਹੀਂ ਕੋਈ ਦੁੱਖ ਨਾ ਅੱਪੜੇ—ਇਹ ਬੜਾ ਕਠਿਨ ਹੈ। ਇਸ ਰਾਹ ਉਤੇ ਕੋਈ ਵਿਰਲੇ ਸੂਰਮੇ ਤੁਰ ਸਕਦੇ ਹਨ। ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ:

---

੧. ਜਦੋਂ ਮੁੜ ਪ੍ਰੇਮ ਵਧੀਕ ਤੀਬਰ ਹੋਇਆ, ਤਾਂ ਮਾਈ ਦਾਸ ਨੇ ਵਿਤਕਰੇ ਵਾਲਾ ਨੇਮ ਭੰਨਿਆ ਤੇ ਗੁਰੂ-ਦਰ 'ਤੇ ਆ ਕੇ ਖ਼ਲਕਤ ਨੂੰ ਖ਼ਲਕਤ ਵਿਚ ਵੇਖਣ ਦੀ ਜਾਚ ਸਿੱਖੀ।

**ਭਗਤਾ ਕੀ ਚਾਲ ਨਿਰਾਲੀ॥**
**ਚਾਲਾ ਨਿਰਾਲੀ ਭਗਤਾਹ ਕੇਰੀ, ਬਿਖਮ ਮਾਰਗਿ ਚਲਣਾ॥**
**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ, ਬਹੁਤੁ ਨਾਹੀ ਬੋਲਣਾ॥**
**ਖੰਨਿਅਹੁ ਤਿਖੀ ਵਾਲਹੁ ਨਿਕੀ, ਏਤੁ ਮਾਰਗਿ ਜਾਣਾ॥**
**ਗੁਰ ਪਰਸਾਦੀ ਜਿਨੀ ਆਪੁ ਤਜਿਆ, ਹਰਿ ਵਾਸਨਾ ਸਮਾਣੀ॥**
**ਕਹੈ ਨਾਨਕੁ ਚਾਲ ਭਗਤਾ, ਜੁਗਹੁ ਜੁਗੁ ਨਿਰਾਲੀ॥੧੪॥**

*(ਅਨੰਦੁ, ਰਾਮਕਲੀ ਮ: ੩, ਪੰਨਾ ੯੧੮)*

## ਪ੍ਰਭੁਤਾ ਦਾ ਮਦ

ਅਸੀ ਕਿਸੇ ਨੂੰ ਠੋਕਰ ਕਦੋਂ ਲਾਉਂਦੇ ਹਾਂ ?

ਮਾਇਆ ਦੀ ਮਸਤੀ, ਜਵਾਨੀ ਦੀ ਖ਼ੁਮਾਰੀ ਵਿਚ ਮਨ ਅੰਨ੍ਹਾ ਹੋ ਜਾਂਦਾ ਹੈ, ਤਦੋਂ ਹੰਕਾਰ ਵਿਚ ਦੂਜਿਆਂ ਦੇ ਅਉਗਣ ਤੱਕ ਕੇ ਉਹਨਾਂ ਨੂੰ ਖਰ੍ਹਵਾ ਬੋਲਦੇ ਹਾਂ, ਜਾਂ ਉਹਨਾਂ ਦੀ ਨਿਰਾਦਰੀ ਲਈ ਕੋਈ ਹੋਰ ਹੰਕਾਰ-ਭਰੇ ਕੰਮ ਕਰਦੇ ਹਾਂ। ਕਵੀ ਤੁਲਸੀ ਦਾਸ ਨੇ ਰਾਮਾਇਣ ਵਿਚ ਲਿਖਿਆ ਹੈ:

**ਐਸੋ ਕੋ ਜਨਮਯੋ ਜਗ ਮਾਹੀ।**
**ਪ੍ਰਭੁਤਾ ਪਾਇ ਜਾਸ ਮਦੁ ਨਾਹੀ।**

ਇੰਗਲਿਸਤਾਨ ਵਿਚ ਸ਼ੇਕਸਪੀਅਰ ਇਕ ਬੜਾ ਹੀ ਪ੍ਰਸਿੱਧ ਲਿਖਾਰੀ ਹੋਇਆ ਹੈ। ਉਸ ਨੇ ਆਪਣੇ ਇਕ ਨਾਟਕ ਦੇ ਇਕ ਪਾਤਰ ਦੇ ਮੂੰਹੋਂ ਪ੍ਰਭੁਤਾ ਦੇ ਪ੍ਰਭਾਵ ਬਾਰੇ ਇਉਂ ਅਖਵਾਇਆ ਹੈ:

**Call me not fool,**
**Till heaven hath sent me fortune.**

ਭਾਵ, ਜਦੋਂ ਤਕ ਰੱਬ ਵਲੋਂ ਮੈਨੂੰ ਧਨ-ਐਸ਼ੁਰਜ ਨਹੀਂ ਮਿਲਦਾ, ਤਦ ਤਕ ਕੋਈ ਮਨੁੱਖ ਮੈਨੂੰ ਮੂਰਖ ਨਾ ਆਖੇ।

ਪਰ ਜੇ ਰਤਾ ਗਹੁ ਨਾਲ ਵਿਚਾਰੀਏ, ਤੇ ਆਪੇ ਹੀ ਖੋਜ-ਪੜਤਾਲ ਕਰੀਏ, ਤਾਂ ਇਹ ਗੱਲ ਸਾਫ਼ ਦਿੱਸ ਪਏਗੀ ਕਿ ਜਦੋਂ ਅਸੀ ਕਿਸੇ ਦੂਜੇ ਦੇ ਅਉਗੁਣ ਭੰਡਦੇ ਹਾਂ, ਉਸੇ ਵੇਲੇ ਸਾਡੀ ਆਪਣੀ ਮਾਨਸਕ ਹਾਲਤ ਭੀ ਵੈਸੀ ਹੀ ਨੀਵੀਂ ਹੋ ਗਈ ਹੁੰਦੀ ਹੈ। ਸਾਹਿਬ ਲਿਖਦੇ ਹਨ:

**ਸੁਖੀਏ ਕਉ ਪੇਖੈ ਸਭ ਸੁਖੀਆ, ਰੋਗੀ ਕੈ ਭਾਣੈ ਸਭ ਰੋਗੀ॥**
**ਕਰਣ ਕਰਾਵਨਹਾਰ ਸੁਆਮੀ, ਆਪਨ ਹਾਥਿ ਸੰਜੋਗੀ॥੧॥**
**ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥**
**ਤਿਸ ਕੈ ਭਾਣੈ ਕੋਇ ਨ ਭੂਲਾ,**
**ਜਿਨਿ ਸਗਲੋ ਬ੍ਰਹਮੁ ਪਛਾਤਾ॥ਰਹਾਉ॥** *(ਸੋਰਠਿ ਮ: ੫, ਪੰਨਾ ੬੧੦)*

ਜਦੋਂ ਯੁਧਿਸ਼ਟਰ ਨੂੰ ਕ੍ਰਿਸ਼ਨ ਜੀ ਨੇ ਹਸਤਨਾਪੁਰ ਵਿਚੋਂ ਕੋਈ ਭੈੜਾ ਮਨੁੱਖ ਲੱਭ ਕੇ ਲਿਆਉਣ ਲਈ ਆਖਿਆ ਸੀ, ਉਸਨੂੰ ਕੋਈ ਐਸਾ ਬੰਦਾ ਨਹੀਂ ਸੀ ਲੱਭਾ, ਕਿਉਂਕਿ ਉਸ ਦਾ ਆਪਣਾ ਆਤਮਾ ਸ਼ੁੱਧ ਸੀ। ਇਸ ਬਾਰੇ ਭਾਈ ਗੁਰਦਾਸ ਜੀ ਦੀ ਬਾਣੀ ਵਿਚ ਇਕ ਸੁਆਦਲੀ ਗਵਾਹੀ ਇਉਂ ਮਿਲਦੀ ਹੈ:

**ਆਪਿ ਭਲਾ ਸਭੁ ਜਗੁ ਭਲਾ, ਭਲਾ ਭਲਾ ਸਭਨਾ ਕਰਿ ਦੇਖੈ।**
**ਆਪਿ ਬੁਰਾ ਸਭੁ ਜਗੁ ਬੁਰਾ, ਸਭ ਕੋ ਬੁਰਾ ਬੁਰੇ ਦੇ ਲੇਖੈ।**
**ਕਿਸਨੁ ਸਹਾਈ ਪਾਂਡਵਾ, ਭਾਇ ਭਗਤਿ ਕਰਤੂਤਿ ਵਿਸੇਖੈ।**
**ਵੈਰ ਭਾਉ ਚਿਤਿ ਕੈਰਵਾਂ, ਗਣਤੀ ਗਣਨਿ ਅੰਦਰਿ ਕਾਲੇਖੈ।**
**ਭਲਾ ਬੁਰਾ ਪਰਵੰਨਿਆ, ਭਾਲਣ ਗਏ ਨ ਦਿਸਟਿ ਸਰੇਖੈ।**
**ਬੁਰਾ ਨ ਕੋਈ ਜੁਧਿਸਟਰੈ, ਦੁਰਜੋਧਨ ਕੋ ਭਲਾ ਨ ਭੇਖੈ।**
**ਕਰਵੈ ਹੋਇ ਸੁ ਟੋਟੀ ਰੇਖੈ॥੪॥੩੧॥**

## ਬਦੀ ਦੇ ਹਰਕਾਰੇ

ਜੇ ਦੂਜਿਆਂ ਨਾਲ ਖਰ੍ਹਵਾ ਬੋਲਦੇ ਰਹੀਏ, ਤਾਂ ਇਸ ਵਾਦੀ ਨਾਲ ਸਾਨੂੰ ਆਪ ਨੂੰ ਹੀ ਨੁਕਸਾਨ ਹੁੰਦਾ ਹੈ; ਆਤਮਕ ਭੀ, ਸਰੀਰਕ ਭੀ ਤੇ ਭਾਈਚਾਰਕ ਭੀ।

ਕਿਸੇ ਨੂੰ ਕੌੜਾ ਬਚਨ ਬੋਲ ਕੇ, ਕਿਸੇ ਦੀ ਨਿੰਦਾ ਕਰ ਕੇ ਅਸੀ ਆਪਣੀ ਹੀ ਸ਼ਾਂਤੀ ਗਵਾ ਬੈਠਦੇ ਹਾਂ। ਹਰੇਕ ਖ਼ਿਆਲ ਜੋ ਅਸੀ ਸੋਚਦੇ ਹਾਂ, ਤੀਰ ਦੀ ਨਿਆਈਂ ਹੁੰਦਾ ਹੈ। ਇਹ ਖ਼ਿਆਲ ਆਪਣੇ ਵਿੱਤ ਤੇ ਤੇਜ਼ੀ ਅਨੁਸਾਰ ਦੂਜੇ ਮਨੁੱਖਾਂ ਦੇ ਦਿਲ ਨਾਲ ਜਾ ਕੇ ਠੋਕਰ ਖਾਂਦਾ ਹੈ, ਮੁੜ ਓਥੋਂ ਪਰਤ ਕੇ ਸਾਡੇ ਉਤੇ ਆ ਅਸਰ ਪਾਂਦਾ ਹੈ। ਮਨ ਮਨ ਦਾ ਸ਼ਾਹਦ ਹੁੰਦਾ ਹੈ। ਖ਼ੁਦਗ਼ਰਜ਼ੀ, ਈਰਖਾ ਅਤੇ ਫ਼ਸਾਦ ਪੈਦਾ ਕਰਨ ਵਾਲੇ ਖ਼ਿਆਲ ਸਾਡੇ ਆਪਣੇ ਹੀ ਵਾਸਤੇ ਤਬਾਹੀ ਦਾ ਕਾਰਨ

ਬਣਦੇ ਹਨ। ਇਹ 'ਖ਼ਿਆਲ', ਮਾਨੋ, ਬਦੀ ਦੇ ਹਰਕਾਰੇ ਹਨ, ਜੋ ਹੋਰ ਮਨੁੱਖਾਂ ਦੇ ਦਿਲ ਵਿਚ ਬਦੀ ਦੇ ਖ਼ਿਆਲ ਉਕਸਾਣ ਤੇ ਵਧਾਣ ਲਈ ਭੇਜੇ ਜਾਂਦੇ ਹਨ।

ਉਨ੍ਹਾਂ ਮਨੁੱਖਾਂ ਦੇ ਦਿਲ ਇਹਨਾਂ ਬਦੀ ਦੇ ਹਰਕਾਰਿਆਂ ਨੂੰ ਵਧੀਕ ਬਲਵਾਨ ਬਣਾ ਕੇ ਸਾਡੇ ਪਾਸੇ ਭੇਜ ਦਿੰਦੇ ਹਨ। ਇਸ ਤਰ੍ਹਾਂ ਜਦੋਂ ਅਸੀ ਕਿਸੇ ਦੀ ਨਿੰਦਾ ਕਰਦੇ ਹਾਂ, ਜਾਂ ਆਪਣੇ ਦਿਲ ਵਿਚ ਕਿਸੇ ਨਾਲ ਵੈਰ-ਭਾਵ ਕਰਦੇ ਹਾਂ, ਤਾਂ ਆਪਣੇ ਆਪ ਦੋਹੀਂ ਪਾਸੀਂ ਈਰਖਾ ਤੇ ਵੈਰ ਦੀ ਅੱਗ ਮੱਚ ਪੈਂਦੀ ਹੈ। ਮਨੁੱਖਾਂ ਦੇ ਹਿਰਦੇ ਪਰਸਪਰ ਸੁਰ ਹੋਏ ਤਾਊਸਾਂ ਵਾਂਗ ਮਿਥ ਲਵੋ। ਇਕ ਤਾਊਸ ਦੀ ਇਕ ਸੁਰ ਛੇੜਿਆਂ ਸਾਰੇ ਸੁਰ-ਹੋਏ ਤਾਊਸਾਂ ਦੀ ਉਹੀ ਸੁਰ ਵੱਜ ਕੇ ਇਕ ਘਨਘੋਰ ਜਿਹੀ ਪੈ ਜਾਂਦੀ ਹੈ। ਸੋ, ਨਿੰਦਾ ਈਰਖਾ ਕਰਨ ਵਾਲੇ ਦਾ ਆਪਣਾ ਆਤਮਾ ਕੋਈ ਘੱਟ ਦੁਖੀ ਨਹੀਂ ਹੁੰਦਾ।

## ਖ਼ਿਆਲਾਂ ਦਾ ਅਸਰ ਸਰੀਰ ਉਤੇ

ਨਿਰੇ ਆਤਮਾ ਦਾ ਨਹੀਂ, ਸਰੀਰ ਦਾ ਭੀ ਇਹੀ ਹਾਲ ਹੁੰਦਾ ਹੈ। ਖ਼ਿਆਲ ਤੇ ਫੁਰਨੇ ਦੀ ਤਾਕਤ ਸਰੀਰ ਦੇ ਅੰਗਾਂ ਨੂੰ ਹਿਲਾ ਦੇਂਦੀ ਹੈ; ਤਾਹੀਏਂ ਬਾਬਾ ਫ਼ਰੀਦ ਜੀ ਆਖਦੇ ਹਨ:

**ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹਢਾਇ ॥**
**ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ ॥੭੮॥**

*(ਸਲੋਕ ਫਰੀਦ, ਪੰਨਾ ੧੩੮੧)*

### *ਅਨੋਖੇ ਤਜਰਬੇ*

ਖ਼ਿਆਲਾਂ ਦਾ ਅਸਰ ਸਰੀਰਕ ਅੰਗਾਂ ਉਤੇ ਕੀ ਹੁੰਦਾ ਹੈ—ਇਹ ਗੱਲ ਤਾਂ ਸਿਆਣੇ ਲੋਕਾਂ ਨੇ ਤਜਰਬੇ ਕਰ ਕਰ ਕੇ ਪਰਤਾ ਲਈ ਹੈ।

ਦੌੜਨ ਤੋਂ ਪਹਿਲਾਂ ਮਨੁੱਖ ਦੇ ਮਨ ਵਿਚ ਦੌੜਨ ਦਾ ਖ਼ਿਆਲ ਉਠਦਾ ਹੈ, ਅਤੇ ਲੱਤਾਂ ਦੌੜਨ ਤੋਂ ਪਹਿਲਾਂ ਸੱਚ-ਮੁੱਚ ਖ਼ਿਆਲੀ ਦੌੜ ਲਾਣ ਲੱਗ ਪੈਂਦੀਆਂ ਹਨ। ਅਮਰੀਕਾ ਦੀ ਯੂਨੀਵਰਸਿਟੀ ਹਾਰਵਰਡ ਵਿਚ ਕਈ ਤਜਰਬੇ ਕੀਤੇ ਗਏ ਹਨ, ਜਿਨ੍ਹਾਂ ਤੋਂ ਇਹ ਨਿਸਚੇ ਹੋ ਗਿਆ ਹੈ ਕਿ ਦੌੜਨ ਦਾ ਖ਼ਿਆਲ ਆਉਂਦਿਆਂ ਹੀ ਤੁਰਤ ਲੱਤਾਂ ਵਿਚ ਹੋਰ ਲਹੂ ਆ ਜਾਂਦਾ ਹੈ। ਓਥੇ ਇਕ ਮਨੁੱਖ ਨੂੰ ਇਕ

ਤਰਾਜ਼ੂ ਉਤੇ ਸਿੱਧਾ ਲਿਟਾਇਆ ਗਿਆ, ਕੰਡੇ ਨੂੰ ਇਸ ਤਰੀਕੇ ਨਾਲ ਤਿਆਰ ਕੀਤਾ ਗਿਆ ਕਿ ਮਨੁੱਖ ਦੇ ਸਿਰ ਜਾਂ ਪੈਰਾਂ ਵੱਲ ਰਤਾ ਕੁ ਭੀ ਵਧੀਕ ਭਾਰ ਹੋ ਜਾਏ, ਤਾਂ ਤੁਰਤ ਪਤਾ ਲੱਗ ਸਕੇ। ਜਦੋਂ ਉਸ ਮਨੁੱਖ ਦਾ ਭਾਰ ਕੰਡੇ ਉਤੇ ਸਾਵਾਂ ਕੀਤਾ ਗਿਆ, ਤਾਂ ਉਸ ਦੇ ਸਾਹਮਣੇ ਹਿਸਾਬ ਦਾ ਇਕ ਸਵਾਲ ਕੱਢਣ ਲਈ ਰੱਖਿਆ ਗਿਆ। ਸਵਾਲ ਨੂੰ ਸੋਚਣ ਦੀ ਢਿੱਲ ਸੀ ਕਿ ਕੰਡੇ ਦੇ ਸਿਰ ਵਾਲੇ ਪਾਸੇ ਭਾਰ ਵਧੀਕ ਹੋ ਗਿਆ।

ਦੂਜੀ ਵਾਰੀ ਉਸ ਨੂੰ ਆਖਿਆ ਗਿਆ ਕਿ ਤੂੰ ਇਹ ਖ਼ਿਆਲ ਮਨ ਵਿਚ ਲਿਆ, ਜੁ ਮੈਂ ਦੌੜ ਰਿਹਾ ਹਾਂ। ਉਸ ਦੇ ਇਹ ਕਰਦਿਆਂ ਹੀ ਲੱਤਾਂ ਵਾਲੇ ਪਾਸੇ ਭਾਰ ਵਧੇਰਾ ਹੋ ਗਿਆ। ਇਸ ਤਜਰਬੇ ਤੋਂ ਪਰਤੱਖ ਇਹ ਮਲੂਮ ਹੋਇਆ ਕਿ ਪਹਿਲੀ ਵਾਰੀ ਲਹੂ ਸਿਰ ਵੱਲ ਤੇ ਦੂਜੀ ਵਾਰ ਲਹੂ ਲੱਤਾਂ ਵੱਲ ਚਲਾ ਗਿਆ ਸੀ। ਇਸ ਤੋਂ ਸਿੱਧ ਹੋਇਆ ਕਿ ਫੁਰਨੇ ਦੇ ਆਸਰੇ ਸਰੀਰ ਦੇ ਨਿਰੇ ਬਾਹਰਲੇ ਅੰਗ ਹੀ ਨਹੀਂ ਹਿੱਲਦੇ, ਸਗੋਂ ਸਰੀਰ ਦੇ ਅੰਦਰਲੇ ਲਹੂ ਆਦਿਕ ਰਸ ਭੀ ਫੁਰਨੇ ਦੇ ਅਧੀਨ ਹਨ। ਜੇ ਫੁਰਨਾ ਲਹੂ ਨੂੰ ਇਤਨੀ ਛੇਤੀ ਇਕ ਥਾਂ ਤੋਂ ਦੂਜੀ ਥਾਂ ਤੋਰ ਦੇਂਦਾ ਹੈ, ਤਾਂ ਹੋ ਸਕਦਾ ਹੈ ਕਿ ਸਰੀਰ ਦੇ ਸੂਖਮ ਰਸ ਤੇ ਸਰੀਰਕ ਬਿਜਲੀ ਦੀ ਤਾਕਤ ਇਸ ਤੋਂ ਭੀ ਵਧੀਕ ਛੇਤੀ ਹਿਲਦੇ ਹੋਣ।

### *ਵਪਾਰ ਵਿਚ ਘਾਟਾ ਤੇ ਸਰੀਰਕ ਰੋਗ*

ਇਕ ਮਨੁੱਖ ਵਪਾਰ ਕਰਦਾ ਹੈ। ਕਈ ਸਾਲ ਮਾਇਆ ਜੋੜਨ ਦੀ ਤੀਬਰ ਇੱਛਾ ਦਾ ਪ੍ਰੇਰਿਆ, ਉਹ ਦਿਨ-ਰਾਤ ਦੌੜਦਾ ਭੱਜਦਾ ਹੈ। ਵਪਾਰ ਵਿਚ ਘਾਟਾ ਪੈ ਜਾਂਦਾ ਹੈ। ਸਿੱਟਾ ਕੀ ਨਿਕਲਦਾ ਹੈ ?

ਪਹਿਲਾਂ ਉਸ ਦਾ ਮਨ ਲਾਭ ਦੀ ਤਾਂਘ ਦੇ ਨਾਲ ਨਾਲ ਤੇਜ਼ ਦੌੜਿਆ ਜਾ ਰਿਹਾ ਸੀ। ਅਚਨਚੇਤ ਘਾਟਾ ਪੈ ਜਾਣ ਕਰਕੇ ਪਹਿਲੀ ਤੇਜ਼ ਰਫ਼ਤਾਰ ਰੁਕ ਜਾਂਦੀ ਹੈ, ਅੱਗੋਂ ਡਾਢਾ ਧੱਕਾ ਵੱਜਦਾ ਹੈ, ਸਰੀਰ-ਮੋਟਰ ਦਾ ਮਨ-ਇੰਜਣ ਡੋਲ ਜਾਂਦਾ ਹੈ, ਟੁੱਟ ਜਾਂਦਾ ਹੈ; ਸਾਰਾ ਸਰੀਰ ਢਿੱਲਾ ਪੈ ਜਾਂਦਾ ਹੈ, ਮਾਨੋ, ਸਾਰੇ ਅੰਗ ਉਸ ਧੱਕੇ ਦੇ ਕਾਰਨ ਆਪਣੇ ਆਪਣੇ ਥਾਂ ਤੋਂ ਹਿੱਲ ਜਾਂਦੇ ਹਨ, ਸਰੀਰ ਦੇ ਅੰਗ ਆਪੋ ਆਪਣੀ ਜ਼ਿੰਮੇਵਾਰੀ ਨੂੰ ਚੰਗੀ ਤਰ੍ਹਾਂ ਨਿਬਾਹ ਨਹੀਂ ਸਕਦੇ। ਘਾਟਾ ਪੈਣ ਕਰਕੇ ਮਨੁੱਖ ਦੇ ਮਨ ਵਿਚ ਇਕ ਪੱਕਾ ਯਕੀਨ ਬੱਝ ਜਾਂਦਾ ਹੈ ਕਿ ਮੈਂ ਆਪਣੀ

ਪੂੰਜੀ ਗਵਾ ਬੈਠਾ ਹਾਂ। 'ਗਵਾਉਣ' ਦਾ, 'ਘਾਟੇ' ਦਾ ਖ਼ਿਆਲ, ਸਾਰੇ ਸਰੀਰ ਵਿਚ ਧਾਅ ਜਾਂਦਾ ਹੈ, ਸਰੀਰ ਦੀ ਸੱਤਾ ਸਹਿਜੇ ਸਹਿਜੇ ਘੁਲ ਕੇ ਜ਼ਾਇਆ ਹੋਣੀ ਸ਼ੁਰੂ ਹੋ ਜਾਂਦੀ ਹੈ। ਇਹੋ ਜਿਹੇ ਮਨੁੱਖਾਂ ਨੂੰ ਆਮ ਤੌਰ 'ਤੇ ਗੁਰਦਿਆਂ ਦੀ ਕੋਈ ਨਾ ਕੋਈ ਬੀਮਾਰੀ ਲੱਗ ਜਾਂਦੀ ਹੈ।

ਪਰ ਜਿਸ ਮਨੁੱਖ ਦਾ ਮਨ ਮਾਇਆ ਤੋਂ ਉਚੇਰਾ ਹੋਵੇ, ਜੋ ਮਾਇਆ ਵਿਚ ਵਰਤਦਾ ਹੋਇਆ ਭੀ ਇਹ ਖ਼ਿਆਲ ਨਾ ਕਰੇ ਕਿ ਮਾਇਆ ਦਾ ਆਉਣਾ-ਜਾਣਾ ਮੇਰੇ ਸੁੱਖ-ਦੁੱਖ ਦਾ ਕਾਰਨ ਹੈ, ਉਸ ਦੇ ਮਨ ਉਤੇ ਮਾਇਕ ਘਾਟਾ ਕੋਈ ਅਸਰ ਨਹੀਂ ਪਾ ਸਕਦਾ। ਕਿਸੇ ਮਾਇਕ ਘਾਟੇ 'ਤੇ ਉਸ ਦੇ ਮਨ ਵਿਚ ਕੋਈ ਖੋਹ ਨਾ ਪੈਣ ਦੇ ਕਾਰਨ, ਉਸ ਦੇ ਸਰੀਰ ਦੀ ਅਰੋਗਤਾ ਕਾਇਮ ਰਹਿੰਦੀ ਹੈ।

### *ਮਾਨਸਕ ਠੇਡੇ ਅਤੇ ਮਨੁੱਖਾ ਸਰੀਰ*

ਜੇ ਅਚਨਚੇਤ ਮਨੁੱਖ ਕਿਸੇ ਫ਼ਰਜ਼ੀ ਜਾਂ ਅਸਲੀ ਮੁਸੀਬਤ ਦੇ ਕਾਰਨ ਬਹੁਤ ਹੀ ਡਰ ਜਾਏ, ਜਾਂ ਚਿੰਤਾ ਵਿਚ ਪੈ ਜਾਏ, ਤਾਂ ਥੋੜੇ ਹੀ ਚਿਰ ਵਿਚ ਉਸ ਦੇ ਸਾਰੇ ਵਾਲ ਚਿੱਟੇ ਹੋ ਜਾਂਦੇ ਹਨ, ਜਾਂ ਪੇਟ ਵਿਚ ਗ਼ਮ ਦਾ ਗੋਲਾ ਜਿਹਾ ਪੈ ਜਾਂਦਾ ਹੈ। ਇਸੇ ਤਰ੍ਹਾਂ ਜਿਸ ਮਨੁੱਖ ਦਾ ਸੁਭਾਉ ਸਦਾ ਦੂਜਿਆਂ ਨੂੰ ਦੁਖਦਾਈ ਚੋਭਾਂ ਦੇਣ ਤੇ ਨੁਕਤਾਚੀਨੀ ਕਰਨ ਦਾ ਹੋ ਜਾਏ, ਉਸ ਦੇ ਲਹੂ ਵਿਚ ਖਟਿਆਈ ਪੈਦਾ ਹੋ ਜਾਂਦੀ ਹੈ ਤੇ ਆਖ਼ਰ ਉਸ ਨੂੰ ਗੰਠੀਆ ਹੋ ਜਾਂਦਾ ਹੈ। ਜੇ ਮਨੁੱਖ ਸਦਾ ਸੋਚਾਂ ਵਿਚ ਹੀ ਪਿਆ ਰਹੇ ਤਾਂ ਉਸ ਦੇ ਮੋਢੇ ਵਿੰਗੇ ਹੋ ਜਾਂਦੇ ਹਨ।

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥**
**ਜਿਉ ਕੰਚਨ ਸੋਹਾਗਾ ਢਾਲੈ ॥** *(ਦਖਣੀ ਓਅੰਕਾਰੁ, ਪੰਨਾ ੯੩੨)*

### ਭਾਈਚਾਰਕ ਪੱਖ

ਭਾਈਚਾਰਕ ਦ੍ਰਿਸ਼ਟੀ-ਕੋਣ ਤੋਂ ਭੀ ਆਕੜ ਵਾਲਾ ਆਦਮੀ ਆਪਣੀ ਹੀ ਹਉਮੈ ਦੀ ਇਕੱਲੀ ਕੋਠੜੀ ਵਿਚ ਕੈਦ ਹੋ ਜਾਂਦਾ ਹੈ, ਕਿਉਂਕਿ ਉਸ ਦੇ ਨੇੜੇ ਕੋਈ ਨਹੀਂ ਢੁਕਦਾ:

**ਅਨਿਕ ਬਸਤ੍ਰ ਸੁੰਦਰ ਪਹਿਰਾਇਆ ॥**
**ਜਿਉ ਡਰਨਾ ਖੇਤ ਮਾਹਿ ਡਰਾਇਆ ॥** *(ਗਉੜੀ ਮ: ੫, ਪੰਨਾ ੧੯੦)*

## ਹਿਰਦਾ ਅਤੇ ਪਿਆਰ

ਫਿਰ, ਦੂਜਿਆਂ ਨਾਲ ਰੁੱਖਾ-ਪਨ ਦੂਰ ਕਰਨ ਦਾ ਉਪਾਉ ਕੀ ਹੈ?

ਹਿਰਦੇ ਵਿਚ 'ਪਿਆਰ' ਪੈਦਾ ਕਰੋ। ਸਰੀਰਕ ਅੰਗਾਂ ਵਿਚ ਪਿਆਰ ਦਾ ਟਿਕਾਣਾ 'ਦਿਲ' ਹੈ। 'ਦਿਲ' ਸਰੀਰ ਵਿਚ ਇਕ ਹੋਰ ਸੇਵਾ ਭੀ ਕਰਦਾ ਹੈ। ਦਿਲ ਲਹੂ ਨੂੰ ਸਾਰੇ ਅੰਗਾਂ ਵਿਚ ਲੋੜ ਅਨੁਸਾਰ ਇਕੋ ਜਿਹਾ ਵਰਤਾਉਂਦਾ ਹੈ, ਤੇ ਲਹੂ, ਮਾਨੋ, ਮਨੁੱਖ ਦੀ ਜ਼ਿੰਦਗੀ ਦਾ ਰਸ ਹੈ। ਸੋ, ਦਿਲ ਜਿਵੇਂ ਜੀਵਨ-ਰਸ ਨੂੰ ਸਰੀਰ ਵਿਚ ਇਕੋ ਜਿਹਾ ਵੰਡਦਾ ਹੈ ਤਿਵੇਂ ਪਿਆਰ ਭੀ (ਜਿਸ ਦਾ ਟਿਕਾਣਾ 'ਦਿਲ' ਵਿਚ ਹੈ) ਮਨ ਦੇ ਕਈ ਕਿਸਮ ਦੇ ਖ਼ਿਆਲਾਂ ਨੂੰ ਥਾਉਂ-ਥਾਈਂ ਟਿਕਾਉਂਦਾ ਹੈ।

### *'ਪਿਆਰ' ਕਿਵੇਂ ਪੈਦਾ ਹੋਵੇ ?*

ਪਿਆਰ ਦਾ ਸੋਮਾ ਹੈ—ਪਰਮਾਤਮਾ। ਪਰਮਾਤਮਾ ਨਾਲ ਜੁੜੀਏ, ਉਸਦੀ ਯਾਦ ਵਿਚ ਚਿੱਤ ਨੂੰ ਪਰੋਈਏ। ਜਿੱਥੇ ਪਿਆਰ ਦਾ ਜਜ਼ਬਾ ਪੈਦਾ ਹੋ ਜਾਏ, ਓਥੇ ਇਹ ਗੱਲ ਭੀ ਕੁਦਰਤੀ ਤੌਰ 'ਤੇ ਆ ਜਾਂਦੀ ਹੈ ਕਿ ਪਿਆਰ ਦੀ ਵਰਤੋਂ ਭੀ ਕੀਤੀ ਜਾਏ, ਕਿਉਂਕਿ ਫਿਰ ਹਰ ਥਾਂ ਪਿਆਰ ਦਾ ਸੋਮਾ-ਪ੍ਰਭੂ ਹੀ ਦਿੱਸਦਾ ਹੈ, ਤੇ ਓਸੇ ਨਾਲ ਪਿਆਰ ਕਰੀਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦੇ ਭੌਰੇ ਭਾਈ ਨੰਦ ਲਾਲ ਜੀ ਲਿਖਦੇ ਹਨ:

**ਦੀਦਹ ਬਰ ਦੀਦਾਰੇ ਹੱਕ ਗਰ ਮੁਬਤਲਾਸਤ।**
**ਹਰਚਿਹ ਮੇ-ਬੀਨੀ ਬ-ਚਸ਼ਮਤ, ਹੱਕ ਨੁਮਾਸਤ।**

ਭਾਵ, ਹੇ ਮਨੁੱਖ! ਜੇ ਤੇਰੀਆਂ ਅੱਖਾਂ ਪ੍ਰਭੂ ਦੇ ਦਰਸ਼ਨ ਵਿਚ ਟਿਕ ਜਾਣ, ਤਾਂ ਇਨ੍ਹਾਂ ਅੱਖਾਂ ਨਾਲ ਜਿਸ ਸ਼ੈ ਵੱਲ ਤੱਕੇਂਗਾ, ਪ੍ਰਭੂ ਰੂਪ ਹੀ ਦਿੱਸੇਗੀ।

### *ਚਸ਼ਮੇ ਦਾ ਪ੍ਰਵਾਹ*

ਇਕ ਬਹੁਤ ਵੱਡਾ ਸਰੋਵਰ ਹੈ, ਜਿਸ ਵਿਚੋਂ ਬਹੁਤ ਸਾਰੀਆਂ ਛੋਟੀਆਂ ਛੋਟੀਆਂ ਨਦੀਆਂ ਨਿਕਲਦੀਆਂ ਹਨ, ਹਰੇਕ ਨਦੀ ਦਾ ਸੋਮਾ ਇਹ ਸਰੋਵਰ ਹੈ। ਦੂਜੇ ਪਾਸੇ, ਇਹ ਹਰੇਕ ਨਦੀ ਕਿਸੇ ਛੋਟੇ ਚਸ਼ਮੇ ਵਿਚ ਜਾ ਖੁਲ੍ਹਦੀ ਹੈ। ਇਸ

ਚਸ਼ਮੇ ਵਿਚ ਲਗਾਤਾਰ ਉਸ ਨਦੀ ਰਾਹੀਂ ਵੱਡੇ ਸਰੋਵਰ ਵਿਚੋਂ ਪਾਣੀ ਆਉਂਦਾ ਰਹਿੰਦਾ ਹੈ।

ਪਰ, ਜੇ ਇਹ ਨਿੱਕਾ ਚਸ਼ਮਾ ਸਰੋਵਰ ਵਿਚੋਂ ਆਉਂਦੇ ਪਾਣੀ ਨੂੰ ਆਪਣੇ ਵਿਚ ਹੀ ਰੱਖੀ ਰੱਖੇ, ਤਾਂ ਵਿਤੋਂ ਵਧੀਕ ਪਾਣੀ ਦੀ ਸਮਾਈ ਨਾ ਹੋ ਸਕਣ ਦੇ ਕਾਰਨ ਪਿਛਲਾ ਪਰਵਾਹ ਬੰਦ ਹੋ ਜਾਏਗਾ, ਤੇ ਕੁਝ ਚਿਰ ਪਿਛੋਂ ਚਸ਼ਮੇ ਦਾ ਪਾਣੀ ਗੰਦਾ ਹੋ ਜਾਏਗਾ। ਸੋ, ਆਪਣੇ ਆਪ ਨੂੰ ਸੁਅੱਛ ਰੱਖਣ ਲਈ ਇਹ ਚਸ਼ਮਾ ਭੀ ਆਪਣੇ ਵਿਤ-ਅਨੁਸਾਰ ਆਪਣੇ ਆਲੇ-ਦੁਆਲੇ ਪਾਣੀ ਸਿੰਜਦਾ ਹੈ।

ਪਰਮਾਤਮਾ ਵੱਡਾ ਸਰੋਵਰ ਹੈ, ਹਰੇਕ ਮਨੁੱਖ-ਮਾਤ੍ਰ ਇਕ ਨਿੱਕਾ ਚਸ਼ਮਾ ਹੈ, ਜੋ ਸੋਮੇ-ਪਰਮਾਤਮਾ ਤੋਂ ਆਪਣਾ ਜੀਵਨ-ਜਲ ਹਾਸਲ ਕਰਦਾ ਹੈ। ਚਸ਼ਮਾ ਮਨੁੱਖ ਦੀ ਆਪਣੀ ਸ਼ਖ਼ਸੀਅਤ ਹੈ, ਜੋ ਪਰਮਾਤਮਾ ਤੋਂ ਵੱਖਰੀ ਹੋ ਚੁੱਕੀ ਹੈ, ਪਰ ਹਰ ਵੇਲੇ ਓਥੋਂ ਹੀ ਜੀਵਨ-ਦਾਤ ਲੈ ਕੇ ਅਗਾਹਾਂ ਵਰਤਾ ਸਕਦਾ ਹੈ ਤੇ ਵਰਤਾਣੀ ਜ਼ਰੂਰੀ ਹੈ, ਨਹੀਂ ਤਾਂ ਉਸ ਦੇ ਆਪਣੇ ਅੰਦਰ ਸੜ੍ਹਿਆਣ ਪੈਦਾ ਹੋ ਜਾਏਗੀ।

***ਸੂਰਜ***

ਧੁੱਪ ਹਾਸਲ ਕਰਨ ਵਾਸਤੇ ਕਦੇ ਕਿਸੇ ਮਨੁੱਖ ਨੇ ਸੂਰਜ ਅੱਗੇ ਮਿੰਨਤਾਂ ਨਹੀਂ ਕੀਤੀਆਂ। ਸੂਰਜ ਦੀ ਹਸਤੀ ਦਾ ਇਹ ਨੇਮ ਹੀ ਹੈ ਕਿ ਉਹ ਚਮਕੇ ਤੇ ਧੁੱਪ ਦੇਵੇ। ਸੂਰਜ ਧੁੱਪ ਦੇਣ ਤੋਂ ਬਿਨਾ ਰਹਿ ਹੀ ਨਹੀਂ ਸਕਦਾ। ਪਰਮਾਤਮਾ ਜੀਵਨ, ਸੁੰਦਰਤਾ, ਪਿਆਰ ਆਦਿ ਗੁਣਾਂ ਦਾ ਸੋਮਾ ਹੈ, ਉਸਦੀ ਆਪਣੀ ਹਸਤੀ ਦਾ ਨੇਮ ਹੈ 'ਦੇਨਹਾਰ ਦੇ ਰਹਿਓ ਸੁਜਾਨਾ'। ਉਹ ਆਪਣੇ ਖ਼ਜ਼ਾਨੇ ਵਿਚੋਂ ਸਦਾ ਵੰਡ ਰਿਹਾ ਹੈ, ਇਸ ਤੋਂ ਬਿਨਾ ਉਹ ਰਹਿ ਨਹੀਂ ਸਕਦਾ। ਉਸ ਦੀਆਂ ਬਖ਼ਸ਼ਸ਼ਾਂ ਦੇ ਰਾਹ ਵਿਚ ਅਸੀ ਖ਼ੁਦ ਰੁਕਾਵਟ ਹਾਂ। ਸੂਰਜ ਸਦਾ ਸਭ ਥਾਵਾਂ 'ਤੇ ਚਮਕਦਾ ਤੇ ਚਾਨਣ ਦੇਂਦਾ ਹੈ, ਪਰ ਜੇ ਅਸੀ ਕਿਸੇ ਭੁੱਲ ਦੇ ਕਾਰਨ ਕਿਸੇ ਡੂੰਘੀ ਸਿੱਲ੍ਹੀ ਤੇ ਹਨੇਰੀ ਗੁਫ਼ਾ ਵਿਚ ਪਏ ਰਹੀਏ ਤਾਂ ਸਾਨੂੰ ਉਸ ਚਾਨਣ ਤੋਂ ਕੋਈ ਸੁੱਖ ਨਹੀਂ ਮਿਲ ਸਕਦਾ, ਕਿਉਂਕਿ ਸਾਡੇ ਭਾ ਦਾ ਸੂਰਜ ਹੈ ਹੀ ਨਹੀਂ।

***ਸਦਾ ਪਿਆਰ-ਸਰੂਪ***

ਕਦੇ ਕਿਸੇ ਨਹੀਂ ਵੇਖਿਆ ਕਿ ਸੂਰਜ ਇਕ ਦਿਨ ਨਿੱਘ ਤੇ ਚਾਨਣ ਦੇਵੇ ਤੇ ਕਿਸੇ ਹੋਰ ਦਿਨ ਹਨੇਰਾ ਤੇ ਠੰਢ ਵਰਤਾਏ। ਉਸਦੀ ਹਸਤੀ ਵਿਚ, ਉਸ ਦੇ ਸੁਭਾਉ ਵਿਚ, ਇਹ ਗੱਲ ਹੈ ਹੀ ਨਹੀਂ। ਕਦੇ ਕਿਸੇ ਚਸ਼ਮੇ ਵਿਚੋਂ ਇਕੋ ਵਾਰੀ ਮਿੱਠਾ ਤੇ ਕੌੜਾ ਪਾਣੀ ਨਹੀਂ ਨਿਕਲਦਾ। ਇਸੇ ਤਰ੍ਹਾਂ ਇਹ ਭੀ ਨਹੀਂ ਹੋ ਸਕਦਾ ਕਿ ਪਰਮਾਤਮਾ ਕਦੇ ਤਾਂ ਪਿਆਰ ਦੀ ਦਾਤ ਵੰਡੇ ਤੇ ਕਦੇ ਕ੍ਰੋਧ ਆਦਿਕ ਦੀ। ਉਹ ਸਦਾ ਪਿਆਰ ਦਾ ਸੋਮਾ ਹੈ, ਉਹ ਆਪਣੇ ਸੁਭਾਉ ਤੋਂ ਕਦੇ ਬਦਲਦਾ ਨਹੀਂ। ਉਹ ਹਰ ਵੇਲੇ ਆਪਣੇ ਆਪ ਦਾ ਪ੍ਰਕਾਸ਼ ਸਾਡੇ ਦਿਲਾਂ ਵਿਚ ਕਰਨ ਨੂੰ ਤਿਆਰ ਹੈ; ਪਰ—

**ਤੂ ਹਮੂ ਹਿਜਾਬੇ ਖ਼ੁਦੀ, ਯਾਰੇ ਖ਼ੁਸ਼-ਲਕਾ ਚਿਹ ਕੁਨਦ।**

ਭਾਵ, ਉਹ ਸੋਹਣਾ ਪ੍ਰੀਤਮ ਕੀ ਕਰੇ ? ਤੇਰੇ ਆਪਣੇ ਅੰਦਰ ਹਉਮੈ ਦਾ ਪਰਦਾ ਹੈ। ਇਸ ਹਉਮੈ ਨੂੰ ਦੂਰ ਕਰ।

ਜਿੱਥੇ ਉਸਦੀ 'ਯਾਦ' ਹੈ, ਓਥੇ 'ਪਿਆਰ' ਹੈ, ਓਥੇ ਦਇਆ ਤੇ ਹਮਦਰਦੀ ਹੈ, ਓਥੇ ਉਹ ਪ੍ਰਭੂ ਆਪ ਹੈ।

# ਇਨਸਾਨੀ ਜ਼ਿੰਦਗੀ ਦੀ ਕਦਰ
# ਤੇ
# ਸਤਿਗੁਰੂ ਨਾਨਕ ਸਾਹਿਬ

## ੧. ਛੋਟਾ ਬਾਲ ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚ

### ਦੁਖੀਆਂ ਦਾ ਦਰਦੀ

ਆਪਣੇ ਪਰ-ਅਧੀਨ ਦੇਸ਼ ਵਿਚ ਮੁਗ਼ਲ ਹਾਕਮਾਂ ਤੇ ਉਹਨਾਂ ਦੇ ਕਰਮਚਾਰੀਆਂ ਵਲੋਂ ਗ਼ਰੀਬ ਭਰਾਵਾਂ ਉਤੇ ਹੋ ਰਹੇ ਜ਼ੁਲਮ ਵੇਖ ਕੇ ਗੁਰੂ ਨਾਨਕ ਦੇਵ ਜੀ ਦੇ ਦਿਲ ਵਿਚ ਇਨਸਾਨਾਂ ਦੇ ਦੁੱਖ-ਕਲੇਸ਼ ਦੀ ਪੀੜ ਉੱਠੀ। ਚਾਰ-ਚੁਫੇਰੇ ਜ਼ੁਲਮ ਦਾ ਹਨੇਰਾ ਸੀ, ਧਰਮ ਖੰਭ ਲਾ ਕੇ ਉੱਡ ਗਿਆ ਜਾਪਦਾ ਸੀ, ਵਿਚਾਰੇ ਗ਼ਰੀਬ ਲੋਕ ਹਰ ਪਾਸੇ ਆਪਣੇ ਦੁੱਖ ਰੋਂਦੇ ਦਿੱਸ ਰਹੇ ਸਨ। ਵੇਖ ਕੇ ਸਤਿਗੁਰੂ ਜੀ ਹੈਰਾਨ ਹੋ ਰਹੇ ਹਨ ਕਿ ਇਹਨਾਂ ਦਾ ਕਿਵੇਂ ਬਚਾਅ ਹੋਵੇ, ਆਪਣੇ ਦਿਲ ਦਾ ਇਹ ਉਬਾਲ ਇਉਂ ਜ਼ਾਹਰ ਕਰਦੇ ਹਨ :

**ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ॥**
**ਕੂੜੁ ਅਮਾਵਸ, ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ॥**
**ਹਉ ਭਾਲਿ ਵਿਕੁੰਨੀ ਹੋਈ॥**
**ਆਧੇਰੈ ਰਾਹੁ ਨ ਕੋਈ॥**
**ਵਿਚਿ ਹਉਮੈ ਕਰਿ ਦੁਖੁ ਰੋਈ॥**
**ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥੧॥੧੬॥**

*(ਮਾਝ ਕੀ ਵਾਰ ਮ: ੧, ਪੰਨਾ ੧੪੫)*

ਭਾਈਚਾਰਕ ਹਾਲਤ ਭੀ ਬਹੁਤ ਨੀਵੀਂ ਸੀ, ਲੋਕਾਂ ਦਾ ਆਪੋ ਵਿਚ ਪਿਆਰ ਜਾਂ ਸਲੂਕ ਮੁੱਕ ਚੁੱਕਾ ਸੀ। ਇਹ ਹਾਲਤ ਵੇਖ ਕੇ ਗੁਰੂ ਨਾਨਕ ਪਿਆਰੇ ਨੇ ਬੜੇ ਦਰਦ-ਭਰੇ ਲਫ਼ਜ਼ਾਂ ਵਿਚ ਇਉਂ ਫ਼ੁਰਮਾਇਆ ਸੀ :

**ਨਾਨਕ ਦੁਨੀਆ ਕੈਸੀ ਹੋਈ॥**
**ਸਾਲਕੁ ਮਿਤ੍ਰੁ ਨ ਰਹਿਓ ਕੋਈ॥**
**ਭਾਈ ਬੰਧੀ ਹੇਤੁ ਚੁਕਾਇਆ॥**
**ਦੁਨੀਆ ਕਾਰਣਿ ਦੀਨੁ ਗਵਾਇਆ॥੫॥**

*(ਸਲੋਕ ਮ: ੧, ਵਾਰਾਂ ਤੇ ਵਧੀਕ, ਪੰਨਾ ੧੪੧੦)*

## ਹਉ ਬਾਰਿਕ ਤੇਰਾ

ਭਾਈਚਾਰਕ ਜਜ਼ਬੇ ਦਾ ਪਵਿੱਤਰ ਤੋਂ ਪਵਿੱਤਰ ਜ਼ਹੂਰ ਬੱਚਿਆਂ ਦੀ ਪਿਆਰ-ਭਰੀ ਖ਼ੁਸ਼ੀ ਹੈ। ਤੱਕੋ! ਕਿਵੇਂ ਪਿਆਰ ਤੇ ਲਾਡ ਨਾਲ ਬੱਚਾ ਮਾਂ ਦੇ ਗਲ ਨਾਲ ਚੰਬੜਦਾ ਹੈ। ਇਸ ਉਮਰੇ ਅਜੇ ਉਸ ਨੂੰ ਕੋਈ ਸੁਆਰਥ ਨਹੀਂ, ਉਸ ਦੇ ਅੰਦਰ ਕੇਵਲ ਮੇਲ ਤੇ ਪਿਆਰ ਦਾ ਵਲਵਲਾ ਉੱਠਦਾ ਹੈ। ਸਿਆਣੇ ਮਨੁੱਖਾਂ ਦੇ ਅੰਦਰ ਤਾਂ ਕਈ ਜ਼ਾਤੀ ਗ਼ਰਜ਼ਾਂ ਤੇ ਕਈ ਕਿਸਮ ਦੇ ਸੁਆਰਥ ਠਾਠਾਂ ਮਾਰਦੇ ਹਨ, ਪਰ ਬਾਲ ਦੇ ਹਿਰਦੇ ਵਿਚ ਇਕ ਰੱਬੀ ਪਿਆਰ ਜਿਹੇ ਦਾ ਝਲਕਾ ਵੱਜਦਾ ਹੈ। ਤਾਹੀਏਂ ਹਜ਼ੂਰ ਕਬੀਰ ਜੀ ਦੀ ਬਾਣੀ ਦੀ ਰਾਹੀਂ ਮਨੁੱਖ ਨੂੰ ਬਾਲਕ ਬਣ ਕੇ ਅਕਾਲ ਪੁਰਖ ਦੇ ਦਰ 'ਤੇ ਹਾਜ਼ਰ ਹੋਣ ਦਾ ਉਪਦੇਸ਼ ਕਰਦੇ ਹਨ:

**ਸੁਤੁ ਅਪਰਾਧ ਕਰਤ ਹੈ ਜੇਤੇ॥**
**ਜਨਨੀ ਚੀਤਿ ਨ ਰਾਖਸਿ ਤੇਤੇ॥੧॥**
**ਰਾਮਈਆ ਹਉ ਬਾਰਿਕੁ ਤੇਰਾ॥**
**ਕਾਹੇ ਨ ਖੰਡਸਿ ਅਵਗਨੁ ਮੇਰਾ॥੧॥ਰਹਾਉ॥**
**ਜੇ ਅਤਿ ਕ੍ਰੋਪ ਕਰੇ ਕਰਿ ਧਾਇਆ॥**
**ਤਾ ਭੀ ਚੀਤਿ ਨ ਰਾਖਸਿ ਮਾਇਆ॥੨॥** *(ਆਸਾ ਕਬੀਰ ਜੀ, ਪੰਨਾ ੪੭੮)*

ਬਾਲਕ ਦੇ ਹਿਰਦੇ ਵਿਚ ਛਲ-ਕਪਟ ਨਹੀਂ, ਛੇਤੀ ਹੀ ਭੁੱਲ ਜਾਂਦਾ ਹੈ। ਪਿਉ ਉਸ ਦੀਆਂ ਭੁੱਲਾਂ ਮਾਫ਼ ਕਰਦਾ ਰਹਿੰਦਾ ਹੈ:

**ਜੈਸਾ ਬਾਲਕੁ ਭਾਇ ਸੁਭਾਈ, ਲਖ ਅਪਰਾਧ ਕਮਾਵੈ॥**
**ਕਰਿ ਉਪਦੇਸੁ ਝਿੜਕੇ ਬਹੁ ਭਾਤੀ, ਬਹੁੜਿ ਪਿਤਾ ਗਲਿ ਲਾਵੈ॥**
**ਪਿਛਲੇ ਅਉਗੁਣ ਬਖਸਿ ਲਏ, ਪ੍ਰਭੁ, ਆਗੈ ਮਾਰਗਿ ਪਾਵੈ॥**

*(ਸੋਰਠਿ ਮ: ੫, ਪੰਨਾ ੬੨੪)*

## ਅਧਿਕ ਪਿਆਰੋ ਸੁਤ ਗੋਦ ਕੋ

ਛੋਟੇ ਬਾਲ ਦੀ ਜ਼ਿੰਦਗੀ ਦਾ ਨਕਸ਼ਾ ਪੇਸ਼ ਕਰ ਕੇ ਭਾਈ ਗੁਰਦਾਸ ਜੀ ਨੇ ਭੀ ਇਹੀ ਸਿੱਖਿਆ ਦਿੱਤੀ ਹੈ ਕਿ ਬਾਲ-ਸੁਭਾਵ ਬਣੋ, ਤਾਂ ਹੀ ਦਰਗਾਹ ਵਿਚ ਕਬੂਲ ਹੋਵੋਗੇ :

**ਜੈਸੇ ਏਕ ਜਨਨੀ ਕੈ ਹੋਤ ਹੈ ਅਨੇਕ ਸੁਤ,**<br>
**ਸਭਹੀ ਮੈ ਅਧਿਕ ਪਿਆਰੋ ਸੁਤ ਗੋਦ ਕੋ ॥**<br>
**ਸਿਆਨੇ ਸੁਤ ਬਨਜ ਬਿਉਹਾਰ ਕੇ ਬੀਚਾਰ ਬਿਖੈ,**<br>
**ਗੋਦ ਮੈ ਅਚੇਤ੍ਰ ਹੇਤ੍ਰ ਸੰਪੈ ਨ ਸਹੋਦ ਕੋ ॥**<br>
**ਪਲਨਾ ਸੁਵਾਇ ਮਾਇ ਗ੍ਰਿਹਿ ਕਾਜਿ ਲਾਗੈ ਜਾਇ,**<br>
**ਸੁਨਿ ਸੁਤ ਰੁਦਨ ਪੈ ਪੀਆਵੈ ਮਨ ਮੋਦ ਕੋ ॥**<br>
**ਆਪਾ ਖੋਇ ਜੋਈ ਗੁਰ ਚਰਨ ਸਰਨਿ ਗਹੇ,**<br>
**ਰਹੇ ਨਿਰਦੋਖ ਮੋਖ ਅਨਦ ਬਿਨੋਦ ਕੋ ॥੩੯੨॥**

ਭਾਵ, ਇਕ ਮਾਂ ਦੇ ਕਈ ਪੁੱਤਰ ਹੋਣ, ਪਰ ਸਭਨਾਂ ਨਾਲੋਂ ਪਿਆਰਾ ਉਸ ਨੂੰ ਉਹ ਬਾਲ ਹੈ ਜੋ ਉਸ ਦੇ ਕੁੱਛੜ ਹੈ। ਸਿਆਣੇ ਪੁੱਤਰ ਤਾਂ ਕਾਰ-ਵਿਹਾਰਾਂ ਦੇ ਆਹਰਾਂ ਵਿਚ ਰੁਝੇ ਰਹਿੰਦੇ ਹਨ, ਕੁੱਛੜਲਾ ਬਾਲ ਇਹਨਾਂ ਗੱਲਾਂ ਤੋਂ ਬੇਪਰਵਾਹ ਹੈ, ਉਸ ਨੂੰ ਨਾ ਧਨ ਦਾ ਮੋਹ ਹੈ, ਨਾ ਹੋਰ ਕਿਸੇ ਭੈਣ-ਭਰਾ ਦਾ ਖ਼ਿਆਲ ਹੈ। ਮਾਂ ਇਸ ਨਿੱਕੇ ਬਾਲ ਨੂੰ ਪੰਘੂੜੇ ਉਤੇ ਸੁਆਲ ਕੇ ਘਰ ਦੇ ਕੰਮ-ਕਾਰ ਵਿਚ ਲੱਗਦੀ ਹੈ, ਪਰ ਇਸ ਦੇ ਰੋਣ ਦੀ 'ਵਾਜ਼ ਸੁਣਦਿਆਂ-ਸਾਰ ਆ ਕੇ ਇਸ ਨੂੰ ਪਿਆਰ ਨਾਲ ਦੁੱਧ ਪਿਲਾਂਦੀ ਹੈ।

ਇਸੇ ਤਰ੍ਹਾਂ ਜੋ ਸਿੱਖ ਆਪਾ-ਭਾਵ ਮਿਟਾ ਕੇ ਗੁਰੂ ਦੇ ਚਰਨਾਂ ਦਾ ਆਸਰਾ ਲੈਂਦਾ ਹੈ, ਉਸ ਨੂੰ ਗੁਰੂ ਵਿਕਾਰਾਂ ਤੋਂ ਬਚਾਈ ਰੱਖਦਾ ਹੈ। ਉਹ ਸਦਾ ਖਿੜੇ ਮੱਥੇ ਰਹਿੰਦਾ ਹੈ।

## ਬਾਲਕਾਂ ਵਾਂਗ ਬਣੋ

ਗੁਰੂ ਅੰਗਦ ਸਾਹਿਬ ਛੋਟੇ ਬਾਲਾਂ ਨਾਲ ਬੜਾ ਪਿਆਰ ਕਰਿਆ ਕਰਦੇ ਸਨ, ਛੋਟੇ ਛੋਟੇ ਬਾਲਕਾਂ ਨਾਲ ਖੇਡਿਆ ਕਰਦੇ ਸਨ। ਸਿੱਖਾਂ ਨੂੰ ਸਦਾ ਇਹੀ ਉਪਦੇਸ਼ ਦੇਂਦੇ ਸਨ ਕਿ ਜੇ ਅਕਾਲ ਪੁਰਖ ਪਿਤਾ ਦੀ ਗੋਦ ਵਿਚ ਬੈਠਣਾ ਹੈ

ਤਾਂ ਇਹਨਾਂ ਬਾਲਕਾਂ ਵਾਂਗ ਬਣੋ। ਬਾਲਕਾਂ ਦਾ ਨਿਰਵੈਰ ਤੇ ਨਿਰਛਲ ਸੁਭਾਵ ਸਤਿਗੁਰੂ ਜੀ ਨੂੰ ਇਤਨਾ ਪਿਆਰਾ ਲੱਗਦਾ ਸੀ ਕਿ ਇਹਨਾਂ ਨਾਲ ਖੇਡਦੇ ਖੇਡਦੇ ਹੀ ਬੇ-ਖ਼ੁਦੀ ਵਿਚ ਪਹੁੰਚ ਜਾਂਦੇ ਸਨ। ਇਕ ਵਾਰੀ ਅਜਿਹੀ ਅਵਸਥਾ ਵਿਚ ਹੀ ਸਨ, ਜਦੋਂ ਬਾਦਸ਼ਾਹ ਹਮਾਯੂੰ ਮਿਲਣ ਵਾਸਤੇ ਆਇਆ ਸੀ ਤੇ ਉਸ ਨੇ ਖਿੱਝ ਕੇ ਆਪ ਉਤੇ ਤਲਵਾਰ ਨਾਲ ਵਾਰ ਕਰਨ ਦਾ ਯਤਨ ਕੀਤਾ ਸੀ।

## ਰੱਬ ਦੇ ਵਧੀਕ ਨੇੜੇ

ਸਤਿਗੁਰੂ ਅਰਜਨ ਸਾਹਿਬ ਦੀਆਂ ਨਜ਼ਰਾਂ ਵਿਚ ਇਕ ਬਾਲ ਸਧਾਰਨ ਮਨੁੱਖ ਨਾਲੋਂ ਰੱਬ ਦੇ ਵਧੀਕ ਨੇੜੇ ਹੈ। ਇਕ ਵਾਰੀ ਮਾਝੇ ਦੇ ਇਕ ਪਿੰਡ ਵਿਚ ਆਪ ਗਏ। ਉਥੋਂ ਦਾ ਇਕ ਸਿੱਖ ਪ੍ਰਸ਼ਾਦ ਲਈ ਬੇਨਤੀ ਕਰਨ ਆਇਆ। ਇਹ ਸਿੱਖ ਸੰਤਾਨ-ਹੀਨ ਸੀ। ਵਿਚਾਰਾ ਕੀ ਜਾਣੇ ਬਾਲਾਂ ਦੀਆਂ ਨਿਰਛਲ ਤੇ ਭੋਲੀਆਂ ਖੇਡਾਂ! ਕਹਿ ਬੈਠਾ—'ਹਜ਼ੂਰ! ਮੇਰੇ ਘਰ ਆਪ ਜ਼ਰੂਰ ਕਿਰਪਾ ਕਰੋ, ਮੇਰੇ ਘਰ ਦਾ ਪ੍ਰਸ਼ਾਦ ਬਾਕੀ ਘਰਾਂ ਨਾਲੋਂ ਵਧੀਕ ਪਵਿੱਤਰ ਹੋਵੇਗਾ, ਕਿਉਂਕਿ ਮੇਰੇ ਘਰ ਕੋਈ ਬਾਲ ਨਹੀਂ।' ਸਤਿਗੁਰੂ ਉਸ ਸਿੱਖ ਦੇ ਇਹ ਬੋਲ ਸੁਣ ਕੇ ਹੈਰਾਨ ਜਿਹੇ ਹੋ ਗਏ ਕਿ ਇਹ ਮਨੁੱਖ ਆਪਣੇ ਆਪ ਨੂੰ ਭੋਲੇ ਬਾਲਕਾਂ ਨਾਲੋਂ ਭੀ ਵਧੀਕ ਚੰਗਾ ਸਮਝਦਾ ਹੈ। ਉਸ ਦੇ ਘਰ ਰੋਟੀ ਖਾਣ ਤੋਂ ਨਾਂਹ ਕਰ ਦਿੱਤੀ।

## ਬਾਬਾ ਬੁੱਢਾ ਜੀ

ਕਰਤਾਰਪੁਰ (ਰਾਵੀ ਦੇ ਕੰਢੇ) ਦੇ ਰੋਜ਼ਾਨਾ ਸਤਿਸੰਗ ਵਿਚ ਇਕ ਵਾਰੀ ਗੁਆਂਢ ਪਿੰਡ ਦੇ ਇਕ ਬਾਲਕ ਨੇ ਰੋਜ਼ ਆਉਣਾ ਸ਼ੁਰੂ ਕਰ ਦਿੱਤਾ। ਸਤਿਗੁਰੂ ਨਾਨਕ ਦੇਵ ਜੀ ਦਾ ਉਸ ਬਾਲਕ ਨਾਲ ਸਭ ਤੋਂ ਵਧੀਕ ਪਿਆਰ ਬਣਿਆ, ਜਿਸ ਦਾ ਸਿੱਟਾ ਇਹ ਨਿਕਲਿਆ ਕਿ ਉਹ ਭਾਗਾਂ ਵਾਲਾ ਬਾਲਕ ਬਾਬਾ ਬੁੱਢਾ ਜੀ ਦੇ ਨਾਮ ਨਾਲ ਪ੍ਰਸਿੱਧ ਹੋ ਕੇ ਸਿੱਖ ਕੌਮ ਦੇ ਇਤਿਹਾਸ ਵਿਚ ਸਤਾਰੇ ਵਾਂਗ ਚਮਕਿਆ।

## ਦੁਨੀਆ ਦੇ ਵਿਲਕਦੇ ਬੱਚਿਆਂ ਲਈ

ਉਂਞ ਤਾਂ ਸਤਿਗੁਰੂ ਨਾਨਕ ਦੇਵ ਜੀ ਦਾ ਦਿਲ ਹੈ ਸੀ ਹੀ ਦੁਖੀਆਂ ਦਾ

ਦਰਦ ਵੰਡਾਣ ਵਾਲਾ। ਜਦੋਂ 'ਦੁਨੀਆ ਕਾਰਨ' ਲੋਕ ਖਹਿੰਦੇ ਤੇ ਸੜਦੇ ਤੱਕੇ ਤਾਂ ਆਪਣੇ ਜਿਗਰ ਦੇ ਟੁਕੜੇ, ਦੋਵੇਂ ਪੰਜ ਸੱਤ ਸਾਲ ਦੀ ਉਮਰ ਦੇ, ਕਰਤਾਰ-ਆਸਰੇ ਹੀ ਛੱਡ ਕੇ ਦੁਖੀ ਬੰਦਿਆਂ ਦੀ ਪਰਸਪਰ ਖਹਿ ਖਹਿ ਮੁਕਾਉਣ ਲਈ ਘਰੋਂ ਚੱਲ ਪਏ। ਇਹੀ ਆਖਿਆ ਹੈ ਭਾਈ ਗੁਰਦਾਸ ਜੀ ਨੇ:

**ਬਾਬਾ ਦੇਖੈ ਧਿਆਨੁ ਧਰਿ, ਜਲਤੀ ਸਭ ਪ੍ਰਿਥਵੀ ਦਿਸਿ ਆਈ।**
**ਬਾਝਹੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ।**
**ਬਾਬੇ ਭੇਖ ਬਣਾਇਆ, ਉਦਾਸੀ ਕੀ ਰੀਤਿ ਚਲਾਈ।**
**ਚੜ੍ਹਿਆ ਸੋਧਣਿ ਧਰਤਿ ਲੁਕਾਈ ॥੨੪॥੧॥**

## ਮਸੂਮ ਬੱਚਿਆਂ ਦਾ ਰੋਣ

ਪਰ ਤੱਕੋ ਮਸੂਮ ਬੱਚਿਆਂ ਦਾ ਸਾਦਾ ਜਿਹਾ ਰੋਣਾ ਕਿਵੇਂ ਉਹਨਾਂ ਦੇ ਦਿਲ ਨੂੰ ਹਿਲਾਉਂਦਾ ਹੈ! 'ਪੁਰਾਤਨ ਜਨਮ-ਸਾਖੀ' ਵਾਲਾ ਲਿਖਦਾ ਹੈ ਕਿ ਦਿੱਲੀ ਗਏ, ਸ਼ਾਹ ਦੇ ਹਾਥੀਖ਼ਾਨੇ ਦੇ ਨੇੜੇ ਡੇਰਾ ਕੀਤਾ। ਭਾਣਾ ਕਰਤਾਰ ਦਾ, ਇਕ ਹਾਥੀ ਮਰ ਗਿਆ। ਮਹਾਵਤ ਦੀ ਰੋਜ਼ੀ ਭੀ ਉਸ ਹਾਥੀ ਦੇ ਮਰਨ ਨਾਲ ਖੁੱਸ ਗਈ। ਇਹ ਵੇਖ ਕੇ, ਉਸ ਮਹਾਵਤ ਦੇ ਨਿੱਕੇ ਨਿੱਕੇ ਬੱਚੇ, ਸਾਦਾ ਨਿਰਛਲ ਜਿਹੇ ਬੱਚੇ, ਬੜੇ ਵਿਲਕੇ। ਦਰਦ ਵੰਡਣ ਆਏ ਪਿਆਰ-ਪੁੰਜ ਗੁਰੂ ਦਾ ਦਿਲ ਦ੍ਰਵ ਗਿਆ। ਪ੍ਰਭੂ ਦਰ 'ਤੇ ਅਰਦਾਸ ਕੀਤੀਓ ਨੇ, ਤੇ ਹਾਥੀ ਜੀਊ ਪਿਆ। ਪਰ ਮੂਰਖ ਮਹਾਵਤ ਨੇ ਜਦੋਂ ਕਰਾਮਾਤ ਦਾ ਢੰਡੋਰਾ ਸ਼ਾਹ ਤਕ ਜਾ ਅਪੜਾਇਆ, ਤਾਂ ਉੱਚੇ ਟਿਕਾਣੇ ਤੋਂ ਡੇਗਣ ਵਾਲੀ ਲੋਕਾਂ ਦੀ ਵਾਹ-ਵਾਹ ਦੇ ਟਾਕਰੇ 'ਤੇ ਸਤਿਗੁਰੂ ਨੇ ਆਪਣਾ ਦਿਲ ਤਕੜਾ ਕਰ ਲਿਆ ਤੇ ਪਿਆਰ/ਦਾ ਉਹ ਕ੍ਰਿਸ਼ਮਾ ਅੱਖਾਂ ਅਗੋਂ ਲੋਪ ਹੋ ਗਿਆ।

## ਮਸੂਮਾਂ ਉਤੇ ਜ਼ੁਲਮ ਅਸਹਿ

ਸਤਿਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਵੱਲ ਵੇਖੋ। ਕੇਡਾ ਪਹਾੜ ਵਰਗਾ ਜਿਗਰਾ ਸੀ! ਸੁੱਖਾਂ ਵਿਚ ਪਲਿਆ ਗੁਰੂ ਮਾਛੀਵਾੜੇ ਦੇ ਕੰਡਿਆਲੇ ਜੰਗਲਾਂ ਵਿਚ ਨੰਗੀਂ ਪੈਰੀਂ ਜਾ ਰਿਹਾ ਹੈ, ਪੈਰ ਛਾਲੇ ਛਾਲੇ ਹੋ ਗਏ ਹਨ। ਕਈ ਦਿਨ ਹੋ ਗਏ ਹਨ ਅੰਨ ਖਾਧਿਆਂ। ਪੋਹ ਦੀਆਂ ਕਹਿਰ ਦੀਆਂ ਠੰਢੀਆਂ ਰਾਤਾਂ। ਹਜ਼ਾਰਾਂ ਪਿਆਰੇ ਸਿੰਘ ਤੇ ਦੋ ਵੱਡੇ ਸਾਹਿਬਜ਼ਾਦੇ ਅੱਖਾਂ ਦੇ ਸਾਹਮਣੇ ਸ਼ਹੀਦ ਕਰਾ ਕੇ,

ਅੱਜ ਕਹਿਰ ਦੀ ਠਰਵੀਂ ਰਾਤ ਜੰਗਲ ਵਿਚ ਇਕੱਲੇ ਕੰਡਿਆਲੀ ਧਰਤੀ 'ਤੇ ਸੋਹਣੇ ਸੀਸ ਹੇਠ ਆਪਣੀ ਬਾਂਹ ਰੱਖ ਕੇ ਗੁਜ਼ਾਰ ਰਹੇ ਹਨ। ਚਮਕੌਰ ਸਾਹਿਬ ਵਿਚੋਂ ਨਾਲ ਤੁਰੇ ਤ੍ਰੈਵੇ ਸਿੰਘ ਤਾਰੇ ਦੀ ਸੇਧੇ ਅੱਪੜ ਕੇ ਇਹ ਭਾਣਾ ਤੱਕ ਕੇ ਬਿਹਬਲ ਹੋ ਜਾਂਦੇ ਹਨ। ਪਰ ਕਲਗ਼ੀਧਰ ਜੀ ਰਤਾ ਭੀ ਦੁੱਖ ਨਹੀਂ ਮਨਾਂਦੇ। ਸਗੋਂ ਫ਼ੁਰਮਾਂਦੇ ਹਨ:

**ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥**
**ਤੁਧ ਬਿਨੁ ਰੋਗੁ ਰਜਾਈਆਂ ਦਾ ਓਢਣ, ਨਾਗ ਨਿਵਾਸਾਂ ਦੇ ਰਹਣਾ॥**
**ਸੂਲ ਸੁਰਾਹੀ, ਖੰਜਰੁ ਪਿਯਾਲਾ, ਬਿੰਗ ਕਸਾਈਯਾਂ ਦਾ ਸਹਣਾ॥**
**ਯਾਰੜੇ ਦਾ ਸਾਨੂੰ ਸੱਥਰੁ ਚੰਗਾ, ਭੱਠ ਖੇੜਿਆਂ ਦਾ ਰਹਣਾ॥੧॥੬॥**

*(ਖ਼ਿਆਲ ਪਾਤਿਸ਼ਾਹੀ ੧੦)*

ਕਈ ਥਾਈਂ ਰਾਜ-ਜ਼ੁਲਮ ਤੋਂ ਡਰਦੇ ਸੇਵਕਾਂ ਨੇ ਭੀ ਸਾਥ ਨਹੀਂ ਦਿੱਤਾ, ਪਰ ਇਸ ਦਾ ਭੀ ਕੋਈ ਗਿਲਾ ਨਹੀਂ ਕੀਤਾ।

ਹਾਂ, ਜਦੋਂ ਰਾਇ ਕੱਲੇ ਦਾ ਹਰਕਾਰਾ—ਮਾਹੀ—ਛੋਟੇ ਸਾਹਿਬਜ਼ਾਦਿਆਂ ਮਸੂਮ ਬਾਲਾਂ ਦੇ ਕਤਲ ਦੀ ਖ਼ਬਰ ਲਿਆਉਂਦਾ ਹੈ ਤਾਂ ਤੀਰ ਦੀ ਨੋਕ ਨਾਲ ਦੱਭ ਦੇ ਇਕ ਬੂਟੇ ਨੂੰ ਪੁੱਟਦੇ ਹੋਏ ਆਖਦੇ ਹਨ ਕਿ ਅੱਜ ਤੁਰਕਾਂ ਦੀ ਜੜ੍ਹ ਉਖੜ ਗਈ ਹੈ। ਰਾਇ ਕੱਲੇ ਨੇ ਆਪਣੇ ਬਚਾਅ ਬਾਬਤ ਅਰਜ਼ ਕੀਤੀ ਤਾਂ ਬਚਨ ਹੋਇਆ ਕਿ ਤੂੰ ਮਸੂਮਾਂ ਉਤੇ ਕੀਤੇ ਜ਼ੁਲਮ ਤੇ ਅੱਥਰੂ ਕੇਰੇ ਹਨ, ਤੂੰ ਉਸ ਸ਼੍ਰੇਣੀ ਵਿਚੋਂ ਬਚ ਗਿਆ ਹੈਂ।

## ਦੁਸ਼ਟ ਬ੍ਰਾਹਮਣ

ਮਾਇਆ ਦਾ ਮੋਹ ਸਿਆਣੇ ਬੰਦਿਆਂ ਦੇ ਭੀ ਸਿਰ ਫੇਰ ਦੇਂਦਾ ਹੈ। ਬਾਬਾ ਪ੍ਰਿਥੀ ਚੰਦ ਜੀ ਧਨ-ਪਦਾਰਥ ਦੇ ਲੋਭ ਪਿੱਛੇ ਅਰਸ਼ੀ-ਨੂਰ ਗੁਰੂ ਅਰਜਨ ਸਾਹਿਬ ਨਾਲ ਪੁੱਜ ਕੇ ਵਿਰੋਧਤਾ ਕਰਦੇ ਹਨ। ਇਹਨਾਂ ਦੀਆਂ ਚਾਲਾਂ ਕਰਕੇ ਕਈ ਵਾਰੀ ਗੁਰੂ ਕਾ ਲੰਗਰ ਭੀ ਮਸਤਾਨਾ ਹੀ ਰਹਿੰਦਾ ਸੀ। ਫਿਰ ਭੀ ਸਤਿਗੁਰੂ ਜੀ ਭਾਈ ਗੁਰਦਾਸ ਆਦਿਕ ਸਿੱਖਾਂ ਨੂੰ ਸਦਾ ਵਰਜਦੇ ਹਨ ਤੇ ਜਰਨ ਦਾ ਉਪਦੇਸ਼ ਕਰਦੇ ਹਨ। ਪਰ ਭੋਲੇ-ਸੁਭਾਵ ਬਾਲਕ (ਗੁਰੂ) ਹਰਿਗੋਬਿੰਦ ਜੀ ਉਤੇ ਵਾਰ ਕਰਨ ਵਾਲੇ ਕਾਇਰ ਦਾ ਗਿਲਾ ਕਰਦੇ ਹਨ:

ਲੇਪੁ ਨ ਲਾਗੋ ਤਿਲ ਕਾ ਮੂਲਿ ॥
ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥੧॥
ਹਰਿ ਜਨ ਰਾਖੇ ਪਾਰਬ੍ਰਹਮਿ ਆਪਿ ॥
ਪਾਪੀ ਮੂਆ ਗੁਰ ਪਰਤਾਪਿ ॥੧॥ਰਹਾਉ॥
ਅਪਣਾ ਖਸਮੁ ਜਨਿ ਆਪਿ ਧਿਆਇਆ ॥
ਇਆਣਾ ਪਾਪੀ ਓਹੁ ਆਪਿ ਪਚਾਇਆ ॥੨॥
ਪ੍ਰਭ ਮਾਤ ਪਿਤਾ, ਅਪਣੇ ਦਾਸ ਕਾ ਰਖਵਾਲਾ ॥
ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ ॥੩॥
ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ ॥
ਮਲੇਛੁ ਪਾਪੀ ਪਚਿਆ ਭਇਆ ਨਿਰਾਸੁ ॥੪॥੯॥

*(ਭੈਰਉ ਮਹਲਾ ੫, ਪੰਨਾ ੧੧੩੭)*

## ਰਹਿਣਾ ਪ੍ਰਭੂ-ਦਰ 'ਤੇ ਹੀ

ਗੁਰੂ ਹਰਿਗੋਬਿੰਦ ਸਾਹਿਬ ਦਾ ਬਾਲ-ਅਵਸਥਾ ਦਾ ਇਤਿਹਾਸ ਪੜ੍ਹੀਏ ਤਾਂ ਇਕ ਤਾਂ ਇਹ ਗੱਲ ਵੇਖਣ ਵਿਚ ਆਉਂਦੀ ਹੈ ਕਿ ਗ਼ਰਜ਼-ਮੰਦ ਵਿਰੋਧੀਆਂ ਨੇ ਬਾਹਰੋਂ ਉਹਨਾਂ ਦੀ ਜਿੰਦ ਉਤੇ ਵਾਰ ਕੀਤੇ ਕਰਾਏ; ਦੂਜੇ, ਇਕ ਵਾਰੀ ਆਪ ਨੂੰ ਬੜੀ ਭਰਵੀਂ ਸੀਤਲਾ ਭੀ ਨਿਕਲੀ। ਜਦੋਂ ਜਦੋਂ ਆਪ ਇਨ੍ਹਾਂ ਤਕਲੀਫ਼ਾਂ ਦੇ ਮੂੰਹੋਂ ਬਚਦੇ ਰਹੇ, ਤਦੋਂ ਤਦੋਂ ਹੀ ਸ੍ਰੀ ਗੁਰੂ ਅਰਜਨ ਸਾਹਿਬ ਜੀ ਸਿਰਜਨਹਾਰ ਅਕਾਲ ਪੁਰਖ ਦੇ ਸ਼ੁਕਰੀਏ ਵਜੋਂ ਓਸ ਦੇ ਜਸ ਵਿਚ ਸ਼ਬਦ ਉਚਾਰਦੇ ਰਹੇ। ਸੀਤਲਾ ਨਿਕਲਣ ਸਮੇ ਆਂਢ-ਗੁਆਂਢ ਤੋਂ ਕਈ ਵਾਰੀ ਅੱਨ-ਪੂਜਾ ਲਈ ਪ੍ਰੇਰਨਾ ਹੁੰਦੀ ਰਹੀ, ਪਰ ਅਜਿਹਾ ਕਰਨ ਦੀ ਆਸ ਸਤਿਗੁਰੂ ਜੀ ਪਾਸੋਂ ਕਿਵੇਂ ਕੋਈ ਰੱਖ ਸਕਦਾ ਸੀ ?

ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਿਹਤ ਸਬੰਧੀ ਗੁਰਬਾਣੀ ਵਿਚ ਕਈ ਸ਼ਬਦ ਗੁਰੂ ਅਰਜਨ ਸਾਹਿਬ ਦੇ ਮਿਲਣੇ—ਕੀ ਗ੍ਰਿਹਸਤੀ ਸਿੱਖ ਦੇ ਅੱਗੇ ਇਹ ਪੂਰਨੇ ਇਸ ਵਾਸਤੇ ਨਹੀਂ ਰੱਖੇ ਗਏ ਕਿ ਮਨੁੱਖ ਨੇ ਬੱਚਿਆਂ ਦੀ ਪਾਲਣਾ-ਸੇਵਾ ਗਹੁ ਨਾਲ ਕਰਨੀ ਹੈ ? ਪਰ ਹਾਂ, ਭਾਰੀ ਤੋਂ ਭਾਰੀ ਕਸ਼ਟ ਸਮੇ ਭੀ ਰਹਿਣਾ ਅਕਾਲ-ਪੁਰਖ ਦੇ ਦਰ 'ਤੇ ਹੀ ਹੈ।

## ਦੁਹਾਈ ਭਾਈ ਲਾਲੋ ਦੀ

ਸਿੱਖ ਇਤਿਹਾਸ ਲਿਖਦਾ ਹੈ ਕਿ ਗੋਇੰਦਵਾਲ ਵਿਚ ਗੁਰੂ ਅਮਰਦਾਸ ਜੀ ਦੇ ਵੇਲੇ ਇਕ ਮਾਈ ਦਾ ਇਕਲੌਤਾ ਛੋਟਾ ਬੱਚਾ ਤ੍ਰੇਈਏ ਤਾਪ ਨਾਲ ਮਰ ਗਿਆ। ਗੁਰੂ-ਦਰ 'ਤੇ ਆਪਾ ਵਾਰਨ ਵਾਲੇ ਤੇ ਪ੍ਰਭੂ-ਰਜ਼ਾ ਵਿਚ ਅਡੋਲ ਰਹਿਣ ਵਾਲੇ ਸਤਿਗੁਰੂ ਜੀ ਦਾ ਹਿਰਦਾ ਇਸ ਘਟਨਾ 'ਤੇ ਬੜਾ ਦ੍ਰਵਿਆ। ਅਜੇ ਤਕ ਤ੍ਰੇਈਏ ਦੇ ਤਾਪ ਵਾਲੇ ਬੀਮਾਰ ਨੂੰ ਪੰਜਾਬ ਦੀਆਂ ਮਾਈਆਂ 'ਦੁਹਾਈ ਭਾਈ ਲਾਲੋ ਦੀ' 'ਦੁਹਾਈ ਭਾਈ ਲਾਲੋ ਦੀ' ਦੀ ਸਾਖੀ ਸੁਣਾਂਦੀਆਂ ਹਨ।

ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚ ਭਾਈਚਾਰਕ ਜਜ਼ਬੇ ਦੀ ਜੀਊਂਦੀ ਜਾਗਦੀ ਸੋਹਣੀ ਮੂਰਤ ਛੋਟੇ ਬਾਲ ਦਾ ਇਤਨਾ ਪਿਆਰ ਖੁਲ੍ਹੇ ਤੌਰ 'ਤੇ ਹਰੇਕ ਸਿੱਖ ਨੂੰ ਇਹ ਉਪਦੇਸ਼ ਕਰ ਰਿਹਾ ਹੈ ਕਿ ਜਿਨ੍ਹਾਂ ਕੌਮਾਂ ਵਿਚ ਬੱਚਿਆਂ ਦੀ ਸਿਹਤ ਵਲੋਂ ਲਾ-ਪਰਵਾਹੀ ਦੇ ਕਾਰਨ ਬੱਚਿਆਂ ਦੀਆਂ ਮੌਤਾਂ ਬਹੁਤ ਹਨ, ਉਹਨਾਂ ਕੌਮਾਂ ਦੇ ਲੋਕ ਪਰਤੱਖ ਤੌਰ 'ਤੇ ਅਜੇ ਧਰਮ ਵਲੋਂ ਬਹੁਤ ਕੋਰੇ ਹਨ। ਉਹਨਾਂ ਨੂੰ ਹਾਲੇ ਬਾਲਕ ਵਿਚ ਪਵਿੱਤਰ ਰੱਬੀ ਪਿਆਰ ਦਾ ਝਲਕਾ ਨਹੀਂ ਵੱਜਾ।

## ੨. ਗੰਦੇ ਤੋਂ ਗੰਦੇ ਰੋਗੀਆਂ ਨਾਲ ਸਲੂਕ

ਘਰ ਦੇ ਸੁੱਖ, ਇਸਤ੍ਰੀ ਤੇ ਮਸੂਮ ਬਾਲ ਛੱਡ ਕੇ ਸਤਿਗੁਰੂ ਨਾਨਕ ਦੇਵ ਜੀ ਉਥੇ ਉਥੇ ਅੱਪੜਦੇ ਰਹੇ, ਜਿਥੇ ਦੁਖੀਆਂ ਤੇ ਮਾਇਆ ਵਿਚ ਵਿਲਕਦੇ ਜੀਵਾਂ ਨੂੰ ਸਹਾਇਤਾ ਤੇ ਦਿਲਾਸੇ ਦੀ ਲੋੜ ਸੀ।

ਸਿੱਖ-ਇਤਿਹਾਸ ਅਨੁਸਾਰ ਪਹਿਲੀ ਹੀ 'ਉਦਾਸੀ' ਦੇ ਸ਼ੁਰੂ ਵਿਚ ਸੁਲਤਾਨਪੁਰ ਤੋਂ ਚੱਲ ਕੇ ਉਚੇਚੇ ਉੱਥੇ ਅੱਪੜੇ, ਜਿਥੇ ਕੋੜ੍ਹ ਦਾ ਇਕ ਰੋਗੀ ਵਿਲਕ ਰਿਹਾ ਸੀ, ਜਿਸ ਨੂੰ ਪਿੰਡ-ਵਾਸੀਆਂ ਨੇ ਪਿੰਡੋਂ ਬਾਹਰ ਇਕ ਕੁੱਲੀ ਦਿੱਤੀ ਹੋਈ ਸੀ ਕਿ ਕਿਸੇ ਹੋਰ ਨੂੰ ਛੂਤ ਦਾ ਰੋਗ ਨਾ ਹੋ ਜਾਏ। ਗੁਰੂ ਨਾਨਕ ਪਾਤਿਸ਼ਾਹ ਨੂੰ ਮਨੁੱਖ-ਜਾਤੀ ਦੇ ਇਕ ਗਲੇ ਹੋਏ ਗੰਦੇ ਪਿੰਜਰ ਵਿਚ ਭੀ ਰੱਬੀ ਜੋਤਿ ਦਿੱਸ ਰਹੀ ਸੀ। ਜਿਥੇ ਕੋਈ ਇਕ ਪਲ ਮਾਤ੍ਰ ਭੀ ਖਲੋਣਾ ਪਸੰਦ ਨਹੀਂ ਸੀ ਕਰਦਾ, ਉਥੇ ਸਾਰੀ ਰਾਤ ਉਸ ਦੁਖੀਏ ਦੇ ਪਾਸ ਰਹੇ, ਤੇ ਉਸ ਦੇ ਰੋਗੀ ਆਤਮਾ ਤੇ ਸਰੀਰ ਦੋਵੇਂ ਰਾਜ਼ੀ ਕੀਤੇ। ਅਰਸ਼ੀ ਪਿਤਾ ਦੇ ਦੁਖੀ ਵਿਲਕਦੇ ਬੱਚਿਆਂ ਦੀ ਸੇਵਾ—ਇਹ ਸੀ ਨਿਸ਼ਾਨਾ ਸਤਿਗੁਰੂ ਜੀ ਦਾ।

## ਮੱਥੋ-ਮੁਰਾਰੀ

ਸਿੱਖ-ਇਤਿਹਾਸ ਵਿਚ 'ਮੱਥੋ-ਮੁਰਾਰੀ' ਨਾਮ ਇਕ ਐਸੀ ਯਾਦਗਾਰ ਹੈ, ਜੋ ਰਹਿੰਦੀ ਦੁਨੀਆ ਤਕ ਟਿਕੀ ਰਹੇਗੀ। ਇਹ ਨਾਮ ਚੇਤੇ ਕਰਾਂਦਾ ਹੈ ਕਿ ਗੁਰੂ ਅਮਰਦਾਸ ਜੀ ਦਾ ਕੋਮਲ ਹਿਰਦਾ ਗੰਦੇ ਤੋਂ ਗੰਦੇ ਰੋਗੀਆਂ ਵਾਸਤੇ ਭੀ ਕਿਤਨਾ ਕੁ ਦ੍ਰਵਦਾ ਸੀ। ਗੋਇੰਦਵਾਲ ਤੋਂ ਨੇੜੇ ਇਕ ਪਿੰਡ ਵਿਚ ਇਕ ਧਨਾਢ ਖੱਤ੍ਰੀ ਬਹੁਤ ਸਾਰੀ ਜਾਇਦਾਦ ਛੱਡ ਮੋਇਆ, ਉਸ ਦਾ ਇੱਕੋ-ਇਕ ਪੁੱਤਰ ਸੀ, ਜੋ ਸਿਰ ਤੋਂ ਪਿਉ ਦਾ ਹੱਥ ਉੱਠ ਜਾਣ 'ਤੇ ਦੁਰਾਚਾਰੀਆਂ ਦੇ ਢਹੇ ਚੜ੍ਹ ਗਿਆ, ਤੇ ਵਿਕਾਰਾਂ ਵਿਚ ਇਤਨਾ ਗਰਕਿਆ ਕਿ ਆਖ਼ਰ ਧਨ ਭੀ ਰੁੜ੍ਹ ਗਿਆ ਤੇ ਸਰੀਰ ਲਈ ਕੋੜ੍ਹ ਭੀ ਸਹੇੜ ਲਿਆ। ਹੁਣ ਕੋਈ ਇਸ ਦੇ ਨੇੜੇ ਨਾ ਢੁੱਕੇ। ਇਸ ਮੰਦ-ਭਾਗੀ ਦਾ ਨਾਂ ਪ੍ਰੇਮਾ ਸੀ। ਜਦੋਂ ਇਹ ਬਹੁਤ ਆਤਰ ਹੋਇਆ ਤਾਂ ਕਿਸੇ ਨਾ ਕਿਸੇ ਹੀਲੇ ਗੋਇੰਦਵਾਲ ਅੱਪੜ ਪਿਆ। ਨਿਆਸਰਿਆਂ ਦੇ ਆਸਰੇ ਗੁਰੂ ਅਮਰਦਾਸ ਜੀ ਦਾ ਨਾਮ ਸੁਣ ਕੇ ਕੁਝ ਅਜਿਹਾ ਧਰਵਾਸ ਬੱਝਿਓ ਸੁ ਕਿ ਗਲੀਆਂ ਵਿਚ ਆਖਦਾ ਫਿਰੇ—'ਗਿਆ ਕਛੋਟਾ ਲਾਧੋ ਰੇ'। ਇਸ ਗਏ-ਗੁਜ਼ਰੇ ਵਲ ਪਾਤਿਸ਼ਾਹ ਨੇ ਪਿਆਰ ਨਾਲ ਤੱਕਿਆ ਤੇ ਨਰੋਆ ਕੀਤਾ। ਹੁਣ ਸਦਾ ਲਈ ਉਸ ਨੂੰ ਸੁਚੱਜੇ ਜੀਵਨ ਵਾਲਾ ਬਣਾਨ ਲਈ ਹਜ਼ੂਰ ਨੇ ਉਸ ਲਈ ਜੀਵਨ-ਸਾਥਣ ਲੱਭ ਕੇ ਦੇਣ ਦਾ ਖ਼ਿਆਲ ਕੀਤਾ। ਇਕ ਸਿੱਖ ਨੇ ਇਹ ਹੁਕਮ ਸਿਰ-ਮੱਥੇ ਮੰਨਿਆ। ਲੜਕੀ ਦੀ ਮਾਂ ਨੇ ਆ ਕੇ ਪੁੱਛਿਆ ਕਿ ਹਜ਼ੂਰ! ਮੇਰੇ ਪਤੀ ਨੇ ਧੀ ਇਸ ਦੇ ਲੜ ਲਾ ਦਿੱਤੀ, ਪਰ ਮੈਨੂੰ ਤਾਂ ਇਹ ਭੀ ਪਤਾ ਨਹੀਂ ਲੱਗਾ ਕਿ ਇਸ ਦਾ ਨਾਮ ਕੀ ਹੈ, ਇਸ ਦੇ ਪਿਤਾ ਦਾ ਨਾਮ ਕੀ ਹੈ। ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਤੁਹਾਡੀ ਬੱਚੀ ਦਾ ਨਾਮ ਮੱਥੋ ਹੈ; ਇਹ ਕਾਕਾ ਸਾਡਾ ਹੈ ਤੇ ਹੁਣ ਇਸ ਦਾ ਨਾਮ ਮੁਰਾਰੀ ਹੈ। ਇਹ ਨਵੀਂ ਜੋੜੀ ਮੱਥੋ-ਮੁਰਾਰੀ ਸਿੱਖ-ਇਤਿਹਾਸ ਵਿਚ ਪਿਆਰ ਤੇ ਸਤਿਕਾਰ ਨਾਲ ਚੇਤੇ ਰਹੇਗੀ।

ਲੋਕ ਤਾਂ ਵੇਖ ਕੇ ਥੂਹ-ਥੂਹ ਕਰਨ, ਮਤਾਂ ਛੂਤ ਨਾਲ ਇਹੀ ਰੋਗ ਨਾ ਲੱਗ ਜਾਏ, ਵੱਸੋਂ ਤੋਂ ਦੂਰ-ਦੁਰੇਡੇ ਧੱਕਾ ਦੇ ਦੇਣ। ਪਰ ਸਤਿਗੁਰੂ ਜੀ ਉਚੇਚੇ ਚੱਲ ਕੇ ਜਾਣ, ਦੁਰਕਾਰੇ ਹੋਏ ਤੇ ਕੱਖੋਂ ਹੌਲੇ ਹੋਏ ਹੋਏ ਨੂੰ ਆਪਣਾ ਪੁੱਤਰ ਆਖਣ—ਇਹ ਗੱਲ ਪਰਤੱਖ ਦੱਸਦੀ ਹੈ ਕਿ ਉਹਨਾਂ ਦੇ ਹਿਰਦੇ ਵਿਚ ਮਨੁੱਖ-ਮਾਤ੍ਰ ਦੀ ਜ਼ਿੰਦਗੀ ਦੀ ਕਿਤਨੀ ਕੁ ਕਦਰ ਸੀ।

## ਸਰੀਰਕ ਰੋਗਾਂ ਵੱਲ ਧਿਆਨ

ਸਤਿਗੁਰੂ ਜੀ ਜਿਥੇ ਆਤਮਕ ਰੋਗੀਆਂ ਦੇ ਇਲਾਜ ਕਰਨ ਲਈ ਤੱਤਪਰ ਰਹੇ, ਉਥੇ ਸਰੀਰਾਂ ਦੇ ਰੋਗ ਭੀ ਦੂਰ ਕਰਦੇ ਰਹੇ। ਗੁਰੂ ਹਰਿਰਾਇ ਸਾਹਿਬ ਜੀ ਦੇ ਖ਼ਜ਼ਾਨੇ ਵਿਚ ਕੀਮਤੀ ਦਵਾਈਆਂ ਸਦਾ ਮੌਜੂਦ ਰਹਿੰਦੀਆਂ ਸਨ। ਦਾਰਾ ਸ਼ਿਕੋਹ ਦੇ ਮਿਹਦੇ ਦਾ ਰੋਗ ਇਥੋਂ ਹੀ ਹਰੜ ਲੈ ਕੇ ਹਟਿਆ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਘਨੱਈਏ ਨੂੰ ਜ਼ਖ਼ਮੀਆਂ ਵਾਸਤੇ ਮਲ੍ਹਮ ਭੀ ਦਿੱਤੀ; ਸੇਵਾ-ਪੰਥੀਆਂ ਵਿਚ ਨਾਮ-ਪ੍ਰਚਾਰ ਦੇ ਨਾਲ ਨਾਲ ਦਵਾਈ ਮੁਫ਼ਤ ਦੇਣ ਦਾ ਰਿਵਾਜ ਤਦੋਂ ਤੋਂ ਹੀ ਚਲਿਆ ਆ ਰਿਹਾ ਹੈ। ਗੁਰਦੁਆਰਿਆਂ ਦੇ ਨਾਲ ਲੰਗਰ ਜਾਰੀ ਰਹਿਣਾ ਭੀ ਇਸੇ ਇਨਸਾਨੀ ਪਿਆਰ ਦਾ ਸੂਚਕ ਹੈ। ਬਾਣੀ ਤੇ ਨਾਮ ਦਾ ਪ੍ਰਚਾਰ ਦੁਖੀਆਂ ਦੇ ਅੰਦਰ ਸ਼ਾਂਤੀ ਪੈਦਾ ਕਰਨ ਲਈ ਹੈ। ਸਹੀ ਅਰਥਾਂ ਵਿਚ ਇਹ ਕੰਮ ਤਦੋਂ ਤਕ ਹੀ ਹੋ ਸਕੇਗਾ, ਜੇ ਸਰੀਰਾਂ ਦੇ ਦੁੱਖਾਂ ਦਾ ਭੀ ਉਪਰਾਲਾ ਕੀਤਾ ਜਾਏਗਾ। ਇਨਸਾਨੀ ਜ਼ਿੰਦਗੀ ਦੀ ਕਦਰ ਤਦੋਂ ਹੀ ਪਰਖੀ ਜਾਂਦੀ ਹੈ, ਜਦੋਂ ਆਤਮਾ ਤੇ ਤਨ ਦੋਹਾਂ ਦਾ ਇਲਾਜ ਹੋਵੇ।

# ੩. ਮਨੁੱਖਾਂ ਤੋਂ ਨਫ਼ਰਤ ਤੇ ਖਰ੍ਹਵੇ ਬੋਲ

## ਫਿੱਕੇ ਬੋਲ

ਨਫ਼ਰਤ-ਭਰੇ ਲਫ਼ਜ਼ ਵਰਤ ਕੇ, ਜੇ ਕਿਸੇ ਮਨੁੱਖ ਨੂੰ ਅਸੀ ਗਾਲ੍ਹੀਆਂ ਦੇਂਦੇ ਹਾਂ ਤਾਂ ਇਸ ਦਾ ਭਾਵ ਇਹ ਹੈ ਕਿ ਅਸੀ ਉਸ ਮਨੁੱਖ ਦੇ ਆਤਮਕ ਮੁੱਲ ਤੋਂ, ਉਸ ਦੇ ਗੁਣਾਂ ਤੋਂ ਇਨਕਾਰ ਕਰਦੇ ਹਾਂ। ਇਸ ਤਰ੍ਹਾਂ ਉਸ ਦਾ ਸ੍ਵੈ-ਮਾਨ ਟੁੱਟਦਾ ਹੈ, ਉਹ ਆਪਣੀਆਂ ਨਜ਼ਰਾਂ ਵਿਚ ਭੀ ਡਿੱਗ ਜਾਂਦਾ ਹੈ, ਆਪਣੇ ਆਪ ਨੂੰ ਨੀਵਾਂ ਸਮਝਣ ਲੱਗ ਪੈਂਦਾ ਹੈ, ਤੇ ਨਾਲ ਹੀ ਉਸ ਦੇ ਦਿਲ ਵਿਚੋਂ ਦੂਜੇ ਮਨੁੱਖਾਂ ਵਾਸਤੇ ਆਦਰ ਭੀ ਉੱਡ ਜਾਂਦਾ ਹੈ।

ਇਹ ਅਸਰ ਨਿਰਾ ਉਸ ਮਨੁੱਖ ਉਤੇ ਹੀ ਨਹੀਂ ਹੁੰਦਾ, ਜਿਸ ਨਾਲ ਖਰ੍ਹਵੇ ਬੋਲ ਬੋਲੀਦੇ ਹਨ। ਫਿੱਕਾ ਬੋਲਣ ਵਾਲਾ ਆਪ ਭੀ ਹੌਲਾ ਪੈ ਜਾਂਦਾ ਹੈ, ਆਪਣੀਆਂ ਨਜ਼ਰਾਂ ਵਿਚ ਡਿੱਗ ਜਾਂਦਾ ਹੈ, ਲੋਕਾਂ ਵਿਚ ਭੀ ਨੀਵਾਂ ਪੈ ਜਾਂਦਾ ਹੈ। ਤਾਹੀਏਂ ਸਿੱਖ ਨੂੰ ਹਰ ਰੋਜ਼ ਸਵੇਰੇ 'ਆਸਾ ਦੀ ਵਾਰ' ਦੀ ਰਾਹੀਂ ਇਹ ਚੇਤਾ ਕਰਾਇਆ ਜਾਂਦਾ ਹੈ ਕਿ :

**ਨਾਨਕ ਫਿਕੈ ਬੋਲਿਐ, ਤਨੁ ਮਨੁ ਫਿਕਾ ਹੋਇ॥**
**ਫਿਕੋ ਫਿਕਾ ਸਦੀਐ, ਫਿਕੇ ਫਿਕੀ ਸੋਇ॥**
**ਫਿਕਾ ਦਰਗਹ ਸਟੀਐ, ਮੁਹਿ ਥੁਕਾ ਫਿਕੇ ਪਾਇ॥**
**ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥੧॥੨੦॥**

*(ਆਸਾ ਕੀ ਵਾਰ, ਪੰਨਾ ੪੭੩)*

ਭਾਵ, ਹੇ ਨਾਨਕ! ਜੇ ਮਨੁੱਖ ਰੁੱਖੇ ਬਚਨ ਬੋਲਦਾ ਰਹੇ ਤਾਂ ਉਸ ਦੇ ਅੰਦਰੋਂ ਪ੍ਰੇਮ ਉੱਡ ਜਾਂਦਾ ਹੈ। ਲੋਕ ਭੀ ਉਸ ਨੂੰ ਰੁੱਖੇ ਬਚਨਾਂ ਨਾਲ ਹੀ ਯਾਦ ਕਰਦੇ ਹਨ। ਉਹ ਪ੍ਰਭੂ ਦੀ ਦਰਗਾਹ ਤੋਂ ਰੱਦਿਆ ਜਾਂਦਾ ਹੈ, ਹਰ ਥਾਂ ਉਸ ਨੂੰ ਫਿਟਕਾਰਾਂ ਹੀ ਪੈਂਦੀਆਂ ਹਨ।

ਗੁਰੂ ਅੰਗਦ ਸਾਹਿਬ ਦੇ ਲੰਗਰ ਵਿਚ ਮਾਹਣਾ ਲਾਂਗਰੀ ਆਏ ਸਿੱਖਾਂ ਨੂੰ ਫਿੱਕਾ ਬੋਲਦਾ ਸੀ। ਜਦੋਂ ਸਤਿਗੁਰੂ ਜੀ ਨੂੰ ਖ਼ਬਰ ਮਿਲੀ ਤਾਂ ਉਹਨਾਂ ਉਸ ਨੂੰ ਇਸ ਭੈੜੀ ਬਾਣ ਤੋਂ ਵਰਜਿਆ। ਉਹ ਫਿਰ ਭੀ ਨਾ ਟਲਿਆ, ਤਾਂ ਬਚਨ ਹੋਇਆ ਕਿ ਅਜਿਹੇ ਬੰਦਿਆਂ ਲਈ ਗੁਰੂ ਦਾ ਘਰ ਫਬਵੀਂ ਥਾਂ ਨਹੀਂ ਹੈ। ਮਾਹਣੇ ਨੂੰ ਉਥੋਂ ਜਵਾਬ ਮਿਲ ਗਿਆ।

ਖਡੂਰ ਸਾਹਿਬ ਦਾ ਤਪਾ ਸ਼ਿਵਨਾਥ ਗੁਰੂ ਅੰਗਦ ਸਾਹਿਬ ਨੂੰ ਸਦਾ ਫਿੱਕੇ ਬੋਲ ਬੋਲਦਾ ਸੀ। ਅੰਤ ਆਪਣੇ ਹੀ ਚੇਲਿਆਂ ਦੀਆਂ ਨਜ਼ਰਾਂ ਵਿਚ ਡਿੱਗ ਕੇ, ਉਹਨਾਂ ਦੇ ਹੀ ਹੱਥੋਂ ਖੇਤਾਂ ਵਿਚ ਘਸੀਟ ਘਸੀਟ ਕੇ ਜਿੰਦ ਗਵਾ ਬੈਠਾ।

## ਚੌਂਕਾ ਭਿੱਟ ਦਿੱਤਾ

ਪਹਿਲੀ 'ਉਦਾਸੀ' ਸਮੇ ਗੁਰੂ ਨਾਨਕ ਦੇਵ ਜੀ ਸੰਨ ੧੫੦੭ ਦੇ ਅਖ਼ੀਰ ਸੁਲਤਾਨਪੁਰੋਂ ਤੁਰੇ। ਅਗਲੇ ਸਾਲ ਦੇ ਸ਼ੁਰੂ ਵਿਚ ਵੈਸਾਖੀ ਦੇ ਮੌਕੇ 'ਤੇ ਹਰਿਦੁਆਰ ਗਏ। ਗੰਗਾ ਦੇ ਕੰਢੇ ਬੈਠੇ ਸਨ। ਸਵੇਰ ਦਾ ਪਹਿਰ ਸੀ। ਗੁਆਂਢ ਹੀ ਇਕ ਵੈਸ਼ਨਵ ਸਾਧੂ ਚੌਂਕਾ ਪਾ ਕੇ ਭੋਜਨ ਤਿਆਰ ਕਰ ਰਿਹਾ ਸੀ। ਭਾਈ ਮਰਦਾਨਾ ਉਸ ਤੋਂ ਅੱਗ ਲੈਣ ਗਿਆ। ਉਸ ਦੇ ਚੌਂਕੇ ਤੋਂ ਬਾਹਰ ਹੀ ਜਾ ਖਲੋਤਾ। ਪਰ ਮਰਦਾਨੇ ਦਾ ਪਰਛਾਵਾਂ ਉਸ ਦੇ ਚੌਂਕੇ ਵਿਚ ਜਾ ਪਿਆ। ਸਾਧੂ ਲੋਹਾ-ਲਾਖਾ ਹੋ ਗਿਆ। ਚੋ ਲੈ ਕੇ ਮਾਰਨ ਪਿਆ। ਅੱਗੇ ਅੱਗੇ ਮਰਦਾਨਾ ਤੇ ਪਿੱਛੇ ਪਿੱਛੇ ਤਪਿਆ ਹੋਇਆ ਸਾਧੂ। ਸਤਿਗੁਰੂ ਜੀ ਨੇ ਉਸ ਤੋਂ ਕ੍ਰੋਧ ਦਾ ਕਾਰਨ ਪੁੱਛਿਆ ਤਾਂ ਕਹਿਣ ਲੱਗਾ

ਕਿ ਇਸ ਨੇ ਮੇਰਾ ਚੌਂਕਾ ਭਿੱਟ ਦਿੱਤਾ ਹੈ। ਸਾਹਿਬ ਬੋਲੇ—ਭਲੇ ਲੋਕ! ਜਿਸ ਹਿਰਦੇ-ਚੌਂਕੇ ਵਿਚ ਪਰਮਾਤਮਾ ਨੇ ਆ ਕੇ ਨਿਵਾਸ ਕਰਨਾ ਸੀ, ਉਸ ਦੀ ਤੂੰ ਸਾਰ ਹੀ ਨਹੀਂ ਲਈ, ਬਾਹਰਲੀਆਂ ਲਕੀਰਾਂ ਤੋਂ ਕੀ ਖੱਟੇਂਗਾ ? ਵੇਖ, ਤੇਰੇ ਅੰਦਰਲੇ ਚੌਂਕੇ ਵਿਚ ਡੂੰਮ ਕਸਾਈ ਤੇ ਚੰਡਾਲ ਇਕੱਠੇ ਬੈਠੇ ਹੋਏ ਹਨ :

**ਕੁਬੁਧਿ ਡੂਮਣੀ ਕੁਦਇਆ ਕਸਾਇਣਿ,**
**ਪਰ ਨਿੰਦਾ ਘਟ ਚੂਹੜੀ, ਮੁਠੀ ਕ੍ਰੋਧਿ ਚੰਡਾਲਿ ॥**
**ਕਾਰੀ ਕਢੀ ਕਿਆ ਥੀਐ, ਜਾਂ ਚਾਰੇ ਬੈਠੀਆ ਨਾਲਿ ॥**

*(ਮ: ੧, ਸਿਰੀਰਾਗ ਕੀ ਵਾਰ, ਪੰਨਾ ੯੧)*

ਭਾਵ, ਖਰ੍ਹਵਾ ਬੋਲਣਾ ਕਸਾਈ-ਪੁਣਾ ਹੈ, ਕ੍ਰੋਧ ਵਿਚ ਆ ਕੇ ਕਿਸੇ ਨਾਲ ਕੌੜੇ ਬਚਨ ਕਰਨਾ ਚੰਡਾਲ-ਪੁਣਾ ਹੈ। ਇਹ ਕੁਦਇਆ ਤੇ ਕ੍ਰੋਧ ਖਰ੍ਹਵੇ ਮਨੁੱਖ ਦੇ ਆਪਣੇ ਹੀ ਅੰਦਰਲੇ ਨੂੰ ਕਸਾਈ ਤੇ ਚੰਡਾਲ ਬਣਾ ਦੇਂਦੇ ਹਨ।

## ੪. ਬਰਾਦਰੀ ਵਿਚੋਂ ਕੱਢੇ ਹੋਏ ਬੰਦੇ

ਵਰਣਾਸ਼੍ਰਮ ਦੀ ਵੰਡ ਨੇ ਨੀਵੀਂ ਜਾਤਿ ਵਾਲਿਆਂ ਨੂੰ ਧਰਮ ਤੇ ਉੱਚੇ ਭਾਈਚਾਰੇ ਵਿਚੋਂ ਸਦਾ ਲਈ ਧੱਕਾ ਦੇ ਦਿੱਤਾ ਸੀ। ਸਦਾ ਦੇ ਰਾਜਸੀ, ਭਾਈਚਾਰਕ ਤੇ ਧਾਰਮਿਕ ਦਬਾਅ ਦੇ ਕਾਰਨ ਉਹ ਲੋਕ ਆਪਣੀਆਂ ਨਜ਼ਰਾਂ ਵਿਚ ਭੀ ਡਿੱਗ ਚੁੱਕੇ ਸਨ। ਧਰਮ ਦੇ ਰਾਖੇ ਉੱਚੀ ਜਾਤਿ ਵਾਲੇ ਇਸ ਗੱਲ ਨੂੰ ਧਰਮ ਦਾ ਅੰਗ ਸਮਝਦੇ ਸਨ ਕਿ ਇਹਨਾਂ ਲੋਕਾਂ ਨਾਲ ਛੋਹਿਆ ਭੀ ਨਾ ਜਾਏ।

ਪਰ ਸਤਿਗੁਰੂ ਨਾਨਕ ਦੇਵ ਜੀ ਰੱਬੀ-ਜੋਤਿ ਦੀ, ਇਨਸਾਨੀਅਤ ਦੀ, ਮਨੁੱਖ ਹਸਤੀ ਦੀ ਇਹ ਨਿਰਾਦਰੀ ਸਹਾਰ ਨਾ ਸਕੇ। ਸਦੀਆਂ ਤੋਂ ਬਣੀ ਇਸ ਹੱਦ ਨੂੰ ਟੱਪ ਗਏ। ਉਹਨਾਂ ਇਨਸਾਨਾਂ ਨੂੰ, ਜੋ ਖ਼ੁਦ ਇਨਸਾਨ ਅਖਵਾਣ ਤੋਂ ਸ਼ਰਮਾਣ ਲੱਗ ਪਏ ਸਨ, ਸਤਿਗੁਰੂ ਜੀ ਨੇ ਗਲੇ ਲਾਇਆ। ਉੱਚੀ ਜਾਤਿ ਵਾਲਿਆਂ ਨੇ ਇਹਨਾਂ ਧੱਕੇ ਹੋਏ ਬੰਦਿਆਂ ਦੇ ਨਾਮ ਭੀ 'ਰਾਖਸ਼, ਪਿਸ਼ਾਚ' ਆਦਿਕ ਰੱਖ ਦਿੱਤੇ ਹੋਏ ਸਨ। ਘਰੋਂ ਤੁਰਨ ਲਗਿਆਂ ਹੀ ਸਤਿਗੁਰੂ ਨੇ ਨੀਵੇਂ ਅਖਵਾਂਦੇ ਲੋਕਾਂ ਨੂੰ ਪਿਆਰ ਕੀਤਾ ਤੇ ਗਲੇ ਲਾਇਆ ਅਤੇ ਆਪਣਾ ਟਿਕਾਣਾ ਉਹਨਾਂ ਦੇ ਘਰ ਵਿਚ ਜਾ ਕੇ ਕੀਤਾ।

'ਉਦਾਸੀਆਂ' ਦੇ ਸਫ਼ਰ ਵਿਚ ਆਪਣਾ ਸਾਥੀ ਚੁਣਿਆ ਨੀਵੀਂ ਜਾਤਿ ਦਾ ਡੂੰਮ, ਭਾਈ ਮਰਦਾਨਾ। ਬ੍ਰਾਹਮਣਾਂ ਖੱਤ੍ਰੀਆਂ ਨੇ ਹਜ਼ੂਰ ਨੂੰ 'ਕੁਰਾਹੀਆ' ਆਖਣਾ ਸ਼ੁਰੂ ਕਰ ਦਿੱਤਾ, ਪਰ ਆਪ ਨੇ ਪਰਵਾਹ ਨਹੀਂ ਕੀਤੀ। ਬਰਾਦਰੀ ਤੋਂ ਧੱਕੇ ਹੋਏ ਨਿਰੇ ਉਹੀ ਬੰਦੇ ਗਲ ਨਹੀਂ ਲਾਏ ਜੋ ਇਹਨਾਂ ਦੇ ਪਾਸ ਆਏ। ਦੇਸ-ਦੇਸਾਂਤਰਾਂ ਵਿਚ ਜਾ ਜਾ ਕੇ ਢੂੰਡ-ਢੂੰਡ ਕੇ ਲੱਭੇ ਤੇ ਅਪਣਾਏ। ਸਮਾਜ ਤੋਂ ਧੱਕੇ ਹੋਏ ਇਹਨਾਂ ਬੰਦਿਆਂ ਨੇ ਆਪਣੀ ਆਜੀਵਿਕਾ ਵਾਸਤੇ ਕਿੱਤੇ ਭੀ ਨੀਵੇਂ ਤੋਂ ਨੀਵੇਂ ਚੁਣਨੇ ਸ਼ੁਰੂ ਕਰ ਦਿੱਤੇ ਸਨ। ਧਨ ਦੀ ਖ਼ਾਤਰ ਮਨੁੱਖਾਂ ਦਾ ਘਾਤ ਕਰਨ ਲੱਗ ਪਏ, ਮਨੁੱਖਾਂ ਨੂੰ ਹੀ ਮਾਰ ਕੇ ਖਾਣ ਲੱਗ ਪਏ। ਸਤਿਗੁਰੂ ਜੀ ਅਜਿਹੇ ਬੰਦਿਆਂ ਪਾਸ ਭੀ ਉਚੇਚੇ ਅੱਪੜੇ। ਠੱਗਾਂ ਦੇ ਦੇਸ ਵਿਚ ਗਏ, ਕੌਡੇ ਨੂੰ ਮਿਲੇ, ਸੱਜਣ ਠੱਗ ਨੂੰ ਮਿਲੇ।

## ੫. ਸਭਿਅਤਾ

ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਵਿਚ ਇਕ ਸਾਖੀ ਆਉਂਦੀ ਹੈ ਕਿ ਇਕ ਦਿਨ ਹਜ਼ੂਰ ਘੋੜੇ 'ਤੇ ਸਵਾਰ ਦੀਵਾਨ-ਅਸਥਾਨ ਵੱਲ ਜਾ ਰਹੇ ਸਨ, ਸਫ਼ੈਦ ਪੁਸ਼ਾਕਾ ਪਹਿਨਿਆ ਹੋਇਆ ਸੀ। ਗਲੀ ਵਿਚ ਇਕ ਸਿੱਖ ਆਪਣੇ ਘਰ ਦੀ ਕੰਧ ਦੀ ਲਿਪਾਈ ਕਰ ਰਿਹਾ ਸੀ। ਸਤਿਗੁਰੂ ਜੀ ਦੇ ਕੱਪੜਿਆਂ ਉਤੇ ਉਸ ਪਾਸੋਂ ਚਿੱਕੜ ਦੇ ਕੁਝ ਛਿੱਟੇ ਪੈ ਗਏ। ਦੀਵਾਨ ਵਿਚ ਉਸ ਨੂੰ ਸਦਵਾਇਆ ਗਿਆ। ਉਸ ਦੀ ਖੁਨਾਮੀ ਸੁਣਾ ਕੇ ਹਜ਼ੂਰ ਨੇ ਹੁਕਮ ਦਿੱਤਾ ਕਿ ਕੋਈ ਸਿੱਖ ਇਸ ਨੂੰ ਦੋ ਚਪੇੜਾਂ ਮਾਰੇ। ਇਹ ਹੁਕਮ ਸੁਣ ਕੇ ਕਈ ਉੱਠੇ ਤੇ ਵਾਰੋ-ਵਾਰੀ ਦੋ ਦੋ ਚਪੇੜਾਂ ਮਾਰਦੇ ਗਏ। ਇਹ ਸਿੱਖ ਅਜੇ ਕੰਵਾਰਾ ਸੀ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਕੋਈ ਸਿੱਖ ਇਸ ਨੂੰ ਆਪਣੀ ਲੜਕੀ ਦਾ ਸਾਕ ਦੇਵੇ। ਚਾਰ-ਚੁਫੇਰੇ ਚੁੱਪ ਵਰਤ ਗਈ, ਤੇ ਢੇਰ ਚਿਰ ਤਕ ਰਹੀ[੧]।

ਸਤਿਗੁਰੂ ਜੀ ਨੇ ਭਰੇ ਦੀਵਾਨ ਵਿਚ ਤਾੜਨਾ ਕੀਤੀ ਕਿ ਚਪੇੜਾਂ ਮਾਰਨ ਵੇਲੇ ਅਤੇ ਇਸ ਸਿੱਖ ਨੂੰ ਦੋਸ਼ੀ ਜਾਣਨ ਵੇਲੇ ਤਾਂ ਇਤਨੇ ਜਣੇ ਆਪਣੇ ਆਪ ਨੂੰ 'ਗੁਰੂ ਕਾ ਸਿੱਖ' ਸਮਝਣ ਲੱਗ ਪਏ ਸਨ, ਪਰ ਇਸਨੂੰ ਲੜਕੀ ਦਾ ਸਾਕ ਦੇਣ

---

੧. ਆਖ਼ਰ ਇਕ ਸਿੱਖ ਨੇ ਉੱਠ ਕੇ ਇਹ ਹੁਕਮ ਮੰਨਿਆ ਸੀ।

ਵੇਲੇ ਤੇ ਇਸ ਦੇ ਗੁਣਾਂ ਦੀ ਪਰਖ ਕਰਨ ਵੇਲੇ ਭਰੇ ਦੀਵਾਨ ਵਿਚੋਂ ਕੋਈ ਭੀ 'ਗੁਰੂ ਕਾ ਸਿੱਖ' ਨਾ ਬਣ ਸਕਿਆ। 'ਗੁਰੂ ਕਾ ਸਿੱਖ' ਬਣਨ ਦਾ ਇਹ ਭਾਵ ਨਹੀਂ ਕਿ ਸਿੱਖ ਦੂਜਿਆਂ ਦੇ ਅਉਗਣ ਕੱਢਣ ਵੇਲੇ ਤਾਂ ਬੜਾ ਕਾਹਲਾ ਪੈ ਜਾਏ, ਇਹ ਭੀ ਚੇਤਾ ਨਾ ਰਹੇ ਕਿ ਉਸ ਦੇ ਆਪਣੇ ਅੰਦਰ ਕਿਤਨੇ ਕੁ ਅਉਗਣ ਹਨ, ਪਰ ਜਦੋਂ ਦੂਜਿਆਂ ਦੇ ਗੁਣ ਪਰਖਣ ਦਾ ਸਮਾ ਆਵੇ, ਜਦੋਂ ਇਨਸਾਨੀ ਜ਼ਿੰਦਗੀ ਦੀ ਕਦਰ ਪਾਣ ਦਾ ਵੇਲਾ ਆਵੇ, ਤਾਂ ਸਿੱਖ ਆਪਣੇ ਆਪ ਨੂੰ 'ਗੁਣੀ' ਸਮਝ ਬੈਠੇ ਤੇ ਆਪਣੀ ਜ਼ਿੰਦਗੀ ਦੀ ਕਦਰ ਹੋਰਨਾਂ ਦੀ ਜ਼ਿੰਦਗੀ ਨਾਲੋਂ ਵਧੀਕ ਕਰੇ।

ਬਾਣੀ ਵਿਚ ਹਦਾਇਤ ਇਉਂ ਹੈ:

**ਫਰੀਦਾ ਜੇ ਤੂ ਅਕਲਿ ਲਤੀਫੁ, ਕਾਲੇ ਲਿਖੁ ਨ ਲੇਖ॥**
**ਆਪਨੜੇ ਗਿਰੀਵਾਨ ਮਹਿ, ਸਿਰੁ ਨੀਂਵਾਂ ਕਰਿ ਦੇਖੁ॥੬॥**

*(ਸਲੋਕ ਫਰੀਦ ਜੀ, ਪੰਨਾ ੧੩੭੮)*

**ਕਬੀਰ ਗਰਬੁ ਨ ਕੀਜੀਐ, ਰੰਕੁ ਨ ਹਸੀਐ ਕੋਇ॥**
**ਅਜਹੁ ਸੁ ਨਾਉ ਸਮੁੰਦ੍ਰ ਮਹਿ, ਕਿਆ ਜਾਨਉ ਕਿਆ ਹੋਇ॥੩੯॥**

*(ਸਲੋਕ ਕਬੀਰ ਜੀ, ਪੰਨਾ ੧੩੬੬)*

**ਕਬੀਰ ਸਭ ਤੇ ਹਮ ਬੁਰੇ, ਹਮ ਤਜਿ ਭਲੋ ਸਭੁ ਕੋਇ॥**
**ਜਿਨਿ ਐਸਾ ਕਰਿ ਬੂਝਿਆ, ਮੀਤੁ ਹਮਾਰਾ ਸੋਇ॥੭॥**

*(ਸਲੋਕ ਕਬੀਰ ਜੀ, ਪੰਨਾ ੧੩੬੪)*

ਸਤਿਗੁਰੂ ਜੀ ਦੀ ਅਗਵਾਈ ਵਿਚ ਇਹ ਨਵਾਂ ਆਚਰਨ ਸਿੱਖਾਂ ਵਿਚ ਇਤਨਾ ਦ੍ਰਿੜ੍ਹ ਹੋਇਆ ਕਿ ਹੁਣ ਤਕ ਰੋਜ਼ਾਨਾ 'ਅਰਦਾਸ' ਵਿਚ ਇਹ ਲਫ਼ਜ਼ ਵਰਤੀਦੇ ਹਨ—'ਜਿਨ੍ਹਾਂ ਵੇਖ ਕੇ ਅਣਡਿੱਠ ਕੀਤਾ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਬੋਲੋ ਵਾਹਿਗੁਰੂ'।

## ਮਨੁੱਖ ਵਾਸਤੇ ਡੂੰਘੀ ਦਿਲਚਸਪੀ

ਕੋਈ ਸਰੀਰਕ ਕੁਹਜ ਜਾਂ ਕੋਈ ਪਾਪ ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚ ਇਨਸਾਨੀ ਜ਼ਿੰਦਗੀ ਦੀ ਕਦਰ ਘਟਾ ਨਹੀਂ ਸਕਿਆ, ਕਿਸੇ ਸ਼ਖ਼ਸ ਨੂੰ ਗਿਰਾਵਟ ਵੱਲ ਧੱਕਾ ਦੇਣਾ ਜਾਂ ਕਿਸੇ ਇਨਸਾਨ ਤੋਂ ਨਫ਼ਰਤ ਕਰਨੀ—ਸਤਿਗੁਰੂ ਜੀ ਇਸ ਨੂੰ ਇਕ ਘੋਰ ਪਾਪ ਸਮਝਦੇ ਹਨ। ਹਰੇਕ ਮਨੁੱਖ ਦੇ ਹਿਰਦੇ ਵਿਚ ਮਨੁੱਖਾ-ਜੀਵਨ

ਵਾਸਤੇ ਕੁਝ ਨਾ ਕੁਝ ਪਿਆਰ ਤੇ ਕਦਰ ਹੁੰਦੀ ਹੈ, ਕਿਉਂਕਿ ਹਰੇਕ ਸ਼ਖ਼ਸ ਦੇ ਅੰਦਰ ਸੁਭਾਵਕ ਤੌਰ 'ਤੇ ਭਾਈਚਾਰਕ ਜੀਵਨ ਦੀ ਤਾਂਘ ਹੈ।

ਸਤਿਗੁਰੂ ਜੀ ਦੇ ਹਿਰਦੇ ਵਿਚ 'ਬ੍ਰਹਮ ਬਿੰਦੁ ਤੇ ਸਭ ਓਪਤਿ ਹੋਈ' ਦਾ ਜਜ਼ਬਾ ਇਤਨਾ ਤੀਬਰ ਸੀ ਕਿ ਹਰ ਥਾਂ ਉਹਨਾਂ ਦਾ ਨੁਕਤਾ-ਨਿਗਾਹ ਤੇ ਉਹਨਾਂ ਦੇ ਸਾਰੇ ਉੱਦਮ ਇਸੇ ਰੰਗਣ ਵਿਚ ਰੰਗੇ ਹੋਏ ਸਨ। ਜਿਉਂ ਜਿਉਂ ਅਸੀ ਇਨਸਾਨੀ ਜ਼ਿੰਦਗੀ ਵਿਚ ਵਧੀਕ ਡੂੰਘੀ ਦਿਲਚਸਪੀ ਲੈਂਦੇ ਹਾਂ, ਤਿਉਂ ਤਿਉਂ ਇਹ ਸਾਨੂੰ ਹੋਰ ਵਧੀਕ ਪਵਿੱਤਰ ਪ੍ਰਤੀਤ ਹੋਣ ਲੱਗ ਪੈਂਦੀ ਹੈ। ਮਨੁੱਖ ਵਾਸਤੇ ਇਹੀ ਡੂੰਘੀ ਦਿਲਚਸਪੀ ਸੀ, ਜਿਸ ਨੇ ਸੈਦਪੁਰ ਦੀ ਘੋਰ ਕਤਲਾਮ ਸਮੇ ਗੁਰੂ ਨਾਨਕ ਦੇਵ ਜੀ ਦੇ ਹਿਰਦੇ ਤੋਂ ਇਹ ਦਰਦ-ਭਰੇ ਸ਼ਬਦ ਕਢਾਏ:

**ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ॥**

*(ਆਸਾ ਮ: ੧, ਪੰਨਾ ੩੬੦)*

## ਇਹ ਦਿਲਚਸਪੀ ਕਿਵੇਂ ਬਣੇ ?

ਮਨੁੱਖਾ-ਜੀਵਨ ਲਈ ਇਹ ਦਿਲਚਸਪੀ ਕਿਵੇਂ ਪੈਦਾ ਹੋਵੇ ?

'ਪਿਆਰ' ਤੇ 'ਧਰਮ' ਦੇ ਅਸਰ ਹੇਠ ਮਨੁੱਖ ਦਾ ਨੁਕਤਾ-ਨਿਗਾਹ ਉੱਚਾ ਹੁੰਦਾ ਜਾਂਦਾ ਹੈ। ਮਾਂ ਨੂੰ ਆਪਣਾ ਬੱਚਾ ਕੁਦਰਤ ਦੀ ਇਕ ਅਸਚਰਜ ਰਚਨਾ ਜਾਪਦਾ ਹੈ। ਸੱਚੇ ਆਸ਼ਿਕ ਨੂੰ ਉਸ ਦਾ ਪ੍ਰੀਤਮ ਇਕ ਪਵਿੱਤਰ ਹਸਤੀ ਦਿੱਸਦਾ ਹੈ। ਹੀਰ ਨੂੰ ਜਦੋਂ ਰਾਂਝੇ ਨੇ ਆਖਿਆ ਕਿ ਮੈਨੂੰ ਆਪਣੀ ਹੱਥੀਂ ਮਾਰ ਦੇਹ, ਮੈਂ ਖੇੜਿਆਂ ਦੇ ਅਜ਼ਾਬ ਤੋਂ ਬਚ ਜਾਵਾਂ, ਤਾਂ ਹੀਰ ਰਾਂਝੇ ਨੂੰ ਆਪਣਾ ਰੱਬ ਸਮਝ ਕੇ ਇਉਂ ਉੱਤਰ ਦੇਂਦੀ ਹੈ:

**ਤੂੰ ਸਾਹਿਬ ਮੈਂ ਬਰਦੀ ਤੇਰੀ, ਮੈਂ ਆਜਿਜ਼ ਨ ਅਜ਼ਮਾਇ।**
**ਵਿਚਾਰੀ ਨੂੰ ਚਾਰਾ ਕੇਹਾ ? ਤੂੰ ਆਪੇ ਕਰਹਿ ਕਰਾਹਿ।**
**ਸਭੁ ਕਿਛੁ ਤੈਂਡਾ ਕੀਤਾ ਹੋਵੇ, ਮੈਥੋਂ ਜਾਣਿ ਛਿਪਾਹਿ।**
**ਕਿਹ ਕੁਦਰਤਿ ਕੀਹਦੀ ? ਸਾਹਿਬ ! ਤੂੰ ਆਪੇ ਕਰਹਿ ਕਰਾਹਿ।੯੭੪।**

*(ਹੀਰ ਦਮੋਦਰ)*

ਸਤਿਗੁਰੂ ਨਾਨਕ ਦੇਵ ਜੀ ਦਾ ਅਕਾਲ ਪੁਰਖ 'ਪਿਆਰ ਦਾ ਸੋਮਾ' ਹੈ, ਇਸ

ਵਾਸਤੇ ਉਹਨਾਂ ਨੂੰ ਇਨਸਾਨੀ ਜ਼ਿੰਦਗੀ ਦੀ ਸੁੰਦਰਤਾ ਦੀ ਪਰਖ ਤੇ ਸਾਰ ਸੀ।

ਸਤਿਗੁਰੂ ਜੀ ਦਾ 'ਪਰਮਾਤਮਾ ਦੇਵ' ਚੰਗੇ ਤੇ ਮਾੜੇ ਸਭ ਵਿਚ ਆਪਣਾ ਪ੍ਰਕਾਸ਼ ਕਰਨ ਵਾਲਾ, ਸਭ ਦੀਆਂ ਭੁੱਲਾਂ ਬਖ਼ਸ਼ਣ ਵਾਲਾ ਤੇ ਸਭ ਨਾਲ ਪਿਆਰ ਕਰਨ ਵਾਲਾ ਹੈ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਨੇ ਮਨੁੱਖਾਂ ਨੂੰ ਇਸੇ ਦ੍ਰਿਸ਼ਟੀ-ਕੋਣ ਤੋਂ ਤੱਕਿਆ।

ਇਸ ਤਰ੍ਹਾਂ 'ਧਰਮ' ਦੀ ਬਰਕਤ ਨਾਲ ਮਨੁੱਖ ਦੇ ਦਿਲ ਵਿਚ ਭਾਈਚਾਰਕ ਜਜ਼ਬਾ, ਇਨਸਾਨੀ ਪਿਆਰ ਦਾ ਵਲਵਲਾ ਵਧਦਾ ਤੇ ਪਰਫੁੱਲਤ ਹੁੰਦਾ ਹੈ। ਇਨਸਾਨੀ ਜ਼ਿੰਦਗੀ ਦਾ ਇਹ ਸਤਿਕਾਰ ਸਤਿਗੁਰੂ ਜੀ ਨੇ ਆਪਣੇ ਸਿੱਖਾਂ ਦੇ ਦਿਲ ਵਿਚ ਭੀ ਕੁੱਟ ਕੁੱਟ ਕੇ ਭਰ ਦਿੱਤਾ ਸੀ। ਇਤਿਹਾਸ ਵਿਚ ਭਾਈ ਤਾਰਾ ਤੇ ਭਾਈ ਘਨੱਈਆ ਆਦਿਕ ਕਈ ਸਿੱਖਾਂ ਦੀਆਂ ਸਾਖੀਆਂ ਮਿਲਦੀਆਂ ਹਨ। ਸਿੱਖ ਦੀ ਹਰ ਰੋਜ਼ ਦੀ ਅਰਦਾਸ ਭੀ ਹੈ—'ਸਰਬੱਤ ਦਾ ਭਲਾ'।

ਸੋ, ਸਤਿਗੁਰੂ ਜੀ ਦਾ ਪਹਿਲਾ ਤੇ ਬੁਨਿਆਦੀ ਭਾਈਚਾਰਕ ਅਸੂਲ ਇਹ ਹੈ ਕਿ ਹਰੇਕ ਮਨੁੱਖ, ਮਨੁੱਖ ਹੋਣ ਦੀ ਹੈਸੀਅਤ ਵਿਚ ਪਵਿੱਤਰ ਤੇ ਅਮੋਲਕ ਹਸਤੀ ਵਾਲਾ ਹੈ।

# ਦੁਖੁ ਦਾਰੂ

## ਸੁਖ ਦੇ ਸਾਧਨ ਬਥੇਰੇ, ਪਰ....

ਸਾਇੰਸ ਦੀਆਂ ਬੇਅੰਤ ਨਵੀਆਂ ਕਾਢਾਂ ਵੇਖ ਕੇ ਇਕ ਸਧਾਰਨ ਬੰਦਾ ਹੈਰਾਨ ਹੋ ਜਾਂਦਾ ਹੈ ਕਿ ਮਨੁੱਖ ਨੇ ਕਿਤਨੀ ਹੀ ਤਰੱਕੀ ਕਰ ਲਈ ਹੈ। ਇਸ ਨੇ ਕਈ ਗੱਲਾਂ ਸਿੱਖ ਲਈਆਂ ਹਨ, ਪਰ ਜਦੋਂ ਇਸ ਦੇ ਸ਼ਖ਼ਸੀ ਜੀਵਨ ਵੱਲ ਧਿਆਨ ਮਾਰੀਏ, ਤਾਂ ਨਿਰਾਸਤਾ ਜਿਹੀ ਆਉਂਦੀ ਹੈ ਕਿ ਇਤਨੀ ਉੱਨਤੀ ਕਰ ਜਾਣ 'ਤੇ ਭੀ ਮਨੁੱਖ ਦੁੱਖ ਤੋਂ ਬਚਣ ਦਾ ਤਰੀਕਾ ਨਹੀਂ ਸਿੱਖ ਸਕਿਆ। ਸਗੋਂ ਇਹ ਆਖਣਾ ਸ਼ਾਇਦ ਗ਼ਲਤ ਨਹੀਂ ਹੋਵੇਗਾ ਕਿ ਜਿਉਂ ਜਿਉਂ ਮਨੁੱਖ ਨੇ ਵਧੀਕ ਸਿਆਣਪਾਂ ਸਿੱਖੀਆਂ ਹਨ, ਤਿਉਂ ਤਿਉਂ ਇਸ ਦੇ ਦੁੱਖੜੇ ਵਧਦੇ ਗਏ ਹਨ। ਉਦਾਸੀ, ਚਿੰਤਾ ਆਦਿਕ ਤੋਂ ਬਚਣ ਲਈ ਮਨੁੱਖ ਨੇ ਸੈਂਕੜੇ ਕਾਢਾਂ ਕੱਢੀਆਂ ਹਨ, ਸੁੱਖ ਦੇ ਸਾਮਾਨ ਬਥੇਰੇ ਬਣਾਏ ਹਨ, ਪਰ ਸਫਲਤਾ ਨਹੀਂ ਹੋਈ।

## ਦੁਰ-ਘਟਨਾ ਨੂੰ ਜਾਚਣ ਵਿਚ ਭੁਲੇਖੇ

ਜ਼ਿੰਦਗੀ ਵਿਚ ਸਾਨੂੰ ਕਈ ਦੁੱਖ-ਕਲੇਸ਼ ਸਹਾਰਨੇ ਪੈਂਦੇ ਹਨ, ਕਈ ਘਟਨਾਂ ਸਾਨੂੰ ਵਾਪਰਦੀਆਂ ਹਨ, ਪਰ ਹਰੇਕ ਘਟਨਾ ਦੀ ਅਸਲੀਅਤ ਸਾਰੀ ਦੀ ਸਾਰੀ ਅਸੀਂ ਨਹੀਂ ਸਮਝ ਸਕਦੇ, ਉਤਨੀ ਹੀ ਵੇਖ ਸਕਾਂਗੇ ਜਾਂ ਅਨੁਭਵ ਕਰ ਸਕਾਂਗੇ ਜਿਤਨੀ ਨਾਲ ਸਾਨੂੰ ਵਾਹ ਪੈਂਦਾ ਹੈ, ਅਤੇ ਉਤਨੇ ਹੀ ਚਿਰ ਲਈ ਅਸੀ ਉਸ ਨੂੰ ਅਨੁਭਵ ਕਰ ਸਕਾਂਗੇ ਜਿਤਨਾ ਚਿਰ ਉਹ ਘਟਨਾ ਜਾਂ ਦੁੱਖ-ਕਲੇਸ਼ ਸਾਡੇ ਸਾਹਮਣੇ ਹੈ। ਕਈ ਕਲੇਸ਼ ਐਸੇ ਆਉਂਦੇ ਹਨ, ਜੋ ਕੁਝ ਸਮਾ ਗੁਜ਼ਰਨ 'ਤੇ ਸਗੋਂ ਕੋਈ ਲੁਕਵੀਂ ਬਰਕਤ ਸਾਬਤ ਹੁੰਦੇ ਹਨ। ਸੋ, ਆਪਣੀ ਹੱਡ-ਬੀਤੀ ਤੋਂ ਪਹਿਲੀ ਸਿੱਖਿਆ ਸਾਨੂੰ ਇਹੀ ਮਿਲਦੀ ਹੈ ਕਿ ਕਿਸੇ ਦੁਰ-ਘਟਨਾ ਨੂੰ ਵੱਖਰਿਆਂ ਜਾਂ

ਜਿਤਨੀ ਕੁ ਸਾਨੂੰ ਦਿੱਸਦੀ ਹੈ, ਉਸ ਦੇ ਅਨੁਸਾਰ ਜਾਚਣਾ ਭੁਲੇਖਾ ਹੈ। ਉਹ ਘਟਨਾ ਉਸ ਤੋਂ ਵੱਡੀ ਹੋ ਸਕਦੀ ਹੈ। ਇਸੇ ਤਰ੍ਹਾਂ ਆਪਣੀ ਸਾਰੀ ਜ਼ਿੰਦਗੀ ਦੀਆਂ ਘਟਨਾਵਾਂ ਬਾਰੇ ਸਮਝਣਾ ਚਾਹੀਦਾ ਹੈ।

## ਵਿਚਾਰ ਦਾ ਅਸਰ ਦੂਰ-ਘਟਨਾ ਉਤੇ

ਇਹ ਠੀਕ ਹੈ ਕਿ ਸਾਡੇ ਖ਼ਿਆਲਾਂ ਦੀ ਕਿਸੇ ਤਬਦੀਲੀ ਨਾਲ ਬਾਹਰਲੇ ਪਦਾਰਥਾਂ ਦੇ ਸੁਭਾਵ ਵਿਚ ਕੋਈ ਤਬਦੀਲੀ ਨਹੀਂ ਆ ਸਕਦੀ, ਕੋਈ ਫ਼ਰਕ ਨਹੀਂ ਪੈ ਸਕਦਾ, 'ਸੁੱਖ' ਸੁੱਖ ਹੀ ਰਹੇਗਾ, 'ਦੁੱਖ' ਦੁੱਖ ਹੀ ਰਹੇਗਾ, ਕੌੜੀ ਸ਼ੈ ਕੌੜੀ ਹੀ ਰਹੇਗੀ। ਫਿਰ ਭੀ ਸੂਝ-ਵਿਚਾਰ ਵਿਚ ਇਤਨੀ ਤਾਕਤ ਹੈ ਕਿ ਇਹ ਸਾਡੇ ਆਪਣੇ ਅਹਿਸਾਸ ਵਿਚ, ਅਨੁਭਵ ਵਿਚ, ਭਾਰੀ ਤਬਦੀਲੀ ਪੈਦਾ ਕਰ ਸਕਦੀ ਹੈ। ਉਹੋ ਪਦਾਰਥ ਜੋ ਪਹਿਲਾਂ ਸਾਨੂੰ ਬੜੇ ਮਿੱਠੇ ਲੱਗਦੇ ਹੋਣ, ਕੌੜੇ ਲੱਗ ਸਕਦੇ ਹਨ, ਜਾਂ, ਇਸ ਦੇ ਉਲਟ, ਕੌੜੀਆਂ ਦੁੱਖਦਾਈ ਘਟਨਾਵਾਂ ਸੁੱਖਦਾਈ ਜਾਪ ਸਕਦੀਆਂ ਹਨ।

ਆਪਣੇ ਰੋਜ਼ਾਨਾ ਜੀਵਨ ਵੱਲ ਧਿਆਨ ਮਾਰ ਕੇ ਵੇਖੋ। ਇਕ ਮਨੁੱਖ ਸਾਡਾ ਮਿੱਤਰ ਬਣਦਾ ਹੈ, ਕਈ ਵਾਰੀ ਸਾਨੂੰ ਆ ਕੇ ਮਿਲਦਾ ਹੈ, ਸਾਡੇ ਨਾਲ ਮਿੱਠੀਆਂ ਮਿੱਠੀਆਂ ਗੱਲਾਂ ਕਰਦਾ ਹੈ, ਕਈ ਵਾਰੀ ਸਾਨੂੰ ਵਡਿਆਉਂਦਾ ਹੈ, ਸਾਡੇ ਹਿਤ ਦੀਆਂ ਗੱਲਾਂ ਭੀ ਕਰਦਾ ਹੈ, ਪਰ ਹੈ ਇਹ ਸਭ ਕੁਝ ਵਿਖਾਵਾ, ਅੰਦਰੋਂ ਸਾਡੇ ਨਾਲ ਉਸ ਦਾ ਕੋਈ ਹਿਤ ਨਹੀਂ ਹੈ। ਜਦ ਤਕ ਸਾਨੂੰ ਇਹ ਅਸਲੀਅਤ ਪਤਾ ਨਹੀਂ ਸੀ, ਉਸ ਦੀਆਂ ਗੱਲਾਂ ਸੁਖਾਉਂਦੀਆਂ ਸਨ, ਪਰ ਜਦੋਂ ਇਹ ਗਿਆਨ ਹੋ ਜਾਂਦਾ ਹੈ ਕਿ ਇਹ ਤਾਂ ਸਭ ਜ਼ਾਹਰਦਾਰੀ ਕਰ ਰਿਹਾ ਹੈ, ਤਦੋਂ ਸਾਨੂੰ ਉਸ ਦੀ ਕੋਈ ਗੱਲ ਚੰਗੀ ਨਹੀਂ ਲੱਗਦੀ, ਸਾਨੂੰ ਉਸ ਦਾ ਆਉਣਾ ਭੀ ਨਹੀਂ ਭਾਉਂਦਾ।

ਇਸੇ ਤਰ੍ਹਾਂ ਇਕ ਹੋਰ ਹੱਡ-ਬੀਤੀ ਵਿਚਾਰ ਵੇਖੋ। ਧਨ ਦਾ ਗੁਆਚਣਾ ਹਰੇਕ ਮਨੁੱਖ ਵਾਸਤੇ ਦੁੱਖਦਾਈ ਹੈ। ਬੜੇ ਹੀ ਘੱਟ ਮਨੁੱਖ ਹੋਣਗੇ ਜਿਨ੍ਹਾਂ ਨੂੰ ਅਜਿਹੀ ਘਟਨਾ ਤੋਂ ਕਲੇਸ਼ ਨਾ ਹੋਵੇ, ਸਖ਼ੀ ਹੋਵੇ ਚਾਹੇ ਸਧਾਰਨ ਮਨੁੱਖ। ਪਰ ਸਖ਼ੀ ਮਨੁੱਖ ਨੂੰ ਜੇ ਇਹ ਮਲੂਮ ਹੋ ਜਾਏ ਕਿ ਉਸ ਦੇ ਗੁਆਚੇ ਧਨ ਨਾਲ ਕਿਸੇ ਲੋੜਵੰਦ ਗ਼ਰੀਬ ਮਨੁੱਖ ਦਾ ਬਹੁਤ ਭਲਾ ਹੋ ਗਿਆ ਹੈ ਤਾਂ ਉਸ ਦਾ ਕਲੇਸ਼ ਬਦਲ ਕੇ ਖ਼ੁਸ਼ੀ ਬਣ ਜਾਂਦਾ ਹੈ।

## ਪ੍ਰਿਅ ਸੰਗਿ ਸੂਖਿ ਬਿਹਾਤ

ਇਕ ਗੱਲ ਅਸੀ ਸਾਰੇ ਜਾਣਦੇ ਹਾਂ ਕਿ ਦੁੱਖ ਸਦਾ ਹੀ ਮਾੜਾ ਨਹੀਂ ਹੁੰਦਾ, ਕਈ ਵਾਰੀ ਇਹ ਦੁੱਖ ਇਸ ਦੇ ਸਹਾਰਨ ਵਾਲੇ ਲਈ 'ਭਲਾਈ' ਬਣ ਜਾਂਦਾ ਹੈ। ਦੇਸ਼ ਤੇ ਧਰਮ ਦੀ ਖ਼ਾਤਰ ਜੋ ਮਨੁੱਖ ਦੁੱਖ ਸਹਾਰਦੇ ਹਨ, ਉਹ ਦੁੱਖ ਉਹਨਾਂ ਲਈ ਕਲੇਸ਼ ਨਹੀਂ ਹੁੰਦਾ, ਸ਼ਹੀਦਾਂ ਦੇ ਕਸ਼ਟ ਦੇਸ਼ ਤੇ ਕੌਮ ਨੂੰ ਸਦਾ ਉਭਾਰਨ ਲਈ ਸੁਣਾਏ ਜਾਂਦੇ ਹਨ। ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਸਾਡੇ ਅੰਦਰ ਐਸੀਆਂ ਤਾਕਤਾਂ ਮੌਜੂਦ ਹਨ, ਜਿਨ੍ਹਾਂ ਦੇ ਉੱਘੇ ਹੋਣ ਨਾਲ ਸੰਸਾਰ ਦੇ ਦੁੱਖਾਂ ਨੂੰ ਅਸੀ ਦੁੱਖ ਕਰ ਕੇ ਹੀ ਅਨੁਭਵ ਨਹੀਂ ਕਰਾਂਗੇ। ਜਦੋਂ ਸ੍ਰੀ ਰਾਮ ਚੰਦਰ ਜੀ ਨੂੰ ਬਨਬਾਸ ਮਿਲਿਆ, ਤੇ ਉਹ ਸੀਤਾ ਨੂੰ ਇਹ ਦੱਸ ਕੇ ਅਜੁੱਧਿਆ ਵਿਚ ਹੀ ਛੱਡ ਜਾਣਾ ਚਾਹੁੰਦੇ ਸਨ ਕਿ ਜੰਗਲਾਂ ਵਿਚ ਭੁੱਖ-ਨੰਗ ਤੇ ਕਈ ਕਿਸਮ ਦੇ ਖ਼ਤਰੇ ਹੋਇਆ ਕਰਦੇ ਹਨ, ਤਾਂ ਸੀਤਾ ਜੀ ਨੂੰ ਸ੍ਰੀ ਰਾਮ ਚੰਦਰ ਜੀ ਤੋਂ ਵਿਛੋੜਾ ਸਭ ਦੁੱਖਾਂ ਤੋਂ ਵੱਡਾ ਦੁੱਖ ਪ੍ਰਤੀਤ ਹੋਇਆ, ਉਹਨਾਂ ਦੇ ਪਾਸ ਰਹਿ ਕੇ ਕੋਈ ਭੁੱਖ-ਨੰਗ ਤੇ ਭੁੰਞੇ-ਸੌਣਾ ਸੀਤਾ ਜੀ ਨੂੰ ਦੁੱਖਦਾਈ ਪ੍ਰਤੀਤ ਨਹੀਂ ਸੀ ਹੋ ਸਕਦਾ। ਕਿਸੇ ਅਜਿਹੇ ਹੀ ਦ੍ਰਿਸ਼ ਨੂੰ ਸਾਹਮਣੇ ਰੱਖ ਕੇ ਆਤਮ-ਬਿਰਹੀ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਸਾਹਿਬ ਨੇ ਇਉਂ ਫ਼ੁਰਮਾਇਆ ਸੀ :

**ਵਾਰਿ ਵਾਰਉ ਅਨਿਕ ਡਾਰਉ ॥**
**ਸੁਖੁ ਪ੍ਰਿਅ ਸੁਹਾਗ ਪਲਕ ਰਾਤ ॥੧॥ਰਹਾਉ॥**
**ਕਨਿਕ ਮੰਦਰ ਪਾਟ ਸੇਜ ਸਖੀ ਮੋਹਿ ਨਾਹਿ ਇਨ ਸਿਉ ਤਾਤ ॥੧॥**
**ਮੁਕਤ ਲਾਲ ਅਨਿਕ ਭੋਗ, ਬਿਨੁ ਨਾਮ ਨਾਨਕ ਹਾਤ ॥**
**ਰੂਖੋ ਭੋਜਨੁ ਭੂਮਿ ਸੈਨ ਸਖੀ, ਪ੍ਰਿਅ ਸੰਗਿ ਸੂਖਿ ਬਿਹਾਤ ॥੨॥੩॥੪੨॥**

*(ਕਾਨੜਾ ਮਹਲਾ ੫, ਪੰਨਾ ੧੩੦੬)*

## ਖੇਚਲ ਵਿਚ ਸੁਆਦ

ਇਕ ਹੋਰ ਗੱਲ ਭੀ ਚੇਤੇ ਰੱਖਣ ਵਾਲੀ ਹੈ। ਮਨੁੱਖਾ ਸਰੀਰ ਦੀ ਬਣਤਰ ਹੀ ਅਜਿਹੀ ਹੈ ਕਿ ਇਸ ਨੂੰ ਉਹੀ ਕੰਮ ਸੁਆਦਲਾ ਲੱਗਦਾ ਹੈ ਜਿੱਥੇ ਕੁਝ ਖੇਚਲ ਸਹਾਰਨੀ ਪਏ, ਖੇਚਲ ਤੋਂ ਬਿਨਾ ਜੀਵਨ ਦਾ ਕੁਝ ਸੁਆਦ ਹੀ ਨਹੀਂ। ਕਈ ਧਨ-ਪਾਤ੍ਰ ਮਨੁੱਖ ਉੱਕਾ ਕੋਈ ਕੰਮ ਨਹੀਂ ਕਰਦੇ, ਸਰੀਰ ਨੂੰ ਸੁੱਖ-ਰਹਿਣਾ ਬਣਾ

ਲੈਂਦੇ ਹਨ। ਨਤੀਜਾ ਇਹ ਨਿਕਲਦਾ ਹੈ ਕਿ ਆਖ਼ਰ ਉਹ ਕੋਈ ਰੋਗ ਸਹੇੜ ਲੈਂਦੇ ਹਨ। ਸਰੀਰ ਅੰਤ ਇਤਨਾ ਨਕਾਰਾ ਹੋ ਜਾਂਦਾ ਹੈ ਕਿ ਉਹਨਾਂ ਨੂੰ ਖਾਧਾ-ਪੀਤਾ ਭੀ ਹਜ਼ਮ ਨਹੀਂ ਹੁੰਦਾ।

ਪਰ, ਇਹ ਖੇਚਲ ਕਈ ਮਨੁੱਖ ਵਧੀਕ ਝੱਲ ਸਕਦੇ ਹਨ, ਕਈ ਘੱਟ। ਪਹਾੜ ਆਦਿਕ ਉਤੇ ਚੜ੍ਹਨ ਦਾ ਅਨੰਦ ਇਕ ਤਕੜਾ ਮਨੁੱਖ ਵਧੀਕ ਲੈ ਸਕਦਾ ਹੈ। ਕਮਜ਼ੋਰ ਤੇ ਸੁੱਖ-ਰਹਿਣਾ ਮਨੁੱਖ ਕਿਸੇ ਸੁੱਖ ਨੂੰ ਬਹੁਤ ਘੱਟ ਮਾਣ ਸਕਦਾ ਹੈ, ਛੇਤੀ ਥੱਕ ਜਾਂਦਾ ਹੈ, ਕਿਉਂਕਿ ਖੇਚਲ ਘੱਟ ਸਹਾਰ ਸਕਦਾ ਹੈ। ਰੋਗੀ ਮਨੁੱਖ ਉੱਕਾ ਹੀ ਸੁੱਖ ਮਾਣ ਨਹੀਂ ਸਕਦਾ, ਕਿਉਂਕਿ ਉਹ ਥਕੇਵਾਂ ਨਹੀਂ ਸਹਾਰ ਸਕਦਾ। ਸੁੱਖ ਮਿਲਦਾ ਹੀ ਤਦੋਂ ਹੈ ਜੇ ਸਰੀਰ ਨੂੰ ਥਕਾਈਏ।

ਇਕ ਖਿਲਾੜੀ ਇਨਾਮ ਜਿੱਤਣ ਲਈ ਕਿਤਨੀਆਂ ਹੀ ਔਖੀਆਂ ਖੇਲਾਂ ਖੇਲਦਾ ਹੈ, ਸਰੀਰ ਨੂੰ ਕਈ ਕਸ਼ਟ-ਭਰੇ ਤਰੀਕਿਆਂ ਨਾਲ ਵਿੰਗਾ ਟੇਢਾ ਕਰਦਾ ਹੈ, ਪਰ ਇਹਨਾਂ ਔਖਿਆਈਆਂ ਵਿਚੋਂ ਉਸ ਨੂੰ ਅਨੰਦ ਆਉਂਦਾ ਹੈ।

ਪਹਾੜਾਂ ਉਤੇ ਚੜ੍ਹਨ ਵਾਲੇ ਚੋਟੀਆਂ ਤਕ ਅੱਪੜਨ ਦੀ ਤਾਂਘ ਕਰਕੇ ਕਿਤਨੇ ਔਖੇ ਭੀ ਹੁੰਦੇ ਹਨ, ਪਰ ਉਹਨਾਂ ਨੂੰ ਇਸੇ ਵਿਚ ਹੀ ਸੁਆਦ ਪ੍ਰਤੀਤ ਹੁੰਦਾ ਹੈ। ਹਾਕੀ ਦੇ ਮੈਚ ਵਿਚ ਖਿਲਾੜੀਆਂ ਨੂੰ ਸੱਟਾਂ ਭੀ ਲਗਦੀਆਂ ਹਨ, ਥੱਕ-ਟੁੱਟ ਜਾਂਦੇ ਹਨ, ਪਰ ਇਹਨਾਂ ਤਕਲੀਫ਼ਾਂ ਤੋਂ ਬਚਣ ਦੀ ਖ਼ਾਤਰ ਕੋਈ ਖਿਲਾੜੀ ਇਹ ਖੇਡ ਛਡਣੀ ਨਹੀਂ ਚਾਹੁੰਦਾ।

ਪਿਛਲੀ ਰਾਤੇ ਸਵੇਰ ਦੇ ਪਹਿਰ ਬੜੀ ਨੀਂਦ ਆਉਂਦੀ ਹੈ, ਮੰਜੇ ਤੋਂ ਉੱਠਣ ਨੂੰ ਜੀਅ ਨਹੀਂ ਕਰਦਾ, ਪਰ ਸਿਆਣੇ ਮਨੁੱਖ ਜਾਣਦੇ ਹਨ ਕਿ ਉਹੀ ਜੀਵਨ ਸੌਖਾ ਤੇ ਸੁਆਦਲਾ ਹੈ ਜਿਸ ਵਿਚ ਸਵੇਰੇ ਇਸ ਮਿੱਠੀ ਤੇ ਸੁਆਦਲੀ ਨੀਂਦ ਨੂੰ ਛੱਡ ਕੇ ਤਿੰਨ-ਚਾਰ ਮੀਲ ਸੈਰ ਕੀਤੀ ਜਾਏ ਤੇ ਫਿਰ ਠੰਢੇ ਪਾਣੀ ਨਾਲ ਇਸ਼ਨਾਨ ਕੀਤਾ ਜਾਏ, ਚਾਹੇ ਠੰਢੇ ਪਾਣੀ ਨਾਲ ਪਾਲਾ ਹੀ ਲੱਗੇ।

## ਨਰੋਆ ਮਨੁੱਖ

ਇਸ ਵਿਚਾਰ ਤੋਂ ਅਸੀ ਇਸ ਨਤੀਜੇ 'ਤੇ ਅੱਪੜੇ ਹਾਂ ਕਿ ਉਹ ਮਨੁੱਖ ਅਸਲ ਵਿਚ ਰੋਗੀ ਹੈ ਜੋ ਸੁੱਖ ਦੀ ਉਸ ਜਾਇਜ਼ ਹਾਲਤ ਨੂੰ ਦੁੱਖ ਸਮਝਦਾ ਹੈ,

ਜੋ ਹਾਲਤ ਇਕ ਉੱਚੇ ਤੇ ਪੂਰਨ ਜੀਵਨ ਵਾਲੇ ਮਨੁੱਖ ਵਾਸਤੇ ਸੁੱਖਦਾਈ ਹੈ। ਇਕ ਨਰੋਏ ਮਨੁੱਖ ਨੂੰ ਵਰਜ਼ਸ਼ ਸੁੱਖਦਾਈ ਹੈ, ਪਰ ਉਹ ਮਨੁੱਖ ਰੋਗੀ ਹੈ ਜਿਸ ਨੂੰ ਵਰਜ਼ਸ਼ ਦੁੱਖ ਰੂਪ ਦਿੱਸਦੀ ਹੈ।

ਜਿਸ ਮਨੁੱਖ ਦਾ ਆਪਣਾ ਜੀਵਨ ਸੁਅੱਛ ਤੇ ਨਰੋਆ ਹੋਵੇ, ਉਸ ਲਈ ਜਗਤ ਦੇ ਸਾਰੇ ਕਲੇਸ਼ ਸੁੱਖ-ਰੂਪ ਹੋ ਸਕਦੇ ਹਨ। ਜਿਸ ਮਨੁੱਖ ਦੇ ਹਿਰਦੇ ਵਿਚ ਸੰਸਾਰ ਦੇ ਜੀਵਾਂ ਵਾਸਤੇ ਪਿਆਰ ਦਾ ਉਮਾਹ ਹੋਵੇ, ਦੂਜਿਆਂ ਦੀ ਭਲਾਈ ਦਾ ਜਜ਼ਬਾ ਠਾਠਾਂ ਮਾਰ ਰਿਹਾ ਹੋਵੇ, ਉਸਨੂੰ ਜਗਤ ਦੀਆਂ ਸਾਰੀਆਂ ਨਿੱਜੀ ਔਕੜਾਂ ਤੁਛ ਜਾਪਦੀਆਂ ਹਨ। 'ਸੁੱਖ' ਦਾ ਖ਼ਿਆਲ ਇਸ ਤੋਂ ਛੁਟ, ਕੋਈ ਹੋਰ ਕਿਸਮ ਦਾ ਬਣਾਉਣਾ ਇਉਂ ਹੈ ਜਿਵੇਂ ਇਕ ਰੋਗੀ ਮਨੁੱਖ ਅਰੋਗਤਾ ਦੀ ਥਾਂ ਬਿਸਤਰੇ ਦੀ ਤਾਂਘ ਕਰਦਾ ਹੋਵੇ।

## ਤਪਾਂ ਦੇ ਕਸ਼ਟ

ਪਰ, ਜੋ 'ਦੁੱਖ' ਸਹਾਰਨ ਵਿਚ ਹੀ ਮਨੁੱਖਾ-ਜੀਵਨ ਦੀ ਭਲਾਈ ਹੈ, ਤਾਂ ਕੀ ਘਰ-ਘਾਟ ਛੱਡ ਕੇ, ਜੰਗਲਾਂ ਵਿਚ ਜਾ ਕੇ, ਧੂਣੀਆਂ ਤਪਾਉਣੀਆਂ, ਪੁੱਠੇ ਲਟਕਣਾ ਤੇ ਅਜਿਹੇ ਹੋਰ ਕਈ ਕਠਨ 'ਤਪ' ਸਾਧਣੇ, ਜੀਵਨ ਦਾ ਸਹੀ ਰਸਤਾ ਨਹੀਂ ਹੈ ?

'ਤਪਾਂ' ਦਾ ਨਿਸ਼ਾਨਾ ਆਮ ਤੌਰ 'ਤੇ ਇਹ ਹੁੰਦਾ ਹੈ ਕਿ ਮਨੁੱਖ ਸਰੀਰ ਨੂੰ ਔਖਿਆਈਆਂ ਦੇ ਦੇ ਕੇ ਅਜਿਹਾ ਸਹਿੰਦੜ ਬਣਾ ਲਏ ਕਿ ਮਨੁੱਖ ਨਾ ਹੀ ਕੋਈ 'ਸੁੱਖ' ਮਾਣਨ ਦਾ ਅਹਿਸਾਸ ਰੱਖ ਸਕੇ ਤੇ ਨਾ ਹੀ 'ਦੁੱਖ' ਦੀ ਪੀੜ ਮੰਨੇ। ਜੇ ਇਸ ਹਾਲਤ ਨੂੰ ਰਤਾ ਗਹੁ ਨਾਲ ਡੂੰਘੀ ਨਜ਼ਰੇ ਵਿਚਾਰੀਏ, ਤਾਂ ਸਾਫ਼ ਦਿੱਸ ਪੈਂਦਾ ਹੈ ਕਿ ਮਨੁੱਖ ਦੇ ਧੁਰ ਅੰਦਰ ਰੋਗ ਤਾਂ ਟਿਕਿਆ ਰਹਿੰਦਾ ਹੈ, ਇਹਨਾਂ ਤਪਾਂ ਦੀ ਰਾਹੀਂ ਅਸਾਂ ਉਸ ਰੋਗ ਤੋਂ ਅੱਖਾਂ ਮੀਟ ਰੱਖਣੀਆਂ ਹਨ। ਅੰਦਰ ਅਰੋਗਤਾ ਨਹੀਂ ਹੈ, ਉਂਞ ਕੰਮ ਇਉਂ ਕਰਨਾ ਹੈ ਜਿਵੇਂ ਅਸੀ ਸੱਚ-ਮੁੱਚ ਨਰੋਏ ਹਾਂ। ਅਜਿਹੀ ਹੀ ਹਾਲਤ ਬਾਰੇ ਸਾਹਿਬ ਸਤਿਗੁਰੂ ਜੀ ਇਉਂ ਫ਼ੁਰਮਾਉਂਦੇ ਹਨ :

**ਭੇਖੀ ਅਗਨਿ ਨ ਬੁਝਈ, ਚਿੰਤਾ ਹੈ ਮਨ ਮਾਹਿ॥**
**ਵਰਮੀ ਮਾਰੀ ਸਾਪੁ ਨਾ ਮਰੈ, ਤਿਉ ਨਿਗੁਰੇ ਕਰਮ ਕਮਾਹਿ॥**

ਸਤਿਗੁਰੁ ਦਾਤਾ ਸੇਵੀਐ, ਸਬਦੁ ਵਸੈ ਮਨਿ ਆਇ॥
ਮਨੁ ਤਨੁ ਸੀਤਲੁ ਸਾਂਤਿ ਹੋਇ, ਤ੍ਰਿਸਨਾ ਅਗਨਿ ਬੁਝਾਇ॥
ਸੁਖਾ ਸਿਰਿ ਸਦਾ ਸੁਖੁ ਹੋਇ, ਜਾ ਵਿਚਹੁ ਆਪੁ ਗਵਾਇ॥
ਗੁਰਮੁਖਿ ਉਦਾਸੀ ਸੋ ਕਰੇ, ਜਿ ਸਚਿ ਰਹੈ ਲਿਵ ਲਾਇ॥
ਚਿੰਤਾ ਮੂਲਿ ਨ ਹੋਵਈ, ਹਰਿ ਨਾਮਿ ਰਜਾ ਆਘਾਇ॥
ਨਾਨਕ ਨਾਮ ਬਿਨਾ ਨਹ ਛੂਟੀਐ, ਹਉਮੈ ਪਚਹਿ ਪਚਾਇ॥੨॥੬॥

*(ਸਲੋਕ ਮ: ੩, ਵਡਹੰਸ ਕੀ ਵਾਰ, ਪੰਨਾ ੫੮੮)*

ਇਸੇ ਤਰ੍ਹਾਂ ਪੰਚਮ ਪਾਤਿਸ਼ਾਹ ਫ਼ੁਰਮਾਂਦੇ ਹਨ:

ਮਨ ਮਹਿ ਕ੍ਰੋਧੁ ਮਹਾ ਅਹੰਕਾਰਾ॥
ਪੂਜਾ ਕਰਹਿ ਬਹੁਤੁ ਬਿਸਥਾਰਾ॥
ਕਰਿ ਇਸਨਾਨੁ ਤਨਿ ਚਕ੍ਰ ਬਣਾਏ॥
ਅੰਤਰ ਕੀ ਮਲੁ ਕਬ ਹੀ ਨ ਜਾਏ॥੧॥.....
ਧੂੰਅਰ ਤਾਪ ਗੇਰੀ ਕੇ ਬਸਤ੍ਰਾ॥
ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ॥
ਦੇਸੁ ਛੋਡਿ ਪਰਦੇਸਹਿ ਧਾਇਆ॥
ਪੰਚ ਚੰਡਾਲ ਨਾਲੇ ਲੈ ਆਇਆ॥੪॥
ਕਾਨ ਫਰਾਇ ਹਿਰਾਏ ਟੂਕਾ॥
ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ॥
ਬਨਿਤਾ ਛੋਡਿ ਬਦ ਨਦਰਿ ਪਰ ਨਾਰੀ॥
ਵੇਸਿ ਨ ਪਾਈਐ ਮਹਾ ਦੁਖਿਆਰੀ॥੫॥
ਬੋਲੈ ਨਾਹੀ ਹੋਇ ਬੈਠਾ ਮੋਨੀ॥
ਅੰਤਰਿ ਕਲਪ ਭਵਾਈਐ ਜੋਨੀ॥
ਅੰਨ ਤੇ ਰਹਤਾ ਦੁਖੁ ਦੇਹੀ ਸਹਤਾ॥
ਹੁਕਮੁ ਨ ਬੂਝੈ ਵਿਆਪਿਆ ਮਮਤਾ॥੬॥

*(ਪ੍ਰਭਾਤੀ ਮਹਲਾ ੫, ਅਸਟਪਦੀਆ, ਪੰਨਾ ੧੩੪੮)*

## ਸੁੱਖ ਦਾ ਗ਼ਲਤ ਆਦਰਸ਼

ਕੁਦਰਤ ਨੇ ਸਾਡਾ ਸਰੀਰ ਅਜਿਹਾ ਨਹੀਂ ਬਣਾਇਆ ਕਿ ਸਾਨੂੰ 'ਸੁੱਖ'

ਦੀ ਲੋੜ ਹੀ ਨਾ ਹੋਵੇ, ਸੁੱਖ ਤੇ ਖ਼ੁਸ਼ੀ ਹਿਰਦੇ ਨੂੰ ਖਿੜਾਉਂਦੇ ਹਨ। ਖ਼ੁਸ਼ੀ ਤੋਂ ਬਿਨਾ ਜੀਵ ਰਹਿ ਨਹੀਂ ਸਕਦਾ। ਪਰ ਖ਼ੁਸ਼ੀ ਦੀ ਭਾਲ ਠੀਕ ਤਰੀਕੇ ਨਾਲ ਕਰਨੀ ਚਾਹੀਦੀ ਹੈ। ਮੇਰੇ ਇਕ ਮਿੱਤਰ ਨੂੰ, ਜਿਸ ਦੀ ਉਮਰ ਪੰਜਾਹ ਸਾਲ ਦੇ ਕਰੀਬ ਸੀ, ਦੋਹਾਂ ਮੋਢਿਆਂ ਵਿਚ ਕੋਈ ਅਜਿਹੀ ਤਕਲੀਫ਼ ਹੋਈ ਕਿ ਉਹ ਆਪਣੇ ਮੋਢੇ ਹਿਲਾ ਹੀ ਨਹੀਂ ਸੀ ਸਕਦਾ। ਮੈਂ ਉਸ ਨੂੰ ਸਲਾਹ ਦਿੱਤੀ ਕਿ ਮੋਢਿਆਂ ਦੀ ਵਰਜ਼ਸ਼ ਕਰੇ। ਉਹ ਮੇਰੀ ਤਜਵੀਜ਼ 'ਤੇ ਬੜਾ ਹੈਰਾਨ ਹੋਇਆ ਤੇ ਆਖਣ ਲੱਗਾ, "ਮੈਂ ਤਾਂ ਮੋਢੇ ਹਿਲਾ ਹੀ ਨਹੀਂ ਸਕਦਾ, ਇਹ ਵਰਜ਼ਸ਼ ਵਾਲਾ ਕਸ਼ਟ ਮੈਂ ਕਿਵੇਂ ਝੱਲ ਸਕਦਾ ਹਾਂ ?" ਪਰ ਮੈਂ ਫਿਰ ਕਿਹਾ, "ਨਹੀਂ, ਉਠੋ, ਇਹ ਕਸ਼ਟ ਨਹੀਂ ਹੈ, ਤੁਸੀ ਸੁੱਖ ਦਾ ਖ਼ਿਆਲ ਗ਼ਲਤ ਬਣਾਈ ਬੈਠੇ ਹੋ, ਇਹ ਕਸ਼ਟ ਝੱਲਿਆਂ ਹੀ ਤੁਸੀ ਸੁਖੀ ਹੋਵੋਗੇ।" ਜਦੋਂ ਜੋਗਾ-ਭਿਆਸ ਦੇ ਤਰੀਕੇ ਅਨੁਸਾਰ ਉਸ ਨੇ ਮੋਢਿਆਂ ਵਾਲਾ 'ਆਸਣ' ਕੀਤਾ ਤਾਂ ਤਿੰਨ ਚਾਰ ਦਿਨਾਂ ਵਿਚ ਹੀ ਨਵਾਂ ਨਰੋਆ ਹੋ ਗਿਆ। ਸੋ, ਅਸੀ ਆਮ ਤੌਰ 'ਤੇ ਸੁੱਖ ਦਾ ਆਦਰਸ਼ ਗ਼ਲਤ ਬਣਾਈ ਰੱਖਦੇ ਹਾਂ। ਜਾਣ-ਬੁਝ ਕੇ ਦੁੱਖ ਨਹੀਂ ਸਹਾਰਨੇ, ਸੁੱਖ ਦੇ ਆਦਰਸ਼ ਨੂੰ ਠੀਕ ਕਰਨਾ ਹੈ।

ਸ਼ਹਿਰਾਂ ਦਾ ਗੰਦਾ ਪਾਣੀ ਤੇ ਟੱਟੀਆਂ ਦਾ ਗੰਦ ਰੋਗਾਂ ਦਾ ਵੱਡਾ ਕਾਰਨ ਬਣ ਸਕਦਾ ਹੈ। ਜੇ ਇਸ ਨੂੰ ਸ਼ਹਿਰਾਂ ਤੋਂ ਬਹੁਤ ਦੂਰ ਲੈ ਜਾਣਾ ਚਾਹੀਏ, ਤਾਂ ਭੀ ਸ਼ਹਿਰ ਦੇ ਵਸਨੀਕਾਂ ਉਤੇ ਭਾਰਾ ਖ਼ਰਚ ਪੈਂਦਾ ਹੈ। ਜੇ ਇਸ ਨੂੰ ਸ਼ਹਿਰੋਂ ਬਾਹਰ ਖੇਤੀ ਵਿਚ ਵਰਤੀਏ, ਤਾਂ ਇਹ ਸਗੋਂ ਮਨੁੱਖ ਦੀ ਜ਼ਿੰਦਗੀ ਲਈ ਇਕ ਚੰਗਾ ਸਾਧਨ ਬਣ ਜਾਂਦਾ ਹੈ। ਪਰ ਜੇ ਇਹ ਪ੍ਰਚਾਰ ਕਰੀਏ ਕਿ ਇਹ ਗੰਦ ਆਪਣੇ ਆਪ ਵਿਚ ਮਨੁੱਖ ਲਈ ਸੁੱਖ ਦਾ ਵਸੀਲਾ ਹੈ ਤਾਂ ਕਿਸੇ ਨੇ ਇਹ ਨਹੀਂ ਮੰਨਣਾ ਕਿ ਇਸ ਗੰਦ ਨੂੰ ਘਰਾਂ ਤੇ ਵਸਤੀਆਂ ਤੋਂ ਦੂਰ ਪਰੇ ਨਾ ਲੈ ਜਾਈਏ। ਸਹੀ ਰਸਤਾ ਇਹੀ ਹੈ ਕਿ ਇਸ ਦੇ ਸੁੱਖਦਾਈ ਬਣਨ ਦਾ ਵਸੀਲਾ ਭਾਲੀਏ।

### ਸ਼ਰਧਾ ਦੀ ਟੇਕ

ਭਾਵੇਂ ਦਿਨੋ-ਦਿਨ ਸਾਇੰਸ ਬੜੀ ਵਧ ਰਹੀ ਹੈ, ਫਿਰ ਭੀ ਆਪਣੀ ਉੱਨਤੀ ਦੇ ਨਾਲ ਨਾਲ ਇਹੰ ਗੱਲ ਪ੍ਰਤੱਖ ਸਿਖਾ ਰਹੀ ਹੈ ਕਿ ਕੁਦਰਤ ਦੀਆਂ ਸਭ ਚੀਜ਼ਾਂ ਦਾ ਅਸਲ ਰਾਜ਼ ਸਾਡੀਆਂ ਇਹਨਾਂ ਅੱਖਾਂ ਗੋਚਰਾ ਨਹੀਂ ਹੋ ਸਕਦਾ। ਮਨੁੱਖਾਂ ਨੇ ਨਿਰਾ 'ਅੱਖਾਂ' ਨਾਲ ਨਹੀਂ ਤੁਰਨਾ, ਸ਼ਰਧਾ ਨਾਲ ਭੀ ਚੱਲਣਾ ਹੈ, ਅਤੇ ਧਰਮ

ਦੇ ਰਸਤੇ ਵਿਚ ਇਹ ਸਭ ਤੋਂ ਪਹਿਲੀ ਸਿੱਖਿਆ ਹੈ। ਸੋ, ਇਸ ਮਨੁੱਖ-ਜੀਵਨ ਨੂੰ ਸਮਝਣ ਲਈ ਨਿਰਾ ਇਹਨਾਂ ਅੱਖਾਂ ਤੋਂ ਕੰਮ ਨਾ ਲਈਏ, ਇਸ ਸ਼ਰਧਾ ਦੀ ਭੀ ਲੋੜ ਹੈ ਕਿ :

**ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥੨੫॥**
*(ਜਪੁਜੀ ਸਾਹਿਬ)*

ਅਸੀ ਦੁਖੀ ਤਦੋਂ ਹੀ ਹੁੰਦੇ ਹਾਂ, ਜਦੋਂ ਸੁੱਖ ਦਾ ਮਿਆਰ ਨਿਰਾ ਆਪਣੀ 'ਸਮਝ' ਅਨੁਸਾਰ ਹੀ ਬਣਾਉਂਦੇ ਹਾਂ। ਮਿਲਟਨ (Milton) ਇਕ ਬੜਾ ਮਸ਼ਹੂਰ ਕਵੀ ਹੋ ਗੁਜ਼ਰਿਆ ਹੈ। ਉਸ ਦੀਆਂ ਅੱਖਾਂ ਮਾਰੀਆਂ ਗਈਆਂ। ਆਪਣੇ ਅੰਨ੍ਹੇ ਹੋਣ 'ਤੇ ਉਸ ਨੇ ਇਕ ਬੜੀ ਉੱਚੇ ਦਰਜੇ ਦੀ ਕਵਿਤਾ ਲਿਖੀ। ਅੰਨ੍ਹੇ ਹੋਣ ਦੇ ਦੁੱਖ-ਕਲੇਸ਼ ਦੱਸ ਕੇ ਮਾਲਕ ਦੀ ਰਜ਼ਾ ਵਿਚ ਆਉਂਦਾ ਹੈ ਤੇ ਆਖਦਾ ਹੈ ਕਿ ਇਕ ਨੇਤ੍ਰ-ਹੀਨ ਮਨੁੱਖ ਭਾਵੇਂ ਪਰ-ਅਧੀਨ ਜਿਹਾ ਹੋ ਜਾਂਦਾ ਹੈ, ਪਰ ਜੋ ਨਿਰੇ ਖੜੋਤੇ ਉਡੀਕਦੇ ਹੀ ਹਨ, ਉਹ ਭੀ ਮਾਲਕ ਦੀ ਇਸ ਸ੍ਰਿਸ਼ਟੀ ਵਿਚ ਕੋਈ ਨਾ ਕੋਈ ਸੇਵਾ ਕਰ ਰਹੇ ਹਨ—They also serve who stand and wait.

ਜਗਤ ਦੇ ਇਹਨਾਂ ਦੁੱਖ-ਕਲੇਸ਼ਾਂ ਨੂੰ ਗਹੁ ਨਾਲ ਵੇਖ ਕੇ ਭੀ ਹਜ਼ਰਤ ਈਸਾ ਆਪਣੇ ਪਰਮਾਤਮਾ ਬਾਰੇ ਇਹ ਹੀ ਆਖਦੇ ਹਨ ਕਿ ਉਸ ਦਾ ਰਵੱਈਆ ਇਕ-ਸਾਰ (ਪਿਆਰ ਵਾਲਾ) ਹੀ ਹੈ—Behold ! my ways are equal, saith The Lord.

ਜੇ ਇਹ ਨਾ ਹੋਵੇ ਤਾਂ ਅਕਾਲ ਪੁਰਖ ਉਤੇ ਦੂਸ਼ਨ ਆਉਂਦਾ ਹੈ। ਸੋ, ਦੁਨੀਆ ਵਿਚ ਜਿਤਨਾ 'ਦੁੱਖ' ਹੈ, ਉਹ ਦਾਰੂ ਹੀ ਹੈ।

## ਵੱਡੇ ਤੋਂ ਵੱਡਾ ਸੁੱਖ

ਅਕਾਲ ਪੁਰਖ ਜਗਤ ਦੇ ਦੁੱਖਾਂ ਤੋਂ ਪਰੇ ਹੈ, ਪਰ ਫਿਰ ਭੀ ਇਹ ਇਕ ਅਚਰਜ ਖੇਡ ਹੈ ਕਿ ਜਦੋਂ ਉਹ ਗੁਰੂ ਰੂਪ ਹੋ ਕੇ ਸਾਡੇ ਸਾਹਮਣੇ ਦਿੱਸਦਾ ਹੈ ਤਾਂ ਸੜਦੀ ਲੋਹ ਉਤੇ ਬੈਠਾ ਹੈ, ਜਰਵਾਣੇ ਦੀ ਕੈਦ ਵਿਚ ਹੈ, ਤੇ ਆਪਣੇ ਸਾਹਮਣੇ ਆਪਣੇ ਜਿਗਰ ਦੇ ਟੁਕੜੇ ਸ਼ਹੀਦ ਕਰਾ ਰਿਹਾ ਹੈ। ਆਪਣੀ ਬੇਅੰਤਤਾ ਵਾਲਾ ਰੂਪ ਉਤਾਰ ਕੇ ਸਾਡੇ ਵਾਂਗ ਮਨੁੱਖ-ਰੂਪ ਧਾਰ ਕੇ ਗੁਰੂ-ਰੂਪ ਵਿਚ ਸਾਨੂੰ ਆਪਣਾ

ਆਪ ਵਿਖਾਉਂਦਾ ਹੈ। ਉਹ ਸੁੱਖ-ਸਾਗਰ ਹੀ ਹੈ। ਤਾਂ ਫਿਰ, ਵੱਡੇ ਤੋਂ ਵੱਡਾ ਸੁੱਖ ਜੋ ਉਸ ਦੇ ਪਾਸ ਹੈ, ਜਾਂ, ਸਾਨੂੰ ਦੇ ਸਕਦਾ ਹੈ, ਉਹੀ ਹੈ ਜਿਸ ਵਿਚ 'ਕੁਰਬਾਨੀ' ਭਰੀ ਪਈ ਹੈ।

## ਪਿਆਰ ਤੇ ਕੁਰਬਾਨੀ

ਉਸ ਨੂੰ ਇਹ ਦੁੱਖ-ਕਲੇਸ਼ ਕਿਉਂ ਨਹੀਂ ਪ੍ਰਤੀਤ ਹੁੰਦਾ ? ਇਸ ਵਾਸਤੇ ਕਿ ਉਸ ਦਾ 'ਪਿਆਰ' ਦਾ ਪ੍ਰਵਾਹ ਪ੍ਰਬਲ ਹੈ, ਜਿਸ ਕਰਕੇ ਸਾਰੀ 'ਕੁਰਬਾਨੀ' ਖ਼ੁਸ਼ੀ ਵਿਚ ਬਦਲ ਜਾਂਦੀ ਹੈ। ਜੀਊਣ ਦੀ ਕਿਸ ਨੂੰ ਲੋੜ ਨਹੀਂ ? ਪਰ ਜੇ ਮਨੁੱਖ ਕਿਸੇ ਦੂਜੇ ਦੀ ਖ਼ਾਤਰ ਆਪਣੀ ਜਿੰਦ ਵਾਰਦਾ ਹੈ, ਉਹ ਭੀ ਇਸ 'ਕੁਰਬਾਨੀ' ਵਿਚ ਕੋਈ ਸੁੱਖ ਹੀ ਵੇਖਦਾ ਹੈ, ਜਿਸ ਨੂੰ ਆਮ ਮਨੁੱਖ ਸਮਝ ਨਹੀਂ ਸਕਦੇ।

ਜੇ ਮਨੁੱਖ ਕਿਸੇ ਉੱਚੇ ਜਜ਼ਬੇ ਜਾਂ ਜੋਸ਼ ਵਿਚ ਹੋਵੇ ਤਾਂ ਉਹ ਕਲੇਸ਼, ਜੋ ਸਧਾਰਨ ਹਾਲਤ ਵਿਚ ਦੁੱਖਦਾਈ ਜਾਪਦੇ ਹਨ, ਪੋਂਹਦੇ ਹੀ ਨਹੀਂ, ਕਈ ਵਾਰੀ ਸਗੋਂ ਸੁੱਖਦਾਈ ਲੱਗਦੇ ਹਨ। ਨੌਂ-ਸ਼ਾਹੀਏ ਫ਼ਕੀਰ ਵਜਦ ਵਿਚ ਆ ਕੇ ਭੱਖਦੇ ਲੋਹੇ ਨੂੰ ਹੱਥ ਵਿਚ ਫੜ ਲੈਂਦੇ ਹਨ, ਅੰਗਿਆਰ ਮੂੰਹ ਵਿਚ ਪਾ ਲੈਂਦੇ ਹਨ। 'ਪਿਆਰ' ਦੇ ਵਲਵਲੇ ਵਿਚ ਆ ਕੇ ਮਨੁੱਖ ਆਪਣੇ ਪਿਆਰੇ ਲਈ ਕਈ ਕਸ਼ਟ ਸਹਾਰਦਾ ਹੈ, ਤੇ ਸਹਾਰ ਸਹਾਰ ਕੇ ਖ਼ੁਸ਼ ਹੁੰਦਾ ਹੈ।

ਪਰ 'ਪਿਆਰ' ਦਾ ਜਜ਼ਬਾ ਤਦੋਂ ਹੀ ਵਧੀਕ ਸੁਆਦਲਾ ਲੱਗਦਾ ਹੈ, ਜਦੋਂ 'ਪਿਆਰ' ਦੀ ਖ਼ਾਤਰ ਕੁਝ 'ਆਪਾ' ਵਾਰਨ ਦਾ ਸਮਾ ਮਿਲਦਾ ਰਹੇ। ਵੇਖੋ 'ਮਾਂ ਦੀ ਕੁਰਬਾਨੀ'। ਆਪਣੇ ਸਾਰੇ ਸੁੱਖ ਵਾਰਦੀ ਹੈ ਤੇ ਜਿਉਂ ਜਿਉਂ ਇਹ ਕੁਰਬਾਨੀ ਕਰਦੀ ਹੈ, ਤਿਉਂ ਤਿਉਂ ਬੱਚੇ ਨਾਲ ਪਿਆਰ ਦੀ ਗੰਢ ਵਧੀਕ ਪੱਕੀ ਹੁੰਦੀ ਜਾਂਦੀ ਹੈ। 'ਪਿਆਰ' ਤੇ 'ਕੁਰਬਾਨੀ' ਦਾ ਸਾਕ ਬੜਾ ਡੂੰਘਾ ਹੈ, ਤਾਹੀਏਂ ਸਾਹਿਬ ਗੁਰੂ ਨਾਨਕ ਦੇਵ ਜੀ ਹੁਕਮ ਕਰਦੇ ਹਨ:

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥**
**ਸਿਰੁ ਦੀਜੈ ਕਾਣਿ ਨ ਕੀਜੈ ॥੨੦॥** *(ਸਲੋਕ ਵਾਰਾਂ ਤੇ ਵਧੀਕ, ਪੰਨਾ ੧੪੧੨)*

ਕੁਦਰਤ ਨੇ ਇਨਸਾਨੀ ਸੁਭਾਵ ਐਸੇ ਬਣਾਏ ਹਨ ਕਿ ਸਾਡੇ ਅੰਦਰ ਪਿਆਰ ਦਾ ਵਲਵਲਾ ਤਦੋਂ ਹੀ ਉੱਠਦਾ ਹੈ, ਜਦੋਂ ਅਸੀ 'ਕੁਰਬਾਨੀ' ਕਰੀਏ। ਆਮ ਤੌਰ 'ਤੇ ਅਸੀ ਉਸ ਮਨੁੱਖ ਤੋਂ ਘਿਰਣਾ ਕਰਦੇ ਹਾਂ, ਜੋ 'ਪਿਆਰ' ਤੋਂ ਕੇਵਲ ਇਹੀ ਭਾਵ ਸਮਝਦਾ ਹੈ ਕਿ ਉਸ ਨੂੰ ਹੀ ਕੋਈ ਪਿਆਰ ਕਰੇ, ਉਸੇ ਦੇ ਸੁੱਖ ਦੀ ਖ਼ਾਤਰ ਹੀ ਕੋਈ ਹੋਰ ਧਿਰ ਕਸ਼ਟ ਸਹਾਰੇ, ਉਸ ਦੇ ਆਪਣੇ ਆਪ ਨੂੰ ਹੀ ਸੁੱਖ-ਅਨੰਦ ਮਿਲੇ।

ਇਸ ਉੱਪਰ-ਦਿੱਤੇ ਸਾਰੇ ਖ਼ਿਆਲ ਨੂੰ ਅੱਖਾਂ ਅੱਗੇ ਰੱਖ ਕੇ ਵੇਖੀਏ ਕਿ ਸੰਸਾਰ ਦੇ ਦੁੱਖ-ਕਲੇਸ਼ਾਂ ਦਾ ਕੀ ਭਾਵ ਹੈ। ਕੀ ਇਹ ਠੀਕ ਨਹੀਂ ਹੈ ਕਿ ਮਨੁੱਖ ਦੇ ਆਪਣੇ ਅੰਦਰ ਕੋਈ ਘਾਟਾ ਹੈ, ਜਿਸ ਕਰਕੇ ਉਹ 'ਦੁੱਖ' ਅਨੁਭਵ ਕਰਦਾ ਹੈ ? ਨਹੀਂ ਤਾਂ, ਉਹ ਦੁਨੀਆ ਨੂੰ 'ਸੁਹਾਵਾ ਬਾਗ਼' ਦੇਖਦਾ।

ਅਸੀ ਵੇਖ ਚੁੱਕੇ ਹਾਂ ਕਿ 'ਪੂਰਨ ਸੁੱਖ' ਦੇ ਦੋ ਅੰਗ ਹਨ : 'ਕੁਰਬਾਨੀ' (ਦੁੱਖ ਸਹਾਰਨੇ) ਤੇ 'ਪਿਆਰ'। ਜਗਤ ਵਿਚ 'ਦੁੱਖ ਸਹਿਣੇ' (ਕੁਰਬਾਨੀ) ਤਾਂ ਮਨੁੱਖ ਦੇ ਭਾਗਾਂ ਵਿਚ ਪ੍ਰਤੱਖ ਦਿੱਸ ਰਹੇ ਹਨ, ਦੂਜਾ ਅੰਗ (ਪਿਆਰ) ਭੀ ਮੌਜੂਦ ਹੋਣਾ ਜ਼ਰੂਰੀ ਹੈ। ਸਾਹਿਬ ਫ਼ੁਰਮਾਉਂਦੇ ਹਨ :

**ਬਧਾ ਚਟੀ ਜੋ ਭਰੇ, ਨਾ ਗੁਣੁ ਨਾ ਉਪਕਾਰੁ ॥**
**ਸੇਤੀ ਖੁਸੀ ਸਵਾਰੀਐ, ਨਾਨਕ ਕਾਰਜੁ ਸਾਰੁ ॥੩॥**

*(ਵਾਰ ਸੂਹੀ, ਮ: ੨, ਪੰਨਾ ੭੮੭)*

## ਮਿੱਠੇ ਬੋਲ

ਇਕ ਵਪਾਰੀ ਧਨ ਖੱਟਦਾ ਹੈ, ਉਸ ਖੱਟੀ ਵਿਚੋਂ ਕਈ ਲੋੜਵੰਦ ਦੁਖੀ ਗ਼ਰੀਬ ਭਗਤਾਂ ਦੀ ਸੇਵਾ ਭੀ ਕਰਦਾ ਹੈ। ਦੇਵ-ਨੇਤ ਨਾਲ ਉਸ ਮਨੁੱਖ ਨੂੰ ਆਪਣੇ ਵਿਹਾਰ-ਕਾਰ ਵਿਚ ਘਾਟਾ ਪੈ ਜਾਂਦਾ ਹੈ। ਹੁਣ ਹੱਥ ਤੰਗ ਹੋ ਜਾਣ ਕਰਕੇ ਉਹ ਦੂਜਿਆਂ ਦੀ ਸੇਵਾ ਕਰਨ ਜੋਗਾ ਨਹੀਂ ਰਿਹਾ। ਆਪਣੇ ਉਤੇ ਆਈ ਇਹ ਤੰਗੀ ਤਾਂ ਸਹਿਣੀ ਹੀ ਸੀ, ਹੋਰ ਲੋੜਵੰਦ ਭਗਤਾਂ ਦੀ ਸੇਵਾ ਨਾ ਕਰ ਸਕਣਾ ਉਸ ਨੂੰ ਬੜਾ ਦੁੱਖਦਾਈ ਜਾਪਦਾ ਹੈ। ਪਰ ਇਥੇ ਇਹ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਜੇ ਮਨੁੱਖ ਆਪਣੀ ਗ਼ਰੀਬੀ ਤੰਗੀ ਦੇ ਕਾਰਨ ਮਾਇਆ ਨਹੀਂ ਦੇ ਸਕਦਾ, ਉਸ ਦੇ ਮਿੱਠੇ ਬੋਲ ਤੇ ਸ਼ੁਭ ਵਾਸ਼ਨਾ ਤਾਂ ਉਸ ਪਾਸੋਂ ਕੋਈ ਖੋਹ ਨਹੀਂ ਸਕਦਾ।

ਕਈ ਹਿਰਦਿਆਂ ਨੂੰ ਮਿੱਠੇ ਬੋਲਾਂ ਨਾਲ ਹੀ ਠੰਢ ਪਾਈ ਜਾ ਸਕਦੀ ਹੈ।

## ਬੀਤ ਚੁੱਕੇ ਜੀਵਨ ਤੋਂ ਸਿੱਖਿਆ

ਜੇ ਕਿਸੇ ਵੇਲੇ ਅਸੀ ਆਪਣੇ ਪੈਦਾ ਕਰਨ ਵਾਲੇ ਪ੍ਰਭੂ ਨੂੰ ਦੋਸ਼ ਦੇ ਰਹੇ ਹਾਂ, ਤਾਂ ਉਸ ਵੇਲੇ ਆਪਣੇ ਬੀਤ-ਚੁੱਕੇ ਜੀਵਨ ਦੇ ਸਮੇ ਨੂੰ ਅੱਖਾਂ ਅੱਗੇ ਲਿਆਵੀਏ। ਕਈ ਅਜਿਹੇ ਸਮੇ ਤੇ ਘਟਨਾਵਾਂ ਦਿੱਸ ਆਉਣਗੀਆਂ, ਜਿੱਥੇ ਦਾਤਾਰ-ਪ੍ਰਭੂ ਸਾਡੇ ਉਤੇ ਬੜੀ ਮਿਹਰ ਕਰਦਾ ਰਿਹਾ ਹੈ, ਸਾਨੂੰ ਉਸ ਨੇ ਕਈ ਥਾਈਂ ਮੌਤ ਦੇ ਮੂੰਹੋਂ ਬਚਾਇਆ, ਕਈ ਕਸ਼ਟ ਆਏ, ਜਾਪੇ, ਜੋ ਪਿਛੋਂ ਸੁੱਖਦਾਈ ਸਾਬਤ ਹੋਏ। ਪਿਛਲੀ ਜ਼ਿੰਦਗੀ ਨੂੰ ਇਉਂ ਵਿਚਾਰਿਆਂ ਅਸੀ ਪਰਮਾਤਮਾ ਨੂੰ ਦੋਸ਼ ਦੇਣੋਂ ਹਟ ਜਾਵਾਂਗੇ।

## ਜੀਵਨ ਸੰਗ੍ਰਾਮ

ਜੁੱਧ ਮਚਿਆ ਹੋਇਆ ਹੋਵੇ, ਰਣ-ਭੂਮੀ ਵਿਚ ਜੇ ਇਕ ਪਾਸੇ ਦੇ ਕੁਝ ਸਿਪਾਹੀ ਘਬਰਾ ਕੇ ਭੱਜ ਤੁਰਨ ਤਾਂ ਸਾਰੀ ਫ਼ੌਜ ਹੀ ਘਾਬਰ ਕੇ ਦਿਲ ਛੱਡ ਦੇਂਦੀ ਹੈ, ਤੇ ਸੁੱਧ ਭੁਲਾ ਕੇ ਜੀ-ਭਿਆਣੀ ਨੱਸ ਪੈਂਦੀ ਹੈ। ਠੀਕ ਇਹੀ ਹਾਲ ਇਸ ਜੀਵਨ-ਸੰਗ੍ਰਾਮ ਵਿਚ ਮਨੁੱਖ ਦਾ ਹੁੰਦਾ ਹੈ। ਜੇ ਕਿਸੇ ਆਏ ਕਸ਼ਟ ਦੇ ਵੇਲੇ ਇਕ ਦੋ ਹੌਕੇ ਹੀ ਲਏ ਜਾਣ, ਤਾਂ ਉਹ ਕਸ਼ਟ ਹੋਰ ਵਧੀਕ ਭਿਆਨਕ ਜਾਪਣ ਲੱਗ ਪੈਂਦਾ ਹੈ, ਤੇ ਆਖ਼ਰ ਮਨੁੱਖ ਦੀ ਸਾਰੀ ਦਲੇਰੀ ਉਸ ਘਬਰਾਹਟ ਦੇ ਅੱਗੇ ਰੁੜ੍ਹ ਜਾਂਦੀ ਹੈ।

# ਰੱਬੀ ਕਾਰੀਗਰੀ

## ਅਸਚਰਜ ਚੀਜ਼ਾਂ (ਵਿਸਮਾਦ ਜਨਕ)

ਕੁਦਰਤ ਦੀ ਕਾਰੀਗਰੀ ਨੂੰ ਰਤਾ ਗਹੁ ਨਾਲ ਵੇਖੀਏ, ਤਾਂ ਬੇਅੰਤ ਐਸੀਆਂ ਅਚਰਜ ਚੀਜ਼ਾਂ ਨਜ਼ਰੇ ਪੈਂਦੀਆਂ ਹਨ, ਜੋ ਹੈਰਾਨ ਕਰ ਦੇਂਦੀਆਂ ਹਨ, ਜੋ 'ਵਿਸਮਾਦ' ਹਾਲਤ ਵਿਚ ਲੈ ਅੱਪੜਦੀਆਂ ਹਨ। ਸਾਇੰਸ ਵਾਲੇ ਦੱਸਦੇ ਹਨ ਕਿ ਇਕ ਰੁੱਖ 'ਸੀਕੋਈਆ' (Sequoia) ਐਸਾ ਹੈ ਜੋ ਤਿੰਨ ਹਜ਼ਾਰ ਸਾਲ ਤਕ ਹਰਾ ਰਹਿੰਦਾ ਹੈ। ਇੰਗਲਿਸਤਾਨ ਦੇ ਸਮੁੰਦਰਾਂ ਵਿਚ ਇਕ ਮੱਛੀ ਹੈ, ਜਿਸ ਨੂੰ 'ਲੀਡੀਆ' (Luidia) ਆਖਦੇ ਹਨ। ਇਹ ਮੱਛੀ ਇਕ ਸਾਲ ਵਿਚ ਵੀਹ ਕਰੋੜ ਅੰਡੇ ਦੇਂਦੀ ਹੈ। ਅਫ਼ਰੀਕਾ ਵਿਚ ਕਈ ਰੁੱਖ ਐਸੇ ਵੇਖੇ ਗਏ ਹਨ ਜੋ ਮੱਖੀਆਂ ਫੜ ਕੇ ਖਾ ਜਾਂਦੇ ਹਨ। ਸਮੁੰਦਰਾਂ ਵਿਚ ਇਕ ਨਰ-ਵੇਲ ਮੱਛੀ ਹੈ, ਇਸ ਦਾ ਦੰਦ ਨੌਂ ਫੁੱਟ ਲੰਮਾ ਹੁੰਦਾ ਹੈ। ਕਈ ਪੰਛੀ ਐਸੇ ਹਨ ਜੋ ਇਕ ਮਿੰਟ ਵਿਚ ਇਕ ਮੀਲ ਉੱਡ ਸਕਦੇ ਹਨ। ਕਛੂਕੁੰਮਾ ਸੌ ਸਾਲ ਤਕ ਜੀਉਂਦਾ ਰਹਿ ਸਕਦਾ ਹੈ। ਸਮੁੰਦਰ ਵਿਚ ਇਕ ਮੱਛੀ ਹੈ ਜਿਸ ਨੂੰ 'ਪਿਰੋ-ਸਮ' (Pyrosome) ਕਹਿੰਦੇ ਹਨ। ਜਦੋਂ ਇਹ ਮੱਛੀ ਤਰਦੀ ਹੈ, ਇਸ ਦੇ ਸਰੀਰ ਵਿਚੋਂ ਇਤਨੀ ਰੌਸ਼ਨੀ ਪੈਦਾ ਹੁੰਦੀ ਹੈ ਕਿ ਤੁਸੀ ਜਹਾਜ਼ ਦੇ ਹਨੇਰੇ ਕਮਰੇ ਵਿਚ ਬੈਠੇ ਕਿਤਾਬ ਦਾ ਫ਼ਿਕਰਾ ਪੜ੍ਹ ਸਕਦੇ ਹੋ। ਹੈਜ਼ੇ ਦਾ ਜਿਰਮ ਇਕ ਦਿਨ ਵਿਚ ਇਤਨੇ ਹੋਰ ਜਿਰਮ ਪੈਦਾ ਕਰ ਦੇਂਦਾ ਹੈ ਕਿ ਇਹਨਾਂ ਨੂੰ ਗਿਣਨ ਵਾਸਤੇ ਪਾਂਜੇ ਦੇ ਹਿੰਦਸੇ ਨਾਲ ਬਾਈ ਸਿਫ਼ਰਾਂ ਹੋਰ ਲਾਣੀਆਂ ਪੈਂਦੀਆਂ ਹਨ।

ਕੁਦਰਤ ਵਿਚ ਸੈਂਕੜੇ ਐਸੀਆਂ 'ਵਿਸਮਾਦ-ਜਨਕ' ਮਿਸਾਲਾਂ ਮਿਲਦੀਆਂ ਹਨ, ਤੇ ਸਾਇੰਸ ਦੀ ਖੋਜ ਨਾਲ ਦਿਨੋ-ਦਿਨ ਇਨ੍ਹਾਂ ਦੀ ਗਿਣਤੀ ਵਧ ਰਹੀ ਹੈ।

## ਵਿਸਮਾਦ ਅਵਸਥਾ ਕੀ ਹੈ?

ਇਥੇ ਰਤਾ ਇਹ ਸੋਚਣ ਦੀ ਲੋੜ ਹੈ ਕਿ 'ਵਿਸਮਾਦ ਅਵਸਥਾ' ਕੀ ਹੈ। 'ਵਿਸਮਾਦ' ਹਾਲਤ ਉਹ ਨਹੀਂ ਹੈ ਜਦੋਂ ਅਸੀ ਕੋਈ ਐਸੀ ਚੀਜ਼ ਵੇਖਦੇ ਹਾਂ ਜਿਸ ਦੀ ਸਾਨੂੰ ਸਮਝ ਨਹੀਂ ਆਉਂਦੀ, ਜਾਂ, ਜਦੋਂ ਕੋਈ ਅਜਿਹੀ ਘਟਨਾ ਵੇਖਦੇ ਹਾਂ ਜੋ ਸਾਡੇ ਖ਼ਿਆਲ-ਅਨੁਸਾਰ ਹੋ ਹੀ ਨਹੀਂ ਸੀ ਸਕਦੀ, ਜਿਵੇਂ ਜਦੋਂ ਸਾਨੂੰ ਇਹ ਦੱਸਿਆ ਜਾਏ ਕਿ ਮਗਰ-ਮੱਛ ਅੰਡੇ ਤੋਂ ਪੈਦਾ ਹੁੰਦਾ ਹੈ। ਇਕ ਸਾਇੰਸ-ਵੇਤਾ ਸਾਨੂੰ ਦੱਸਦਾ ਹੈ ਕਿ ਉੱਪਰ ਅਕਾਸ਼ ਵਿਚ ਦਿੱਸ ਰਹੇ ਤਾਰੇ ਸਾਥੋਂ ਲੱਖਾਂ ਕਰੋੜਾਂ ਮੀਲਾਂ ਦੀ ਵਿੱਥ 'ਤੇ ਹਨ, ਸਾਡਾ ਆਪਣਾ ਸੂਰਜ ਸਾਥੋਂ ਸਾਢੇ ਨੌਂ ਕਰੋੜ ਮੀਲ ਦੇ ਫ਼ਾਸਲੇ 'ਤੇ ਹੈ, ਇਕ ਤਾਰਾ 'ਬੀਟਲ ਜੀਊਜ਼' (Betelgeuse) ਇਤਨਾ ਵੱਡਾ ਹੈ ਕਿ ਸਾਡੀ ਧਰਤੀ ਤਾਂ ਕਿਤੇ ਰਹੀ, ਜਿਤਨੇ ਗੇੜ ਵਿਚ ਇਹ ਚੱਕਰ ਲਗਾਂਦੀ ਹੈ, ਉਹ ਸਾਰਾ ਚੱਕਰ ਭੀ ਉਸ ਤਾਰੇ ਵਿਚ ਸਮਾ ਸਕਦਾ ਹੈ। ਇਹੋ ਜਿਹੀਆਂ ਗੱਲਾਂ ਸੁਣ ਕੇ ਹੈਰਾਨੀ ਨਾਲ ਸਾਡਾ ਮੂੰਹ ਅੱਡਿਆ ਰਹਿ ਜਾਂਦਾ ਹੈ। ਪਰ ਇਸ ਦਾ ਨਾਂ 'ਵਿਸਮਾਦ ਅਵਸਥਾ' ਨਹੀਂ ਹੈ। ਠੀਕ ਭਾਵ ਵਿਚ ਉਸ ਕੁਦਰਤੀ ਗੁਣ ਨੂੰ ਅਸੀ 'ਵਿਸਮਾਦ-ਜਨਕ' ਕਹਿ ਸਕਦੇ ਹਾਂ, ਜਿਸ ਤੋਂ ਸਾਨੂੰ ਇਹ ਯਕੀਨ ਬਣ ਜਾਏ ਕਿ 'ਕੁਦਰਤ' ਬਹੁਤ ਹੀ ਡੂੰਘੀ ਹੈ, ਸਾਡੀ ਅਕਲ ਇਸ ਦੀ ਡੂੰਘਾਈ ਤਕ ਅਪੜਨ ਜੋਗੀ ਨਹੀਂ ਹੈ।

## ਕੁਦਰਤ ਭਾਂਤ-ਭਾਂਤ ਦੀ

ਕੁਦਰਤ ਦੀਆਂ 'ਵਿਸਮਾਦ-ਜਨਕ' ਸਿਫ਼ਤਾਂ ਕਈ ਕਿਸਮ ਦੀਆਂ ਹੋ ਸਕਦੀਆਂ ਹਨ, ਕਿਤੇ ਕਿਸਮ ਕਿਸਮ ਦੇ ਜੀਵ ਦਿੱਸ ਰਹੇ ਹਨ; ਜਿਸ ਜਲਵਾਯੂ ਵਿਚ ਜਾਓ, ਉਥੋਂ ਉਥੋਂ ਦੇ ਮੁਆਫ਼ਿਕ ਸਰੀਰਕ ਬਣਤਰ ਵਾਲੇ ਜੀਵ, ਪਾਣੀ ਵਿਚ ਹੋਰ ਕਿਸਮ ਦੇ, ਧਰਤੀ ਉਤੇ ਹੋਰ ਕਿਸਮ ਦੇ, ਤੇ ਹਵਾ ਵਿਚ ਉੱਡਣ ਵਾਲੇ ਹੋਰ ਕਿਸਮ ਦੇ। ਬਨਸਪਤੀ ਵੱਲ ਤੱਕੋ, ਬੇਅੰਤ ਕਿਸਮਾਂ ਹਨ। ਫੁੱਲਾਂ ਦੀ ਸੁੰਦਰਤਾ ਤੇ ਰੰਗਾਂ ਵੱਲ ਦੇਖੋ, ਨਵਿਆਂ ਤੋਂ ਨਵੇਂ। ਜਿਉਂ ਜਿਉਂ ਸਾਇੰਸ ਖੋਜ ਕਰਦੀ ਜਾ ਰਹੀ ਹੈ, ਕੁਦਰਤ ਹੋਰ ਡੂੰਘੀ ਜਾਪਦੀ ਹੈ, ਹੋਰ ਅਥਾਹ ਦਿੱਸਦੀ ਹੈ। ਸਾਹਿਬ ਫ਼ੁਰਮਾਉਂਦੇ ਹਨ:

**ਅਸੰਖ ਨਾਵ ਅਸੰਖ ਥਾਵ ॥**
**ਅਗੰਮ ਅਗੰਮ ਅਸੰਖ ਲੋਅ ॥**
**ਅਸੰਖ ਕਹਹਿ ਸਿਰਿ ਭਾਰੁ ਹੋਇ ॥.....**
**ਕੁਦਰਤਿ ਕਵਣ, ਕਹਾ ਵੀਚਾਰੁ ॥.....॥੧੯॥** *(ਜਪੁ ਜੀ ਸਾਹਿਬ)*

ਮਨੁੱਖ ਹੈਰਾਨ ਹੋ ਕੇ ਪੁੱਛਦਾ ਹੈ, "ਜੀਵਨ ਕੀ ਹੈ ?"

ਇਸੇ ਵਿਸਮਾਦ-ਜਨਕ ਕੁਦਰਤ ਨੂੰ ਵੇਖ ਕੇ ਸਤਿਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਸੀ :

**ਵੇਖਿ ਵਿਡਾਣੁ ਰਹਿਆ ਵਿਸਮਾਦੁ ॥**
**ਨਾਨਕ ਬੁਝਣੁ ਪੂਰੈ ਭਾਗਿ ॥** *(ਆਸਾ ਦੀ ਵਾਰ, ਪੰਨਾ ੪੬੪)*

ਇਸ ਸਲੋਕ ਦੀਆਂ ਪਹਿਲੀਆਂ ਤੁਕਾਂ ਇਹ ਹਨ :

**ਵਿਸਮਾਦੁ ਨਾਦ ਵਿਸਮਾਦੁ ਵੇਦ ॥**
**ਵਿਸਮਾਦੁ ਜੀਅ ਵਿਸਮਾਦੁ ਭੇਦ ॥**
**ਵਿਸਮਾਦੁ ਰੂਪ ਵਿਸਮਾਦੁ ਰੰਗ ॥**
**ਵਿਸਮਾਦੁ, ਨਾਗੇ ਫਿਰਹਿ ਜੰਤ ॥**
**ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥**
**ਵਿਸਮਾਦੁ, ਅਗਨੀ ਖੇਡਹਿ ਵਿਡਾਣੀ ॥** *(ਆਸਾ ਦੀ ਵਾਰ, ਪੰਨਾ ੪੬੩)*

ਸਧਾਰਨ ਮਨੁੱਖ ਇਹ ਤੁਕਾਂ ਪੜ੍ਹ ਕੇ ਸ਼ਾਇਦ ਇਹ ਖ਼ਿਆਲ ਕਰੇ ਕਿ ਕੁਦਰਤ ਦੀਆਂ ਇਹਨਾਂ ਚੀਜ਼ਾਂ ਵਿਚ ਉਹ ਕੀ ਹੈ ਜੋ 'ਵਿਸਮਾਦ' ਦਸ਼ਾ ਪੈਦਾ ਕਰ ਸਕੇ। ਪਰ ਅੱਜ ਦਾ ਸਾਇੰਸ-ਵੇਤਾ ਜਾਣਦਾ ਹੈ ਕਿ ਕੁਦਰਤ ਦੀ ਸਾਦਾ ਤੋਂ ਸਾਦਾ ਚੀਜ਼ 'ਵਿਸਮਾਦ' ਪੈਦਾ ਕਰਨ ਜੋਗੀ ਹੋ ਸਕਦੀ ਹੈ, ਜੇ ਸਾਨੂੰ ਉਸ ਦੀ ਬਾਬਤ ਕਾਫ਼ੀ ਵਾਕਫ਼ੀ ਹੋਵੇ।

ਇਸ ਦਾ ਭਾਵ ਇਹ ਨਹੀਂ ਕਿ ਹਰੇਕ ਚੀਜ਼ ਹਰੇਕ ਮਨੁੱਖ ਵਾਸਤੇ ਇਕੋ ਜਿਹੀ ਵਿਸਮਾਦ-ਜਨਕ ਹੈ। ਕਿਸੇ ਚੀਜ਼ ਦਾ ਸਾਡੇ ਮਨ ਉਤੇ ਡੂੰਘਾ ਪ੍ਰਭਾਵ ਪੈਣ ਵਾਸਤੇ ਤਿੰਨਾਂ ਗੱਲਾਂ ਦੀ ਲੋੜ ਪੈਂਦੀ ਹੈ :

(੧) ਸਾਡਾ ਆਪਣਾ ਮਨ ਕਿਤਨਾ ਕੁ ਅਸਰ ਗ੍ਰਹਿਣ ਕਰਨ ਜੋਗਾ ਹੈ।

(੨) ਸਾਨੂੰ ਉਸ ਚੀਜ਼ ਦੀ ਬਾਬਤ ਕਿਤਨੀ ਕੁ ਵਾਕਫ਼ੀ ਹੈ।

(੩) ਉਸ ਚੀਜ਼ ਵਿਚ ਕਿਤਨੇ ਤੇ ਕਿਹੋ ਜਿਹੇ ਗੁਣ ਹਨ।

## ਪਿਆਰ-ਖਿੱਚ ਪੰਛੀਆਂ ਵਿਚ ਭੀ

ਕਾਦਰ ਦੀ ਕੁਦਰਤ ਵਿਚੋਂ ਹੁਣ ਕੋਈ ਐਸੀ ਮਿਸਾਲ ਲੈ ਕੇ ਵੇਖੀਏ, ਜਿੱਥੇ ਅਸੀ ਇਹ ਆਖ ਸਕੀਏ ਕਿ ਇਹ ਸੱਚ-ਮੁੱਚ ਵਿਸਮਾਦ-ਜਨਕ ਹੈ। ਇਕ ਅੰਗਰੇਜ਼ ਲਿਖਾਰੀ ਸੀ.ਟੀ. ਹਡਸਨ ਨੇ ਇਕ ਕਿਤਾਬ ਲਿਖੀ ਹੈ ਜਿਸ ਦਾ ਨਾਂ ਹੈ—*ਪੰਛੀ ਤੇ ਮਨੁੱਖ* (Birds and Man)। ਇਸ ਪੁਸਤਕ ਵਿਚ ਉਹ ਲਿਖਦਾ ਹੈ—ਮੇਰੇ ਭਰਾ ਦਾ ਭੇਡਾਂ ਦਾ ਇਕ ਵਾੜਾ ਸੀ। ਬਸੰਤ ਦੀ ਰੁੱਤ ਸੀ, ਜਦੋਂ ਕੂੰਜਾਂ ਦੇ ਝੁੰਡਾਂ ਦੇ ਝੁੰਡ ਦੱਖਣ ਵੱਲ ਉੱਡਦੇ ਜਾ ਰਹੇ ਸਨ। ਪਰ, ਮੇਰੇ ਭਰਾ ਨੇ ਆਪਣੇ ਵਾੜੇ ਦੇ ਪਾਸ ਕੂੰਜਾਂ ਦਾ ਇਕ ਜੋੜਾ ਵੇਖਿਆ, ਜੋ ਉਹਨਾਂ ਝੁੰਡਾਂ ਤੋਂ ਪਿੱਛੇ ਰਹਿ ਗਿਆ ਤੇ ਅਜਬ ਤਰੀਕੇ ਨਾਲ ਖੇਤਾਂ ਵਿਚ-ਦੀ ਤੁਰਿਆ ਜਾ ਰਿਹਾ ਸੀ। ਮੇਰਾ ਭਰਾ ਹੈਰਾਨ ਜਿਹਾ ਹੋ ਕੇ ਉਹਨਾਂ ਪਿੱਛੇ ਪਿੱਛੇ ਹੋ ਤੁਰਿਆ। ਮਾਦਾ-ਕੂੰਜ ਦੱਖਣ ਦੀ ਸੇਧੇ (ਜਿੱਧਰ ਨੂੰ ਕੂੰਜਾਂ ਦੇ ਝੁੰਡ ਉੱਡ ਗਏ ਸਨ) ਤੁਰੀ ਜਾ ਰਹੀ ਸੀ ਤੇ ਉਸ ਦਾ ਕੂੰਜੋ-ਰਾਣਾ ਕੁਝ ਵਿੱਥ 'ਤੇ ਅੱਗੇ ਅੱਗੇ ਜਾ ਰਿਹਾ ਸੀ, ਪਰ ਬੜਾ ਘਬਰਾਇਆ ਹੋਇਆ। ਉਹ ਮੁੜ ਮੁੜ ਪਿੱਛੇ ਤੱਕਦਾ ਸੀ ਤੇ ਆਪਣੇ ਜੀਵਣ ਦੀ ਸਾਥਣ ਕੂੰਜ ਨੂੰ ਉੱਚੀ ਉੱਚੀ ਕੂਕਾਂ ਮਾਰਦਾ ਸੀ। ਕਦੇ ਕਦੇ ਉਹ ਉਤਾਂਹ ਅਕਾਸ਼ ਵਿਚ ਉੱਡ ਜਾਂਦਾ ਸੀ ਤੇ ਆਪਣੀ ਸਾਥਣ ਨੂੰ ਬੜੀ ਦਿਲ-ਖਿਚਵੀਂ ਦਰਦ-ਭਰੀ ਸੁਰ ਵਿਚ ਬੁਲਾਂਦਾ ਸੀ। ਪਰ ਵਿਚਾਰੀ ਕੂੰਜ ਦਾ ਇਕ ਬਾਜ਼ੂ ਟੁੱਟਾ ਹੋਇਆ ਸੀ, ਉਹ ਨਿਮਾਣੀ ਉੱਡ ਤਾਂ ਸਕਦੀ ਨਹੀਂ ਸੀ, ਹਾਂ, ਦੂਜੀਆਂ ਕੂੰਜਾਂ ਵਾਂਗ ਦੇਸਾਂਤਰ-ਗਮਨ ਦੀ ਖਿੱਚ ਦੀ ਪ੍ਰੇਰੀ ਹੋਈ ਇਹ ਹਜ਼ਾਰਾਂ ਮੀਲਾਂ ਦਾ ਲੰਮਾ ਪੈਂਡਾ ਤੁਰ ਕੇ ਮੁਕਾਣ ਦਾ ਜਤਨ ਕਰ ਰਹੀ ਸੀ। ਉਸ ਦਾ ਨਰ-ਸਾਥੀ ਕੂੰਜਾਂ ਦੇ ਝੁੰਡ ਤੋਂ ਵਿਛੋੜਾ ਤੱਕ ਕੇ ਤੜਪ ਉੱਠਦਾ ਸੀ, ਪਰ ਆਪਣੀ ਜ਼ਿੰਦਗੀ ਦੀ ਸਾਥਣ ਨੂੰ ਇਕੱਲਿਆਂ ਛੱਡ ਭੀ ਨਹੀਂ ਸੀ ਸਕਦਾ, ਤੇ ਦਰਦ-ਭਰੀਆਂ ਕੂਕਾਂ ਮਾਰਦਾ ਸੀ। ਹੈ ਨ ਵਿਸਮਾਦ-ਜਨਕ ?

## ਜੀਵਨ ਪਿਆਰ ਹੈ

ਕੁਦਰਤ ਦਾ ਚੇਤਨ ਸਜੀਵ ਤਬਕਾ ਅਜਿਹੀਆਂ ਦਰਦ ਤੇ ਬਿਰਹੋਂ ਭਰੀਆਂ ਘਟਨਾਵਾਂ ਨਾਲ ਭਰਿਆ ਪਿਆ ਹੈ, ਅਸੀ ਇਸ ਜੋੜੇ ਦੀ ਦਰਦ-ਭਰੀ ਵਿਥਿਆ ਨੂੰ 'ਵਿਸਮਾਦ-ਜਨਕ' ਕਿਉਂ ਆਖ ਰਹੇ ਹਾਂ? ਜਦੋਂ ਅਸੀ ਰਤਾ ਸੋਚਦੇ ਹਾਂ ਤਾਂ ਇਹ ਵਿਥਿਆ ਸਾਨੂੰ ਇਸ ਵਾਸਤੇ ਵਿਸਮਾਦ ਪੈਦਾ ਕਰਨ ਵਾਲੀ ਦਿੱਸਦੀ ਹੈ ਕਿ ਪੰਛੀਆਂ ਤੇ ਮਨੁੱਖਾਂ ਦੇ ਰਵੱਈਏ ਤੇ ਸੁਭਾਵ ਵਿਚ ਇਕ ਹੈਰਾਨ ਕਰਨ ਵਾਲੀ ਸਾਂਝ ਜ਼ਾਹਰ ਕਰਦੀ ਹੈ। ਅਸੀ ਵੇਖਦੇ ਹਾਂ ਕਿ ਸਾਡੀ ਮਨੁੱਖ-ਆਤਮਾ ਦਾ ਭੀ ਕੇਂਦਰੀ ਰਾਜ਼ ਉਹੀ ਹੈ ਜੋ ਹੋਰ ਜੀਵਾਂ ਦਾ ਹੈ। ਜਿਧਰ ਭੀ ਤੱਕੋ, ਜੀਵਨ ਕੀ ਹੈ? "ਜੀਵਨ ਪਿਆਰ ਹੈ।"

## ਹਰੇਕ ਜੂਨ ਨਿਰਾਲੀ ਕਿਸਮ ਦੀ

ਜਿਉਂ ਜਿਉਂ ਸਾਇੰਸ ਸਜੀਵ ਕੁਦਰਤ ਦੀ ਜੀਵਨ-ਕ੍ਰਿਆ ਨੂੰ ਖੋਜ ਰਹੀ ਹੈ, ਤਿਉਂ ਤਿਉਂ ਇਹ ਭੇਤ ਹੋਰ ਵਧੀਕ ਡੂੰਘਾ ਦਿੱਸ ਰਿਹਾ ਹੈ, ਉਂਞ ਇਹ ਨਾ ਕੋਈ ਕਰਾਮਾਤ ਹੈ ਨਾ ਜਾਦੂ। ਜ਼ਿੰਦਗੀ ਦਾ ਡੂੰਘਾ ਭੇਤ ਤਾਂ ਭਾਵੇਂ ਕੁਝ ਵੀ ਹੋਵੇ, ਪਰ ਇਹ ਜੀਵਨ-ਕ੍ਰਿਆ ਇਕ ਐਸੀ 'ਕ੍ਰਿਆ' ਹੈ ਜੋ ਬੇਅੰਤ ਤਰੀਕਿਆਂ ਨਾਲ ਪ੍ਰਗਟ ਹੋ ਰਹੀ ਹੈ। ਹਿੰਦੂ-ਮਤ ਨੇ ਢੇਰ ਪੁਰਾਣੇ ਸਮੇ ਤੋਂ ਚੁਰਾਸੀ ਲੱਖ ਜੂਨਾਂ ਮੰਨੀਆਂ ਹਨ, ਸਾਇੰਸ ਨੇ ਭੀ ਹੁਣ ਤਕ ਪੰਜ ਲੱਖ ਤਾਂ ਸਹੀ ਕਰ ਲਈਆਂ ਹਨ। ਇਥੇ 'ਹੈਰਤ' ਪੈਦਾ ਕਰਨ ਵਾਲੀ ਗੱਲ ਇਹ ਹੈ ਕਿ ਹਰੇਕ ਜੂਨ ਆਪਣੀ ਕਿਸਮ ਦੀ ਆਪ ਹੀ ਹੈ, ਦੂਜੀ ਕਿਸਮ ਨਾਲ ਕੋਈ ਰਲਾ ਨਹੀਂ ਹੋ ਸਕਦਾ। ਮਿਸਾਲ ਦੇ ਤੌਰ 'ਤੇ ਲਵੋ ਘੋੜਾ ਤੇ ਖੋਤਾ। ਇਹ ਦੋਵੇਂ ਨੇੜੇ ਦੀਆਂ ਹੀ ਰਲਦੀਆਂ-ਮਿਲਦੀਆਂ ਜੂਨਾਂ ਹਨ, ਪਰ, ਸਾਇੰਸ-ਵੇਤਾ ਦੱਸਦੇ ਹਨ ਕਿ ਘੋੜੇ ਦੇ ਸੁੱਕੇ ਹੋਏ ਲਹੂ ਦੇ ਕਿਣਕੇ ਖੋਤੇ ਦੇ ਸੁੱਕੇ ਲਹੂ ਦੇ ਕਿਣਕਿਆਂ ਨਾਲੋਂ ਵੱਖਰੀ ਕਿਸਮ ਦੇ ਹਨ।

## ਕੰਢਿਆਂ ਤੋਂ ਉਛਲ ਰਿਹਾ ਦਰਿਆ

ਜਗਤ ਦੀ ਰਚਨਾ ਦੋ ਕਿਸਮ ਦੀ ਮਿਥੀ ਗਈ ਹੈ। ਇਕ ਜੜ੍ਹ ਜਾਂ ਨਿਰਜੀਵ, ਦੂਜੀ ਜਾਨਦਾਰ, ਸ-ਜੀਵ ਜਾਂ ਸ-ਜਿੰਦ। ਬਨਸਪਤੀ ਭੀ 'ਸਜਿੰਦ'

ਹੀ ਮੰਨੀ ਗਈ ਹੈ। ਇਸ 'ਸਜਿੰਦ' ਰਚਨਾ ਵਿਚ ਇਹ ਖ਼ੂਬੀ ਹੈ ਕਿ ਇਹ ਬੜੀ ਛੇਤੀ ਵਧਦੀ ਹੈ। 'ਜ਼ਿੰਦਗੀ' ਇਕ ਵਗਦਾ ਦਰਿਆ ਸਮਝ ਲਵੋ, ਜੋ ਕੰਢਿਆਂ ਤੋਂ ਉਛਲ ਰਿਹਾ ਹੈ। ਸਾਇੰਸ ਦੱਸਦੀ ਹੈ ਕਿ ਸਿਰਫ਼ ਇਕ ਰੁੱਖ ਦੀ ਨਸਲ ਜੇ ਵਧਣ ਦਿੱਤੀ ਜਾਏ ਤਾਂ ਇਹ ਇੱਕੀ ਸਾਲਾਂ ਵਿਚ ਦਸ ਲੱਖ ਤੋਂ ਵਧੀਕ ਹੋ ਜਾਂਦੀ ਹੈ।

## ਜਿੰਦ ਹਰ ਥਾਂ

ਇਸ 'ਸਜਿੰਦ' ਰਚਨਾ ਵਿਚ ਇਕ ਹੋਰ ਗੁਣ ਭੀ ਹੈ ਜੋ 'ਹੈਰਤ' ਪੈਦਾ ਕਰ ਦੇਂਦਾ ਹੈ, ਉਹ ਹੈ ਇਸ ਦੀ 'ਵਿਆਪਕਤਾ'। ਜਿੱਥੇ ਭੀ ਵੇਖੋ ਕਿਸੇ ਨਾ ਕਿਸੇ 'ਜੂਨੀ' ਦੀ ਸ਼ਕਲ ਵਿਚ 'ਜਿੰਦ' ਹਰ ਥਾਂ ਮੌਜੂਦ ਹੈ। ਹੁਣ ਤਕ ਸਾਇੰਸ ਨੇ ਜਿਸ 'ਜ਼ਿੰਦਗੀ' ਦਾ ਪਤਾ ਕੱਢਿਆ ਹੈ ਉਸ ਨੂੰ 'ਪ੍ਰੋਟੋਪਲੈਜ਼ਮਿਕ' ਆਖਦੇ ਹਨ। ਇਹ 'ਜ਼ਿੰਦਗੀ' ਸਿਰਫ਼ 'ਧਰਤੀ' ਉਤੇ ਹੀ ਮੁਮਕਿਨ ਹੋ ਸਕਦੀ ਹੈ, ਕਿਉਂਕਿ 'ਪ੍ਰੋਟੋਪਲੈਜ਼ਮ' ਦੇ ਜੀਉਂਦੇ ਰਹਿਣ ਲਈ ਪਾਣੀ ਦੀ ਲੋੜ ਹੈ:

**ਪਹਿਲਾ ਪਾਣੀ ਜੀਉ ਹੈ..... ॥** *(ਆਸਾ ਦੀ ਵਾਰ, ਪੰਨਾ ੪੭੨)*

ਸਾਡੀ ਧਰਤੀ ਉਤੇ 'ਜੀਵ' ਤਕਰੀਬਨ ਹਰ ਥਾਂ ਹਨ, ਭਾਵੇਂ ਸਮੁੰਦਰ ਦੇ ਹੇਠ ਛੇ ਮੀਲ ਦੀ ਡੂੰਘਾਈ 'ਤੇ ਚਲੇ ਜਾਵੋ, ਤੇ ਭਾਵੇਂ ਉੱਚੇ ਤੋਂ ਉੱਚੇ ਪਰਬਤ ਦੀਆਂ ਚੋਟੀਆਂ 'ਤੇ। ਕਈ ਕਈ ਪਸ਼ੂ-ਸ਼੍ਰੇਣੀ ਦੇ ਜੀਵ ਤਾਂ ਐਸੇ ਸੁਭਾਵ ਵਾਲੇ ਹਨ ਕਿ ਵੇਖ ਕੇ ਮਨੁੱਖ ਦੀ ਅਕਲ 'ਹੈਰਤ' ਵਿਚ ਗੁੰਮ ਹੋ ਜਾਂਦੀ ਹੈ। ਡੂੰਘੇ ਖੁਲ੍ਹੇ ਸਮੁੰਦਰਾਂ ਵਿਚ ਇਕ ਮੱਛੀ ਰਹਿੰਦੀ ਹੈ, ਜਿਸ ਨੂੰ 'ਸਟਾਰਮੀ ਪੀਟ੍ਰਲ' (Stormy Petrel) ਆਖਦੇ ਹਨ। ਇਹ ਧਰਤੀ ਉਤੇ ਸਿਰਫ਼ ਬੱਚੇ ਦੇਣ ਆਉਂਦੀ ਹੈ। ਧਰਤੀ ਦੇ ਅੰਦਰ ਹਨੇਰੇ ਵਿਚ ਤਾਂ ਬੇਅੰਤ ਹੀ ਜੀਵ ਰਹਿੰਦੇ ਹਨ।

## ਜੈਸਾ ਜਲ-ਵਾਯੂ ਤੈਸੇ ਹੀ ਜੀਵ

ਧਰਤੀ ਉਤੇ ਥਾਂ ਥਾਂ 'ਤੇ ਵੱਖੋ-ਵੱਖ ਜਲ-ਵਾਯੂ ਹਨ, ਹਰੇਕ ਜਲ-ਵਾਯੂ ਵਿਚ ਹਰੇਕ ਜੀਵ ਜੀਉ ਨਹੀਂ ਸਕਦਾ। ਸੋ, ਕਿਸੇ ਭੀ ਜਲ-ਵਾਯੂ ਮੰਡਲ

ਵਿਚ ਜਾ ਕੇ ਵੇਖੋ, ਜੋ ਜੀਵ ਉਥੇ ਵੱਸਦੇ ਹਨ ਉਨ੍ਹਾਂ ਦੀ ਸਰੀਰਕ ਬਣਤਰ ਭੀ ਐਸੀ ਹੈ ਕਿ ਉਸ ਜਲ-ਵਾਯੂ ਨਾਲ ਉਹ ਰਚੇ-ਮਿਚੇ ਹੋਏ ਹਨ। ਹਰੇਕ ਜੀਵ ਨੂੰ 'ਮੁਆਫ਼ਕਤ' (adaptation) ਦੀ ਮੁਜੱਸਮ ਮੂਰਤ ਸਮਝ ਲਵੋ। ਇਹ ਕਿਵੇਂ ਹੋ ਗਿਆ? ਇਸ ਦੀਆਂ, ਜੋ ਜੀ ਚਾਹੇ ਮਨ-ਘਾੜਤਾਂ ਘੜ ਲਵੋ।

ਮਿਸਾਲ ਦੇ ਤੌਰ 'ਤੇ ਛਛੂੰਦਰ ਵੱਲ ਵੇਖੋ। ਇਹ ਧਰਤੀ ਦੇ ਅੰਦਰ ਰਹਿੰਦੀ ਹੈ। ਤੱਕੋ, ਕਿਵੇਂ ਇਸ ਦਾ ਹਰੇਕ ਅੰਗ ਖੁੱਡਾਂ ਵਿਚ ਜੀਊਣ ਲਈ ਫਬਵਾਂ ਬਣਿਆ ਹੋਇਆ ਹੈ। 'ਨਾਲ' ਵਰਗਾ ਜਿਸਮ, ਲੰਮੀ ਬੂਥੀ, ਬੇਲਚੇ ਵਰਗੇ ਹੱਥ, ਵਰਜ਼ਸ਼ੀ ਮਨੁੱਖ ਵਰਗੇ ਕਮਾਏ ਹੋਏ ਛਾਤੀ ਦੇ ਪੱਠੇ, ਚੰਗੀ ਬਣਤਰ ਵਿਚ ਸਾਂਭੀਆਂ ਹੋਈਆਂ ਅੱਖਾਂ, ਅਤੇ ਇਸ ਦਾ ਬੜਾ ਤੇਜ਼ ਹਾਜ਼ਮਾ। ਪਸ਼ੂ-ਸ਼੍ਰੇਣੀ ਦੇ ਹਰੇਕ ਜੀਵ ਦਾ ਇਹੀ ਹਾਲ ਹੈ। ਕੀ ਇਹ 'ਹੈਰਤ-ਕੁਨ' ਨਹੀਂ? ਕੁਦਰਤ ਦੀ ਕੈਸੀ ਅਜਬ ਸੁੰਦਰ ਕਾਰੀਗਰੀ ਹੈ।

## ਕਮਾਲ ਦੀ ਸੁੰਦਰਤਾ

ਫਿਰ, ਤੱਕੋ ਇਸ ਕਾਰੀਗਰੀ ਵਿਚ ਸੁਹਜ ਤੇ ਖ਼ੂਬਸੂਰਤੀ, ਕਿਸਮ ਕਿਸਮ ਦੇ ਰੂਪ ਤੇ ਕਿਸਮ ਕਿਸਮ ਦੇ ਰੰਗ, ਖ਼ਾਸ ਤੌਰ 'ਤੇ ਉਥੇ, ਜਿਥੇ ਜੀਵ ਖੁਲ੍ਹੇ ਕੁਦਰਤੀ ਨਜ਼ਾਰਿਆਂ ਵਿਚ ਮੌਜਾਂ ਲੈ ਰਹੇ ਹਨ। ਭਾਵੇਂ ਉਥੇ ਕਈ ਜੰਗਲੀ ਜਾਨਵਰ ਅਜਿਹੇ ਹਨ ਜੋ ਮਨੁੱਖ ਦੇ ਮਾਰੂ ਹੋਣ ਕਰਕੇ, ਜਿੰਦ ਦੀ ਖ਼ਾਤਰ ਮਨੁੱਖ ਨੂੰ ਉਹਨਾਂ ਤੋਂ ਡਰ ਲੱਗਦਾ ਹੈ, ਪਰ ਇਸ ਵਿਚ ਕੋਈ ਸ਼ਕ ਨਹੀਂ ਕਿ ਉਹਨਾਂ ਦੀ ਸਰੀਰਕ ਬਣਤਰ ਦੀ ਖ਼ੂਬਸੂਰਤੀ ਵਿਚ ਕਮਾਲ ਹੈ। ਸੱਪ ਵੱਲ ਹੀ ਵੇਖੋ, ਭਾਵੇਂ ਇਸ ਦੇ ਜ਼ਹਿਰੀਲੇ-ਪਨ ਦੇ ਕਾਰਨ ਇਸ ਤੋਂ ਦਹਿਸ਼ਤ ਆ ਜਾਂਦੀ ਹੈ, ਪਰ ਤੱਕੋ ਇਸ ਦੇ ਰੰਗਾਂ ਦੀ ਸੁੰਦਰਤਾ, ਇਕ ਦੂਜੇ ਤੋਂ ਵਧੀਆ।

## ਹੱਦ ਦਰਜੇ ਦੀਆਂ ਗੁੰਝਲਾਂ

ਇਸ 'ਸਜਿੰਦ-ਰਚਨਾ' ਦਾ ਇਕ ਹੋਰ ਪਾਸਾ ਭੀ ਬੜਾ 'ਵਿਸਮਾਦ-ਜਨਕ' ਹੈ। ਇਹਨਾਂ ਦੀ ਸਰੀਰਕ ਬਣਤਰ ਵਿਚ ਹੱਦ ਦਰਜੇ ਦੀਆਂ ਗੁੰਝਲਾਂ ਹਨ।

ਕਿਸੇ ਪੰਛੀ ਦਾ ਇਕ ਖੰਭ ਲੈ ਕੇ ਖ਼ੁਰਦ-ਬੀਨ ਹੇਠ ਰੱਖ ਕੇ ਵੇਖੋ, ਸੈਂਕੜੇ ਹਜ਼ਾਰਾਂ ਵੱਖ-ਵੱਖ ਹਿੱਸੇ ਦਿਸਣਗੇ। ਸਾਇੰਸ ਵਾਲੇ ਦੱਸਦੇ ਹਨ ਕਿ ਵੇਲ-ਮੱਛ ਦੀ ਮੁੱਛ ਦੇ ਇਕ ਵਾਲ ਵਿਚ ਚਾਰ ਸੌ ਸੂਖਮ ਨਸਾਂ ਹੁੰਦੀਆਂ ਹਨ। ਇਨਸਾਨ ਦੇ ਦਿਮਾਗ਼ ਵਿਚ ਸੂਖਮ ਨਸਾਂ ਦੇ ਕਰੋੜਾਂ ਹੀ ਘੁਰੇ (cells) ਹਨ ਅਤੇ ਅਨਗਿਣਤ ਹੀ ਅਣੂ ਤੇ ਬਿਜਲਾਣੂ ਹਨ ਤੇ ਉਹਨਾਂ ਵਿਚ ਪੈ ਰਹੀਆਂ ਲਹਿਰਾਂ ਤੇ ਥੱਰਾਟਾਂ। ਨਿਰੋਏ ਮਨ ਵਾਲੇ ਦਿਮਾਗ਼ ਵਿਚ ਇਹ ਸਾਰੇ ਹੀ ਬੇਅੰਤ ਅਣੂ ਤੇ ਪਰਮਾਣੂ ਆਪੋ ਵਿਚ-ਦੀ ਰਲਵੀਂ ਤੇ ਬੱਝਵੀਂ ਮਰਯਾਦਾ ਵਿਚ ਦੌੜ-ਭੱਜ ਕਰਦੇ ਹਨ।

ਜੋਤਿਸ਼ ਵਿੱਦਿਆ ਵਾਲੇ ਜਦੋਂ ਤਾਰਿਆਂ ਤੇ ਨਛੱਤ੍ਰਾਂ ਦਾ ਹਾਲ ਦੱਸਦੇ ਹਨ, ਤਾਂ ਇਨ੍ਹਾਂ ਤਾਰਿਆਂ ਦੀ ਸਾਡੀ ਧਰਤੀ ਤੋਂ ਕਰੋੜਾਂ ਮੀਲਾਂ ਦੀ ਵਿੱਥ ਹੈਰਾਨ ਕਰ ਦੇਂਦੀ ਹੈ। ਜੀਆਂ-ਜੰਤਾਂ ਦੀ ਵਿੱਦਿਆ ਵਾਲੇ ਦੱਸਦੇ ਹਨ ਕਿ ਕਈ ਐਸੇ ਜੀਵ ਹਨ ਜਿਨ੍ਹਾਂ ਦੇ ਜਿਸਮ ਵਿਚ ਲੱਖਾਂ ਹੀ 'ਘੁਰੇ' (cells) ਹੁੰਦੇ ਹਨ ਅਤੇ ਹਰੇਕ 'ਘੁਰੇ' ਦਾ ਆਪੋ ਆਪਣੀ ਕੇਂਦਰੀ 'ਪਿੱਤਾ' (nucleus) ਹੁੰਦਾ ਹੈ। ਬਾਗ਼ ਵਿਚ ਪੜ੍ਹਦਿਆਂ ਤੁਹਾਡੀ ਕਿਤਾਬ ਉਤੇ ਇਕ ਨਿੱਕਾ ਜਿਹਾ ਕੀੜਾ ਆ ਬੈਠਦਾ ਹੈ, ਜੋ ਇਕ ਨਿੱਕੇ ਜਿਹੇ ਅੱਖਰ ਤੋਂ ਭੀ ਛੋਟਾ ਹੈ, ਪਰ 'ਬਾਇਆਲੋਜੀ' ਵਿੱਦਿਆ ਵਾਲੇ ਉਸ ਨੂੰ ਖ਼ੁਰਦ-ਬੀਨ ਹੇਠ ਰੱਖ ਕੇ ਦੱਸਦੇ ਹਨ ਕਿ ਉਸ ਕੀੜੇ ਦਾ ਦਿਮਾਗ਼ ਭੀ ਹੈ, ਖ਼ੁਰਾਕ ਵਾਲੀ ਨਾਲੀ ਭੀ ਹੈ, ਸਾਹ ਲੈਣ ਵਾਲੀਆਂ ਨਾਲੀਆਂ ਭੀ ਹਨ। ਇਹੀ ਹਾਲ ਫੁੱਲਾਂ ਤੇ ਪੱਤਿਆਂ ਦੀ ਬਣਤਰ ਦਾ ਹੈ।

## ਕੋਈ ਪੂਰਾ ਕਾਰੀਗਰ

ਇਕ ਅੰਗਰੇਜ਼ ਸਾਇੰਸਦਾਨ ਲਿਖਦਾ ਹੈ ਕਿ ਜਦੋਂ ਤੁਰਨ ਲੱਗਿਆਂ ਅਸੀ ਇਕ ਲੱਤ ਚੁੱਕ ਕੇ ਅਗਾਂਹ ਰੱਖਣ ਲੱਗਦੇ ਹਾਂ ਤਾਂ ਇਤਨੇ ਸਮੇਂ ਵਿਚ ਸਾਡੇ ਚੌਰੰਜਾ ਪੱਠੇ ਹਰਕਤ ਵਿਚ ਆਉਂਦੇ ਹਨ, ਸਾਰੇ ਇਕ ਵਾਰੀ ਨਹੀਂ। ਸਗੋਂ ਬੜੀ ਸੂਖਮ ਤਰਤੀਬ ਤੇ ਪੂਰੀ ਜੁਗਤ ਨਾਲ। ਨਿਰੋਏ ਮਨੁੱਖ ਵਿਚ ਇਹ ਤਰਤੀਬ ਤੇ ਜੁਗਤ ਸਦਾ ਇਕ-ਸਾਰ ਰਹਿੰਦੀ ਹੈ, ਜਿਵੇਂ ਇਹ ਸਾਰੇ ਪੱਠੇ ਕਿਸੇ ਖ਼ਾਸ ਜਥੇਬੰਦੀ ਵਿਚ ਹਨ, ਤੇ ਇਹਨਾਂ ਦੇ ਕਾਰੀਗਰ ਨੇ ਬੜੀ ਸਿਆਣਪ

ਨਾਲ ਜੋੜ ਕੇ ਰੱਖੇ ਹਨ। ਇਹੀ ਹਾਲ ਜਿਸਮ ਦੇ ਬਾਕੀ ਪੱਠਿਆਂ ਦਾ ਹੈ।

ਇਹ ਠੀਕ ਹੈ ਕਿ ਹਰੇਕ ਗੁੰਝਲਦਾਰ ਮਸ਼ੀਨ ਦੇ ਪੁਰਜ਼ੇ ਤਰਤੀਬ ਤੇ ਪੂਰੀ ਜੁਗਤ ਨਾਲ ਹੀ ਮਿਲਵਾਂ ਕੰਮ ਕਰਦੇ ਹਨ, ਤਾਂ ਹੀ ਸਾਰੀ ਮਸ਼ੀਨ ਠੀਕ ਕੰਮ ਦੇ ਸਕਦੀ ਹੈ। ਪਰ ਇਸ ਮਸ਼ੀਨ ਦੀ ਬਣਤਰ ਚੇਤਨ-ਹਸਤੀ ਮਨੁੱਖ ਨੇ ਬਣਾਈ ਹੈ। ਇਸੇ ਤਰ੍ਹਾਂ ਮਨੁੱਖ ਦੇ ਜਿਸਮ ਦੀ ਮਸ਼ੀਨ ਭੀ ਕਿਸੇ ਪੂਰੇ ਕਾਰੀਗਰ ਦੀ ਸਿਆਣਪ ਨਾਲ ਹੀ ਬਣੀ ਹੈ।

ਇਨਸਾਨੀ ਜਿਸਮ ਦੀ ਮਸ਼ੀਨ ਵਿਚ ਇਕ ਹੋਰ ਵਾਧਾ ਹੈ। ਇਹ ਮਸ਼ੀਨ ਆਪਣੇ ਆਪ ਚਲਦੀ ਰਹਿੰਦੀ ਹੈ, ਆਪਣੇ ਆਪ ਹੀ ਮੁਰੰਮਤ ਹੋ ਜਾਂਦੀ ਹੈ, ਆਪਣੇ ਆਪ ਹੀ ਨਿੱਕੇ ਜਿਹੇ ਅਕਾਰ ਤੋਂ ਵੱਡੇ ਅਕਾਰ ਵਿਚ ਆ ਜਾਂਦੀ ਹੈ, ਤੇ ਆਪਣੇ ਆਪ ਹੀ ਗਿਣਤੀ ਵਿਚ ਵਧਦੀ ਜਾਂਦੀ ਹੈ। ਫਿਰ, ਇਹ ਮਸ਼ੀਨ ਸੂਝ ਸੂਰਤ ਵਾਲੀ ਭੀ ਹੈ।

ਅਸੀ ਮਨੁੱਖ ਦੀਆਂ ਬਣਾਈਆਂ ਮਸ਼ੀਨਾਂ ਵੇਖ ਕੇ, ਅੱਜ ਦੀ ਸਾਇੰਸ ਦੇ ਕਮਾਲ 'ਤੇ ਹੈਰਾਨ ਹੁੰਦੇ ਹਾਂ। ਕੀ ਇਹ ਇਨਸਾਨੀ ਜਿਸਮ ਦੀ ਮਸ਼ੀਨ ਭੀ ਵਿਸਮਾਦ-ਜਨਕ ਨਹੀਂ ਹੈ?

ਦੋ ਹਜ਼ਾਰ ਸਾਲ ਤੋਂ ਵਧੀਕ ਬੀਤ ਚੁੱਕੇ ਹਨ ਜਦੋਂ ਅਰੱਸਤੂ ਨੇ ਇਕ ਆਂਡੇ ਦੇ ਅੰਦਰ ਚੂਚੇ ਦੀ ਪੈਦਾਇਸ਼ ਨੂੰ ਬੜੇ ਗਹੁ ਨਾਲ ਪਰਖ ਕੇ ਵੇਖਿਆ, ਉਸ ਦੀਆਂ ਕਈ ਵਿਚਾਰਾਂ ਐਸ ਵੇਲੇ ਭੀ ਸੁਆਦਲੀਆਂ ਹਨ। ਐਸ ਵੇਲੇ ਭੀ ਇਹ ਖ਼ਿਆਲ ਇਕ ਵਿਚਾਰਵਾਨ ਮਨੁੱਖ ਨੂੰ ਹੈਰਤ ਵਿਚ ਲੈ ਆਉਂਦਾ ਹੈ ਕਿ ਕਿਵੇਂ ਇਕ ਸਾਦਾ-ਜਿਹੀ-ਦਿੱਸਦੀ ਸ਼ੈ ਤੋਂ ਇਕ ਬੜੀ ਗੁੰਝਲਦਾਰ ਜਿਸਮਾਨੀ ਬਨਾਵਟ ਵਾਲਾ ਚੂਚਾ ਬਣ ਜਾਂਦਾ ਹੈ। ਉਸ ਸਾਦਾ ਜਿਹੀ ਚੀਜ਼ ਵਿਚ ਪਹਿਲਾਂ ਚੂਚੇ ਦਾ ਕੋਈ ਅੰਗ ਨਹੀਂ ਦਿੱਸਦਾ। ਫਿਰ ਇਸ ਅਣ-ਦਿੱਸਦੀ ਹਾਲਤ ਤੋਂ ਇਕ ਜਿਸਮ ਦਿੱਸ ਪੈਂਦਾ ਹੈ, ਇਕ ਹੀ 'ਘੁਰੇ' (cell) ਤੋਂ ਕਈ ਅੰਗ ਬਣ ਜਾਂਦੇ ਹਨ। ਇਹ ਇਕ ਬੇ-ਮਿਸਾਲ ਗੱਲ ਹੈ।

## ਕਾਦਰ ਦਾ ਚੇਤਾ ਕਰਾਣ ਵਾਲੀ

ਇਕ ਸੁਆਦਲੀ ਨਿੱਕੀ ਜਿਹੀ ਕਹਾਣੀ ਹੈ। ਇਕ ਪੇਂਡੂ ਅੰਗਰੇਜ਼ ਇਕ

ਵਾਰੀ ਲੰਡਨ ਸ਼ਹਿਰ ਵਿਚ ਆ ਗਿਆ। ਇਕ ਬਜ਼ਾਰ ਵਿਚ ਇਕ ਦੂਕਾਨ ਦੀ ਬਾਰੀ ਵਿਚ ਅੰਡੇ ਦੇਣ ਵਾਲੀਆਂ ਕਲਾਂ (chick-incubators) ਵਿਕਾਊ ਪਈਆਂ ਸਨ। ਕਈਆਂ ਆਂਡਿਆਂ ਦੇ ਸਿੱਕੜਾਂ ਵਿਚੋਂ ਨਿੱਕੇ ਨਿੱਕੇ ਚੂਚੇ ਪੂਰੀ ਸ਼ਕਲ ਧਾਰ ਕੇ ਬਾਹਰ ਨਿਕਲ ਰਹੇ ਸਨ। ਪੇਂਡੂ ਦੀ ਨਜ਼ਰ ਇਹਨਾਂ ਨਵੇਂ ਜੰਮਦੇ ਚੂਚਿਆਂ 'ਤੇ ਜਾ ਪਈ। ਉਸ ਦੂਕਾਨ ਦੇ ਸਾਹਮਣੇ ਖਲੋ ਗਿਆ ਤੇ ਆਪਣੇ ਸਾਥੀਆਂ ਨੂੰ ਆਖਣ ਲੱਗਾ, "ਵਾਹ ਵਾਹ! ਕਿਆ ਅਜਬ ਕੁਦਰਤ ਹੈ! ਇਹ ਹੈ ਵੇਖਣ ਵਾਲੀ ਚੀਜ਼!" ਕੁਦਰਤ ਦਾ ਇਹ ਹੈਰਤ ਵਿਚ ਲਿਆਉਣ ਵਾਲਾ ਕੌਤਕ ਵੇਖਣ ਤੋਂ ਪਿੱਛੋਂ ਬੇਸ਼ੱਕ ਕੋਈ ਟੱਕਰਾਂ ਪਿਆ ਮਾਰੇ ਤੇ ਆਖੇ ਕਿ ਕੋਈ 'ਰੱਬ' ਨਹੀਂ ਹੈ। ਜਿਸ ਨੇ ਇਹ ਕੌਤਕ ਵੇਖ ਲਿਆ ਹੈ, ਉਸ ਨੂੰ ਰੱਬ ਦੀ ਹੋਂਦ 'ਤੇ ਕਦੇ ਕੋਈ ਸ਼ੱਕ ਨਹੀਂ ਪੈ ਸਕਦਾ।

## ਹੈਰਾਨ ਕਰਨ ਵਾਲੀ ਇਹ ਜਗਤ-ਖੇਡ

ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਇੰਸ ਨੇ ਇਸ ਉਤਪਤੀ ਬਾਰੇ ਕਈ ਗੱਲਾਂ ਸਮਝਾ ਦਿੱਤੀਆਂ ਹਨ, ਪਰ ਉਹ ਅਸਲ ਰਾਜ਼ ਅਜੇ ਭੀ ਬੇਅੰਤ ਵਿੱਥ 'ਤੇ ਹੈ। 'ਸਜੀਵ-ਮਾਦੇ' ਦੀ ਇਕ ਬੂੰਦ ਵਿਚ (ਜਿਸ ਦੇ ਅੰਦਰ ਇਕ ਅੱਤ ਸੂਖਮ ਕੇਂਦਰ ਹੈ) ਸਾਰੀ ਜਿਸਮਾਨੀ ਬਣਤਰ ਲੁਕੀ ਪਈ ਹੈ। ਇਹ ਕਿਵੇਂ ਹੈ ? ਫਿਰ, ਉਹ ਸੂਖਮ ਬਣਤਰ ਵੱਲ ਫੁਲ ਕੇ ਇਕ ਸੁਹਣਾ ਚੂਚਾ ਬਣ ਜਾਂਦਾ ਹੈ। ਇਹ ਇਕ ਐਸਾ ਰਾਜ਼ ਹੈ ਜੋ ਮਨੁੱਖ ਨੂੰ ਹਰਕਤ ਵਿਚ ਲੈ ਆਉਂਦਾ ਹੈ, ਜੋ ਵਿਸਮਾਦ-ਜਨਕ ਹੈ।

ਮਨੁੱਖ ਦੀ ਜਿਸਮਾਨੀ ਬਨਾਵਟ ਲੱਖਾਂ ਸਾਲਾਂ ਦੇ ਵਿਕਾਸ ਦਾ ਨਤੀਜਾ ਹੈ। ਹੋਰ ਪਿਛਾਂਹ ਤੁਰੇ ਜਾਉ, ਤੇ ਇਹ ਕਹਿ ਦਿਓਗੇ ਕਿ ਇਸ ਤੋਂ ਪਹਿਲਾਂ 'ਕੁਦਰਤ ਦਾ ਕਾਨੂੰਨ' ਮੌਜੂਦ ਸੀ। ਇਕ ਧਾਰਮਿਕ ਸੁਭਾਵ ਵਾਲਾ ਮਨੁੱਖ ਆਖੇਗਾ ਕਿ 'ਪਰਮਾਤਮਾ ਦੀ ਤਾਕਤ' ਇਸ ਸਾਰੇ ਜਗਤ-ਖੇਲ ਦੇ ਪਿੱਛੇ ਹੈ। ਪਰ ਰਤਾ ਸੁਰਤਿ ਜੋੜ ਕੇ ਤੱਕੋ, ਕਿਤਨੀ ਹੈਰਤ-ਕੁਨ ਤੇ ਕਿਤਨੀ ਵਿਸਮਾਦ-ਜਨਕ ਇਹ ਖੇਲ ਹੈ।

## ਸਾਰੇ ਜੀਵਾਂ ਦੀ ਕ੍ਰਿਆ ਦਾ ਇੱਕੋ ਰੁਖ਼

'ਜ਼ਿੰਦਗੀ' ਦਾ ਇਕ ਹੋਰ ਪਾਸਾ ਭੀ ਹੈ ਜੋ ਵਿਸਮਾਦ ਦਸ਼ਾ ਪੈਦਾ ਕਰਦਾ ਹੈ, ਉਹ ਹੈ 'ਜ਼ਿੰਦਗੀ' ਦਾ ਰਵੱਈਆ, ਜ਼ਿੰਦਗੀ ਦੇ ਲੱਛਣ। ਬੇ-ਅੰਤ ਜੂਨੀਆਂ ਦੇ ਜੀਵਾਂ ਵੱਲ ਗਹੁ ਨਾਲ ਵੇਖੋ; ਜੀਵਾਂ ਦੀ ਕ੍ਰਿਆ ਅਤੇ ਦਰਿਆ, ਹਵਾ ਆਦਿਕ ਦੀ ਕ੍ਰਿਆ ਵਿਚ ਬੜਾ ਫ਼ਰਕ ਹੈ। ਜੀਵਾਂ ਦੀ ਸਾਰੀ ਹੀ ਕ੍ਰਿਆ ਦੀ ਲੜੀ ਦਾ ਰੁਖ਼ ਸਦਾ ਹੀ ਇਕ ਖ਼ਾਸ ਪਾਸੇ ਵੱਲ ਹੁੰਦਾ ਹੈ, ਭਾਵ ਹਰੇਕ ਕਿਸਮ ਦੇ ਜੀਵ ਦੇ ਸਾਹਮਣੇ ਹਰ ਵੇਲੇ ਆਪਣੀ ਰੱਖਿਆ ਤੇ ਆਪਣੀ ਭਲਾਈ ਦਾ ਨਿਸ਼ਾਨਾ ਮੌਜੂਦ ਹੈ। ਨਿੱਕੀ ਤੋਂ ਨਿੱਕੀ ਕੀੜੀ ਤੋਂ ਲੈ ਕੇ ਮਨੁੱਖ ਤਕ ਸਭ ਵਿਚ ਇਹ ਲੱਛਣ ਸਾਫ਼ ਪ੍ਰਗਟ ਹੈ।

## ਜਮਾਂਦਰੂ ਗੁਣ

ਇਕ ਨਿੱਕਾ ਜਿਹਾ ਕਹਿਣਾ (Spider), ਜਿਸ ਨੇ ਪਹਿਲਾਂ ਕਦੇ ਆਪਣਾ 'ਜਾਲਾ' ਨਹੀਂ ਤਣਿਆ, ਜਦੋਂ 'ਜਾਲਾ' ਤਣਦਾ ਹੈ ਤਾਂ ਉਹ ਹੂ-ਬ-ਹੂ ਉਸੇ ਨਮੂਨੇ ਦਾ ਹੁੰਦਾ ਹੈ ਜੋ ਉਸ ਤੋਂ ਪਹਿਲੇ ਕਹਿਣੇ ਬਣਾਂਦੇ ਆਏ ਹਨ, ਕਿਤੋਂ ਉਸਨੂੰ ਨਕਲ ਕਰਨ ਦੀ ਲੋੜ ਨਹੀਂ ਪੈਂਦੀ। 'ਜਾਲੇ' ਦੀਆਂ ਸਾਰੀਆਂ ਗੁੰਝਲਾਂ, ਸਾਰੀਆਂ ਤਾਰਾਂ, ਬਿਨਾ ਕਿਸੇ ਝਿਜਕ ਤੇ ਸ਼ੱਕ ਦੇ, ਉਹ ਤਣੀ ਜਾਂਦਾ ਹੈ, ਕਿਤੇ ਉਸ ਨੂੰ ਸ਼ਗਿਰਦੀ ਕਰਨ ਦੀ ਭੀ ਲੋੜ ਨਹੀਂ ਪੈਂਦੀ। ਸਿਆਣੇ ਆਖਦੇ ਹਨ ਕਿ ਇਹ ਤਾਂ ਇਸ ਵਿਚ 'ਜਮਾਂਦਰੂ ਗੁਣ' ਹੈ। ਪਰ ਕਈ ਐਸੇ ਪਸ਼ੂ-ਪੰਛੀ ਹਨ ਜੋ ਆਪਣੀ ਕ੍ਰਿਆ ਵਿਚ ਇਹ 'ਜਮਾਂਦਰੂ ਗੁਣ' ਭੀ ਵਿਖਾਂਦੇ ਹਨ ਤੇ 'ਸਮਝ ਦਾ ਲੱਛਣ' ਭੀ। ਕੁੱਤੇ, ਘੋੜੇ, ਹਾਥੀ ਤੇ ਬਾਂਦਰ ਵਿਚ ਇਹ ਗੱਲਾਂ ਮਿਲਦੀਆਂ ਹਨ। ਬਾਂਦਰ ਪਿੰਜਰੇ ਵਿਚ ਡੱਕਿਆ ਪਿਆ ਹੈ, ਪਿੰਜਰੇ ਦੀ ਛੱਤ ਨਾਲ ਇਕ ਫਲ ਲਟਕ ਰਿਹਾ ਹੈ, ਜੋ ਉਸ ਦੀ ਪਹੁੰਚ ਤੋਂ ਉਤਾਂਹ ਹੈ, ਪਿੰਜਰੇ ਵਿਚ ਦੋ ਤਿੰਨ ਮੇਜ਼ਾਂ ਪਈਆਂ ਹਨ, ਉਹ ਝੱਟ ਉਹਨਾਂ ਮੇਜ਼ਾਂ ਨੂੰ ਇਕ ਦੂਜੀ ਉਤੇ ਰੱਖ ਕੇ ਫਲ ਉਤਾਰ ਲਏਗਾ।

## ਹੈਰਾਨ ਕਰਨ ਵਾਲਾ ਵਿਕਾਸ

ਇਸ 'ਸਜਿੰਦ' ਸ੍ਰਿਸ਼ਟੀ ਵਿਚ ਚੋਟੀ ਦਾ ਹੈਰਤ-ਕੁਨ ਲੱਛਣ ਹੈ—ਇਸ

ਦਾ 'ਵਿਕਾਸ'। ਦੋ ਸੌ ਕਰੋੜ ਸਾਲਾਂ ਤੋਂ, ਜਦੋਂ ਸਾਡੀ ਇਹ ਧਰਤੀ ਸੂਰਜ ਨਾਲੋਂ ਵੱਖਰੀ ਹਸਤੀ ਵਿਚ ਆਈ ਹੈ, 'ਵਿਕਾਸ' ਦੁਆਰਾ ਸਾਦਾ ਜਿਹੀ ਸ਼ਕਲ ਤੋਂ ਅਨੇਕਾਂ ਰੂਪਾਂ ਰੰਗਾਂ ਵਾਲੀ ਬਨਸਪਤੀ ਤੇ ਜੀਵ-ਰਚਨਾ ਹੋ ਗਈ ਹੈ। ਹਰ ਥਾਂ ਬੱਝਵੇਂ ਨਿਯਮ ਕੰਮ ਕਰ ਰਹੇ ਹਨ, ਜਿਥੋਂ ਪਤਾ ਲਗਦਾ ਹੈ ਕਿ ਇਹ ਸਾਰੀ ਰਚਨਾ, ਇਹ ਸਾਰੀ ਜ਼ਿੰਦਗੀ, ਕਿਸੇ ਖ਼ਾਸ ਮਨੋਰਥ ਨੂੰ ਸਾਹਮਣੇ ਰੱਖ ਕੇ ਪੈਦਾ ਕੀਤੀ ਗਈ ਹੈ।

ਮੁੱਕਦੀ ਗੱਲ, ਜਿਉਂ ਜਿਉਂ ਸਾਇੰਸ-ਵੇਤਾ ਕੁਦਰਤ ਦੀ ਡੂੰਘੀ ਤਹਿ ਵਿਚ ਜਾਣ ਦਾ ਜਤਨ ਕਰਦੇ ਹਨ, ਤਿਉਂ ਤਿਉਂ ਵਧ ਤੋਂ ਵਧ ਹੈਰਤ-ਕੁਨ ਭੇਤ ਖੁਲ੍ਹ ਰਹੇ ਹਨ, ਤੇ ਕੁਦਰਤ ਹੋਰ ਡੂੰਘੀ ਹੁੰਦੀ ਜਾ ਰਹੀ ਹੈ। ਵਿਸਮਾਦ ਵਿਚ ਆ ਕੇ ਇਸ ਕੁਦਰਤ ਦੇ ਕਾਰੀਗਰ ਨੂੰ ਇਉਂ ਸਲਾਹੁਣ ਲੱਗ ਜਾਈਦਾ ਹੈ :

**ਵਾਹੁ ਵਾਹੁ ਸਚੇ ਪਾਤਿਸਾਹ ਤੂ, ਸਚੀ ਨਾਈ ॥**

*(ਰਾਮਕਲੀ ਕੀ ਵਾਰ, ਮ: ੩, ਪੰਨਾ ੯੪੭)*

